PURATAN JANAMSAKHI
adhiyan ate sampadan (Punjabi)
by

Dr. Rattan Singh Jaggi
M.A. (Pbi. & Hindi), J.D., Ph.D, D.Litt.
Punjabi Sahit Shiromani

Assisted by
Dr. Gursharan Kaur Jaggi
M.A. (Pbi. & Hindi), J.D., Ph.D, D.Litt.
(Retd. Principal, Govt. College For Girls, Patiala)
4193, Ph-II, Urban Estate, Patiala.
Ph-0175-2285668, 5080968

ISBN:- 978-93-80210--08-7
Year:- 2010
Price:- 300

Published by
Gurmat Prakashan
LIG-13 Phase-1 Urban Estate, Patiala. 147002
Ph-01752280226, 9815616558, 9781996558
Email:- gurmatprakashan@yahoo.co.in
Website:-www.gurmatprakashan.in

Composed By :- G.M. Computers.

Printed At. Anand Sons, New Delhi.

# ਦੋ ਸ਼ਬਦ

'ਪੁਰਾਤਨ ਜਨਮਸਾਖੀ' ਉਪਲਬਧ ਪ੍ਰਾਚੀਨ ਪੰਜਾਬੀ ਵਾਰਤਕ ਦੀ ਆਦਿ ਰਚਨਾ ਹੈ। ਇਸ ਦਾ ਮਹੱਤਵ ਆਰੰਭਿਕ ਵਾਰਤਕ ਹੋਣ ਕਾਰਣ ਹੀ ਨਹੀਂ, ਸਾਹਿਤਿਕ ਗੁਣ ਸੰਪੰਨਤਾ ਕਰਕੇ ਵੀ ਹੈ। ਸਿੱਖ ਧਰਮ ਦੇ ਪ੍ਰਵਰਤਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਸੰਬੰਧੀ ਮੁੱਢਲਾ ਵਿਵਰਣ ਪੇਸ਼ ਕਰਨ ਕਰ ਕੇ ਇਸ ਦਾ ਧਾਰਮਿਕ ਅਤੇ ਇਤਿਹਾਸਿਕ ਮਹੱਤਵ ਵੀ ਹੈ। ਭਾਵੇਂ ਭਾਈ ਵੀਰ ਸਿੰਘ ਜੀ ਨੇ ਇਸ ਜਨਮਸਾਖੀ ਦਾ ਪਰੰਪਰਿਕ ਢੰਗ ਨਾਲ ਸੰਪਾਦਨ ਕੀਤਾ ਸੀ, ਪਰ ਅਜੇ ਤਕ ਇਸ ਦਾ ਨ ਤਾਂ ਸੁਤੰਤਰ ਤੌਰ 'ਤੇ ਕੋਈ ਵਿਵਸਥਿਤ ਅਧਿਐਨ ਹੋਇਆ ਹੈ ਅਤੇ ਨ ਹੀ ਸੰਪਾਦਨ ਕਰਨ ਦਾ ਉਦਮ ਕੀਤਾ ਗਿਆ ਹੈ। ਇਸ ਲਈ ਪ੍ਰਸਤੁਤ ਪੁਸਤਕ ਵਿਚ ਇਸ ਦਾ ਵਿਸ਼ਲੇਸ਼ਣਾਤਮਕ ਅਧਿਐਨ ਕਰਕੇ ਅਤੇ ਇਸ ਦੇ ਪਾਠ ਦਾ ਤਿਥੀ-ਅੰਕਿਤ ਹੱਥ-ਲਿਖਤਾਂ ਨਾਲ ਮਿਲਾਨ ਕਰਕੇ ਸੰਪਾਦਨ ਕਰਨ ਦਾ ਯਤਨ ਕੀਤਾ ਹੈ। ਇਸ ਦੇ ਪਾਠ ਨੂੰ ਅਧਿਕ ਸੁਬੋਧ ਬਣਾਉਣ ਲਈ ਅੰਤ ਵਿਚ ਕਠਿਨ ਸ਼ਬਦਾਂ ਦੀ ਅਰਥਾਵਲੀ ਵੀ ਦਿੱਤੀ ਹੈ।

ਇਸ ਅਧਿਐਨ ਲਈ ਅਨੇਕ ਵਿਦਵਾਨਾਂ ਦੀਆਂ ਪੁਸਤਕਾਂ ਤੋਂ ਲਾਭ ਉਠਾਇਆ ਹੈ, ਉਨ੍ਹਾਂ ਸਭ ਦਾ ਮੈਂ ਰਿਣੀ ਹਾਂ। ਪੰਜਾਬੀ ਯੂਨੀਵਰਸਿਟੀ ਦੇ ਪੰਜਾਬ ਇਤਿਹਾਸ ਅਧਿਐਨ ਵਿਭਾਗ ਦੇ ਮੁਖੀ ਅਤੇ ਸੈਂਟਰਲ ਪਬਲਿਕ ਲਾਇਬ੍ਰੇਰੀ ਦੇ ਲਾਇਬ੍ਰੇਰੀਅਨ ਦਾ ਵੀ ਆਭਾਰੀ ਹਾਂ ਜਿਨ੍ਹਾਂ ਨੇ ਕ੍ਰਮਵਾਰ ਸੰ. 1727 ਬਿ. ਵਾਲੀ ਉਤਾਰਾ ਪੋਥੀ ਅਤੇ ਸੰ. 1747 ਬਿ. ਦੀ ਲਿਖੀ ਪੋਥੀ ਨਾਲ ਤੁਲਨਾ ਕਰਨ ਦੀ ਸੁਵਿਧਾ ਪ੍ਰਦਾਨ ਕੀਤੀ ਹੈ। ਮੇਰੀ ਸੁਪਤਨੀ ਡਾ. ਗੁਰਸ਼ਰਨ ਕੌਰ ਜੱਗੀ ਨੇ ਇਸ ਜਨਮਸਾਖੀ ਦੇ ਪਾਠ ਸੰਪਾਦਨ ਵਿਚ ਪੂਰੀ ਸਹਾਇਤਾ ਕੀਤੀ ਹੈ, ਇਸ ਲਈ ਮੈਂ ਉਨ੍ਹਾਂ ਦਾ ਧੰਨਵਾਦੀ ਹਾਂ। ਮੈਨੂੰ ਵਿਸ਼ਵਾਸ ਹੈ ਕਿ ਪੁਰਾਤਨ ਪੰਜਾਬੀ ਵਾਰਤਕ ਵਿਚ ਰੁਚੀ ਰਖਣ ਵਾਲੇ ਵਿਦਵਾਨ ਪਾਠਕ ਸਾਡੇ ਇਸ ਯਤਨ ਤੋਂ ਲਾਭ ਉਠਾਉਣਗੇ।

ਰਤਨ ਸਿੰਘ ਜੱਗੀ

# ਵਿਸ਼ੇ ਸੂਚੀ



## ਮੂਲ-ਪਾਠ

**ਪਹਿਲੀ ਉਦਾਸੀ**



**ਦੂਜੀ ਉਦਾਸੀ**

+6

+6

ਅਧਿਆਇ 1

# ਜਨਮਸਾਖੀ ਪਰੰਪਰਾ

'ਜਨਮਸਾਖੀ' ਜਨਮ ਅਤੇ ਸਾਖੀ ਦਾ ਸੰਯੁਕਤ ਸ਼ਬਦ ਹੈ। 'ਸਾਖੀ' ਸ਼ਬਦ ਸੰਸਕ੍ਰਿਤ ਦੇ 'ਸਾਕਸ਼ੀ' ਦਾ ਰੂਪਾਂਤਰ ਹੈ ਅਤੇ ਆਚਾਰਯ ਪਰਸ਼ੁਰਾਮ ਚਤੁਰਵੇਦੀ ਅਨੁਸਾਰ ਇਸ ਦਾ ਮੂਲ ਅਰਥ ਹੈ ਉਹ ਪੁਰਸ਼ ਜਿਸ ਨੇ ਕਿਸੇ ਵਸਤੂ ਜਾਂ ਘਟਨਾ ਨੂੰ ਆਪਣੀ ਅੱਖੀਂ ਵੇਖਿਆ ਹੋਵੇ। ਅਜਿਹੇ ਸਾਖਿਆਤ ਅਨੁਭਵ ਰਾਹੀਂ ਹੀ ਕਿਸੇ ਗੱਲ ਦਾ ਯਥਾਰਥ ਗਿਆਨ ਹੋਣਾ ਸੰਭਵ ਹੈ।[1] 'ਕਬੀਰ-ਬੀਜਕ' ਦੀ ਮਹਾਤਮਾ ਪੂਰਨ ਸਾਹਿਬ ਕ੍ਰਿਤ 'ਗੁਰਮੁਖ ਟੀਕਾ' ਦੇ ਆਧਾਰ 'ਤੇ 'ਸਾਖੀ' ਦਾ ਅਰਥ 'ਪ੍ਰਤੱਖ ਗਿਆਨ' ਸਿੱਧ ਹੁੰਦਾ ਹੈ। ਇਹ ਪ੍ਰਤੱਖ ਗਿਆਨ ਗੁਰੂ ਸਿੱਖ ਨੂੰ ਦਿੰਦਾ ਹੈ।[2] ਡਾ. ਹਜ਼ਾਰੀ ਪ੍ਰਸਾਦ ਦ੍ਵਿਵੇਦੀ ਨੇ ਇਸ ਸ਼ਬਦ ਦੀ ਵਰਤੋਂ ਬੌਧ ਸਿੱਧਾਂ ਅਤੇ ਨਾਥਾਂ ਦੇ ਸਾਹਿੱਤ ਵਿਚੋਂ ਲਭਣ ਦਾ ਯਤਨ ਕਰਦੇ ਹੋਇਆਂ ਇਸ ਨੂੰ ਗੁਰੂ ਦੇ ਬਚਨਾਂ ਲਈ ਪ੍ਰਯੁਕਤ ਹੋਣ ਦੀ ਸੰਭਾਵਨਾ ਪ੍ਰਗਟ ਕੀਤੀ ਹੈ।[3] ਭਾਈ ਕਾਨ੍ਹ ਸਿੰਘ ਨੇ ਗੁਰਬਾਣੀ ਦੀ ਇਕ ਤੁਕ (*ਸੁਣਹੁ ਜਨ ਭਾਈ ਹਰਿ ਸਤਿਗੁਰ ਕੀ ਇਕ ਸਾਖੀ*)[4] ਦੇ ਆਧਾਰ 'ਤੇ ਇਸ ਦਾ ਅਰਥ 'ਇਤਿਹਾਸ ਅਥਵਾ ਕਥਾ, ਜੋ ਅੱਖੀਂ ਡਿੱਠੀ ਕਹੀ ਗਈ ਹੋਵੇ ਕੀਤਾ ਹੈ।[5] ਪਰ ਜੇ 'ਸਾਖੀ' ਸ਼ਬਦ ਦਾ ਅਰਥ ਇਸ ਦੇ ਪਰੰਪਰਾਗਤ ਪ੍ਰਯੋਗ ਦੇ ਸੰਦਰਭ ਵਿਚ ਕਰੀਏ ਤਾਂ ਉਕਤ ਤੁੱਕ ਵਿਚ ਇਹ ਗੁਰੂ ਦੇ ਬਚਨ (ਬੋਲ) ਲਈ ਹੀ ਵਰਤਿਆ ਗਿਆ ਸਿੱਧ ਹੁੰਦਾ ਹੈ। 'ਜਨਮ-ਸਾਖੀ' ਦੇ ਪ੍ਰਕਰਣ ਵਿਚ ਕਥਾ ਜਾਂ ਵਾਰਤਾ ਲਈ ਇਸ ਸ਼ਬਦ ਦਾ ਪ੍ਰਯੋਗ ਇਸ ਦੀ ਲਾਕ੍ਸ਼ਣਿਕ ਵਿਸ਼ਿਸ਼ਟਤਾ ਦੇ ਫਲਸਰੂਪ ਹੋਇਆ ਹੈ। ਗੁਰੂ ਨਾਨਕ ਦੇਵ ਨੇ ਆਪਣੇ ਜੀਵਨ-ਕਾਲ ਵਿਚ ਅਨੇਕ ਅਵਸਰਾਂ 'ਤੇ ਜਿਗਿਆਸੂਆਂ ਨੂੰ ਜੋ ਉਪਦੇਸ਼ ਰੂਪ ਵਿਚ ਬਚਨ ਜਾਂ ਸ਼ਬਦ ਕਹੇ ਸਨ, ਉਹੀ ਆਪਣੀ ਘਟਨਾ-ਪ੍ਰਧਾਨ ਵਾਰਤਕ ਉਥਾਨਿਕਾ ਸਹਿਤ ਸਾਖੀਆਂ ਦੇ ਰੂਪ ਵਿਚ ਪ੍ਰਚਲਿਤ ਅਤੇ ਪ੍ਰਸਿੱਧ ਹੋਏ ਹਨ। ਇਸ ਤਰ੍ਹਾਂ 'ਸਾਖੀ' ਸ਼ਬਦ ਉਥਾਨਿਕਾ ਜੁੜੇ 'ਗੁਰ-ਬਚਨ' ਦਾ ਪ੍ਰਯਾਯ ਬਣ ਗਿਆ ਅਤੇ ਸਹਿਜੇ-ਸਹਿਜੇ ਇਹ ਕਥਾ ਜਾਂ ਵਾਰਤਾ ਲਈ ਵਰਤਿਆ ਜਾਣ ਲਗਿਆ। ਇਸ ਦਾ ਇਕ ਨਾਮਾਂਤਰ 'ਗੋਸ਼ਟਿ' ਵੀ ਹੈ ਪਰ 'ਗੋਸ਼ਟਿ' ਸ਼ਬਦ ਅਧਿਕਤਰ ਉਨ੍ਹਾਂ ਸਾਖੀਆਂ ਲਈ ਵਰਤਿਆ ਜਾਂਦਾ ਹੈ ਜਿਨ੍ਹਾਂ ਵਿਚ ਸੰਵਾਦਾਤਮਕ ਸ਼ੈਲੀ ਅਪਣਾਈ ਗਈ ਹੋਵੇ। ਸੰਸਕ੍ਰਿਤ ਭਾਸ਼ਾ ਦੇ 'ਪਰਿਚਯ' ਸ਼ਬਦ ਤੋਂ ਵਿਉਤਪੰਨ 'ਪਰਚੀ' ਜਾਂ 'ਪਰਿਚਈ' ਸ਼ਬਦ ਵੀ 'ਸਾਖੀ' ਸ਼ਬਦ ਦਾ ਨਾਮਾਂਤਰ ਹੈ ਪਰ ਇਸ ਦਾ ਪ੍ਰਚਲਨ ਬਾਦ ਵਿਚ ਹੋਇਆ ਹੈ।

'ਜਨਮ' ਤੋਂ ਇਥੇ ਭਾਵ ਕੇਵਲ ਪੈਦਾਇਸ਼ ਨਹੀਂ, ਸਗੋਂ ਸਾਰਾ ਜੀਵਨ ਹੈ। ਇਸ ਤਰ੍ਹਾਂ ਸਥੂਲ ਰੂਪ ਵਿਚ 'ਜਨਮਸਾਖੀ' ਦਾ ਤਤਪਰਜ ਕਿਸੇ ਮਹਾਂ ਪੁਰਸ਼ ਦਾ ਅਧਿਆਤਮਿਕ ਜੀਵਨ-ਬ੍ਰਿੱਤਾਂਤ ਹੈ ਜਿਸ ਵਿਚ ਉਸ ਦੇ ਬਚਨ ਇਸ ਢੰਗ ਨਾਲ ਜੋੜੇ ਗਏ ਹੋਣ ਕਿ ਜਿਗਿਆਸੂਆਂ ਦੇ ਨਿੱਤ ਦੇ ਜੀਵਨ ਵਿਚ ਕਦੇ ਕਦੇ ਨੈਤਿਕ, ਅਧਿਆਤਮਿਕ ਅਤੇ ਵਿਵਹਾਰਿਕ ਸਮਸਿਆਵਾਂ ਦੇ ਪ੍ਰਸਤੁਤ ਹੋਣ 'ਤੇ ਉਨ੍ਹਾਂ ਦੇ ਸਮਾਧਾਨ ਲਈ ਸੰਕੇਤਿਕ ਉਪਾ ਪ੍ਰਾਪਤ ਕੀਤੇ ਜਾ ਸਕਣ। ਪਰ ਚੂੰਕਿ ਇਸ ਸਾਹਿੱਤ-ਰੂਪ ਦਾ ਨਾਮਕਰਣ, ਆਰੰਭ ਅਤੇ ਵਿਕਾਸ ਗੁਰੂ ਨਾਨਕ ਦੇਵ ਜੀ ਦੇ ਜੀਵਨ-ਬ੍ਰਿੱਤਾਂਤ ਨਾਲ ਹੋਇਆ ਹੈ, ਇਸ ਲਈ ਆਮ ਕਰਕੇ 'ਜਨਮਸਾਖੀ' ਸ਼ਬਦ ਤੋਂ ਭਾਵ ਗੁਰੂ ਨਾਨਕ ਦੇਵ ਜੀ ਦਾ ਅਧਿਆਤਮਿਕ ਜੀਵਨ-ਬ੍ਰਿੱਤਾਂਤ ਹੈ, ਜਿਸ ਵਿਚ ਅਨੇਕ ਸਾਖੀਆਂ ਜਾਂ ਗੋਸ਼ਟਾਂ ਜੀਵਨ ਦੇ ਵਿਕਾਸ-ਕ੍ਰਮ ਵਿਚ ਸੰਕਲਿਤ ਕੀਤੀਆਂ ਗਈਆਂ ਹੋਣ। ਉਂਜ ਬਾਦ ਵਿਚ ਗੁਰੂ ਨਾਨਕ ਦੇਵ ਦੀਆਂ ਜਨਮਸਾਖੀਆਂ ਦੇ ਅਨੁਕਰਣ 'ਤੇ ਭਗਤ ਰੈਦਾਸ, ਭਗਤ ਕਬੀਰ ਆਦਿ ਕਈ ਭਗਤਾਂ ਦੀਆਂ ਜਨਮਸਾਖੀਆਂ ਵੀ ਲਿਖੀਆਂ ਗਈਆਂ ਹਨ।

ਗੁਰੂ ਨਾਨਕ ਦੇਵ ਦੀ ਜਨਮਸਾਖੀ ਇਕ ਨਹੀਂ, ਅਨੇਕ ਹਨ ਅਤੇ ਇਨ੍ਹਾਂ ਵਿਚੋਂ ਪ੍ਰਮੁਖਤਾ ਚਾਰ ਦੀ ਹੈ—(1) ਪੁਰਾਤਨ ਜਨਮਸਾਖੀ, (2) ਮਿਹਰਬਾਨ ਜਨਮਸਾਖੀ, (3) ਬਾਲਾ ਜਨਮਸਾਖੀ ਅਤੇ (4) ਮਨੀ ਸਿੰਘ ਜਨਮਸਾਖੀ। ਇਨ੍ਹਾਂ ਸਾਰੀਆਂ ਦਾ ਵਿਵਰਣ ਪਰਸਪਰ ਭਿੰਨ ਹੈ। ਇਨ੍ਹਾਂ ਵਿਚ ਅਧਿਆਤਮਿਕਤਾ ਤੋਂ ਛੁਟ ਜੀਵਨ ਦੇ ਹੋਰਨਾਂ ਪੱਖਾਂ ਦੇ ਚਿਤ੍ਰਣ ਦੀ ਲਗਭਗ ਅਣਹੋਂਦ ਹੈ। ਸਧੁਕੜੀ ਵਾਰਤਕ ਪ੍ਰਧਾਨ ਇਨ੍ਹਾਂ ਜਨਮਸਾਖੀਆਂ ਦੇ ਲਿਖਣ ਲਈ ਕੇਵਲ ਗੁਰਮੁਖੀ ਲਿਪੀ ਦੀ ਹੀ ਵਰਤੋਂ ਕੀਤੀ ਗਈ ਹੈ।[6] ਜਨਮਸਾਖੀ ਆਪਣੇ ਮੂਲ ਰੂਪ ਵਿਚ ਬੜੀ ਸੰਖਿਪਤ ਰਹੀ ਹੋਵੇਗੀ। ਅਨੁਮਾਨ ਹੈ ਕਿ ਸਭ ਤੋਂ ਪਹਿਲਾਂ ਇਸ ਵਿਚ 20 ਜਾਂ 30 ਸਾਖੀਆਂ ਹੋਣਗੀਆਂ, ਪਰ ਬਾਦ ਵਿਚ ਇਸ ਦਾ ਆਕਾਰ ਵਧਦਾ ਗਿਆ, ਜਿਸ ਦੇ ਮੁੱਖ ਤੌਰ 'ਤੇ ਤਿੰਨ ਕਾਰਣ ਹਨ—ਇਕ ਇਹ ਕਿ ਗੁਰੂ ਜੀ ਸੰਬੰਧੀ ਲੋਕਾਂ ਤੋਂ ਭੁਲੀਆਂ ਵਿਸਰੀਆਂ ਹੋਰ ਯਾਦਾਂ ਪ੍ਰਾਪਤ ਹੁੰਦੀਆਂ ਗਈਆਂ, ਦੂਜੇ ਕੁਝ ਸਾਖੀਆਂ ਅਨੁਮਾਨ ਦੇ ਆਧਾਰ 'ਤੇ ਘੜੀਆਂ ਜਾਣ ਲਗ ਪਈਆਂ ਅਤੇ ਤੀਜੇ ਕੁਝ ਸਾਖੀਆਂ ਹੋਰਨਾਂ ਮਤ ਮਤਾਂਤਰਾਂ ਦੇ ਪ੍ਰਵਰਤਕਾਂ ਦੇ ਨਾਂ ਨਾਲ ਪ੍ਰਸਿੱਧ ਕਥਾਵਾਂ ਦੇ ਅਨੁਰੂਪ ਲਿਖ ਲਈਆਂ ਗਈਆਂ। ਇੰਜ ਇਨ੍ਹਾਂ ਦੀ ਗਿਣਤੀ ਵਧਦਿਆਂ ਵਧਦਿਆਂ 575 ਤਕ ਪਹੁੰਚ ਗਈ।

(1) ਪੁਰਾਤਨ ਜਨਮਸਾਖੀ

ਇਹ ਜਨਮਸਾਖੀ ਭਾਈ ਵੀਰ ਸਿੰਘ ਨੇ ਸੰਪਾਦਿਤ ਕਰਕੇ ਪਹਿਲੀ ਵਾਰ ਸੰਨ 1926 ਈ.[7] ਵਿਚ ਪ੍ਰਕਾਸ਼ਿਤ ਕੀਤੀ। ਇਸ ਨੂੰ 'ਪੁਰਾਤਨ' ਵਿਸ਼ੇਸ਼ਣ ਭਾਈ ਵੀਰ ਸਿੰਘ ਦਾ ਦਿੱਤਾ ਹੈ ਜੋ ਕੁਝ ਸੀਮਾ ਤਕ ਭ੍ਰਾਂਤੀਪੂਰਣ ਹੈ। ਇਸ ਜਨਮਸਾਖੀ ਦੀਆਂ ਦੋ ਆਧਾਰ ਪੋਥੀਆਂ ਹਨ। ਇਕ ਵਲਾਇਤ ਵਾਲੀ ਜਨਮਸਾਖੀ, ਜਿਸ ਦੀ ਹੱਥ-ਲਿਖਤ ਪੋਥੀ ਸੰਨ 1815/16 ਵਿਚ ਐਚ.ਟੀ. ਕੋਲਬਰੁਕ (H.T.Cole Brooke) ਨੇ ਈਸਟ ਇੰਡੀਆ

ਹਾਊਸ ਦੀ ਲਾਇਬ੍ਰੇਰੀ ਨੂੰ ਦਿੱਤੀ ਸੀ। ਸੰਨ 1872 ਈ. ਵਿਚ ਇੰਡੀਆ ਆਫਿਸ ਲੰਡਨ (IOL Ms Panj B6) ਵਿਚ ਗੁਰਮੁਖੀ ਹਥ-ਲਿਖਤਾਂ ਨੂੰ ਪਰਖਦਿਆਂ ਡਾ. ਟ੍ਰੰਪ ਨੂੰ ਇਹ ਪੋਥੀ ਹੱਥ ਲਗੀ।[9] ਉਸ ਨੇ 1877 ਈ. ਵਿਚ ਆਪਣੀ ਅਨੁਵਾਦਿਤ ਪੁਸਤਕ 'ਦਿ ਆਦਿ ਗ੍ਰੰਥ' ਦੀ ਭੂਮਿਕਾ ਵਿਚ ਇਸ ਜਨਮਸਾਖੀ ਦਾ ਅੰਗ੍ਰੇਜ਼ੀ ਰੂਪਾਂਤਰ ਪ੍ਰਕਾਸ਼ਿਤ ਕੀਤਾ, ਜਿਸ ਨੂੰ ਪੜ੍ਹ ਕੇ 1883 ਈ. ਵਿਚ ਅੰਮ੍ਰਿਤਸਰ ਦੇ ਸਿੱਖਾਂ ਨੇ ਪੰਜਾਬ ਦੇ ਲੈਫ. ਗਵਰਨਰ ਸਰ ਚਾਰਲਸ ਐਚਿਸਟਨ ਨੂੰ ਮੂਲ ਪੋਥੀ ਵੇਖਣ ਲਈ ਇੱਛਾ ਪ੍ਰਗਟ ਕੀਤੀ। ਉਸੇ ਸਾਲ ਇਹ ਪੋਥੀ ਲੰਡਨੋਂ ਮੰਗਵਾਈ ਗਈ। ਇਸ ਦੀ ਇਕ ਨਕਲ ਕਰ ਕੇ ਸੰਨ 1884 ਈ. ਵਿਚ ਸਿੰਘ ਸਭਾ ਲਾਹੌਰ ਨੇ ਲਿਥੋ ਛਾਪ ਵਿਚ ਪ੍ਰਕਾਸ਼ਿਤ ਕੀਤੀ। ਸੰਨ 1885 ਈ. ਵਿਚ ਇਸ ਦੇ ਜ਼ਿੰਕੋਗ੍ਰਾਫਿਕ ਉਤਾਰੇ ਤਿਆਰ ਕਰਵਾ ਕੇ ਸਰਕਾਰ ਵਲੋਂ ਪ੍ਰਮੁਖ ਥਾਵਾਂ 'ਤੇ ਸੌਗਾਤ ਦੇ ਰੂਪ ਵਿਚ ਭੇਜੇ ਗਏ।[9] ਇਸ ਦਾ ਇਕ ਨਾਮਾਂਤਰ ਕੋਲ ਬਰੁਕ ਵਾਲੀ ਜਨਮਸਾਖੀ ਵੀ ਹੈ।[10]

ਦੂਜੀ ਹਾਫ਼ਿਜ਼ਾਬਾਦ ਵਾਲੀ ਜਨਮਸਾਖੀ ਜੋ ਪ੍ਰੋ. ਗੁਰਮੁਖ ਸਿੰਘ, ਓਰਿਐਂਟਲ ਕਾਲਜ ਲਾਹੌਰ ਦੇ ਕਥਨ ਅਨੁਸਾਰ ਉਨ੍ਹਾਂ ਨੂੰ 1884 ਈ. ਵਿਚ ਆਪਣੇ ਦੌਰੇ ਦੇ ਦੌਰਾਨ ਹਾਫ਼ਿਜ਼ਾਬਾਦ ਜ਼ਿਲਾ ਗੁਜਰਾਂਵਾਲਾ ਤੋਂ ਪ੍ਰਾਪਤ ਹੋਈ ਅਤੇ ਜਿਸ ਨੂੰ ਪਦਛੇਦ ਕੇ 1885 ਈ. ਵਿਚ ਮੈਕਾਲਿਫ ਨੇ ਪ੍ਰਕਾਸ਼ਿਤ ਕੀਤਾ।[11] ਇਸ ਪੋਥੀ ਦੇ ਅੰਤ ਵਿਚ ਕੁਝ ਫਟੇ ਹੋਏ ਪਤਰਿਆਂ ਦਾ ਪਾਠ ਕੋਲਬਰੁਕ ਵਾਲੀ ਪੋਥੀ ਤੋਂ ਲਿਆ ਗਿਆ।[12] ਇਸ ਦਾ ਇਕ ਨਾਮਾਂਤਰ ਮੈਕਾਲਿਫ ਵਾਲੀ ਜਨਮਸਾਖੀ ਵੀ ਹੈ।[13] ਇਸ ਦੀ ਮੂਲ ਪੋਥੀ ਹੁਣ ਉਪਲਬਧ ਨਹੀਂ ਹੈ। ਵਲਾਇਤ ਵਾਲੀ ਜਨਮਸਾਖੀ ਨਾਲ ਇਹ ਪੋਥੀ ਪਾਠਾਂ ਦੀ ਦੂਰ ਤਕ ਸਮਾਨਤਾ ਰਖਦੀ ਹੈ। ਫ਼ਰਕ ਕੇਵਲ ਇਸ ਦੇ ਵਾਧੂ ਅੰਸ਼ਾਂ ਦਾ ਹੈ ਜਿਸ ਦਾ ਵੇਰਵਾ ਇਸ ਪ੍ਰਕਾਰ ਹੈ—

| | | | |
|---|---|---|---|
| (i) | ਸਾਖੀ 40 | — | ਕਰੋੜੀਆ |
| (ii) | ਸਾਖੀ 41 | — | ਭਗੀਰਥ, ਮਨਸੁਖ ਤੇ ਸ਼ਿਵਨਾਭ |
| (iii) | ਸਾਖੀ 35 | — | 'ਸੈਦਪੁਰ ਦੀ ਬੰਦ' ਦਾ ਉਹ ਅੰਸ਼ ਜਿਸ ਦਾ ਸੰਬੰਧ ਗੁਰੂ ਜੀ ਦੀ ਬਾਬਰ ਨਾਲ ਦੋਬਾਰਾ ਹੋਈ ਭੇਂਟ ਅਤੇ ਉਸ ਨੂੰ ਵਰਦਾਨ ਦੇਣ ਦੀ ਘਟਨਾ ਨਾਲ ਹੈ। |

ਭਾਈ ਵੀਰ ਸਿੰਘ ਨੇ ਉਪਰੋਕਤ ਦੋਹਾਂ ਪੋਥੀਆਂ ਦੇ ਪਾਠਾਂ ਨੂੰ 'ਪੁਰਾਤਨ ਜਨਮਸਾਖੀ' ਤਿਆਰ ਕਰਨ ਲਈ ਆਧਾਰ ਬਣਾਇਆ—"ਵਲੈਤ ਵਾਲੀ ਸਾਖੀ ਦਾ ਫੋਟੋ ਦਾ ਨੁਸਖਾ, ਹਾਫ਼ਜ਼ਾਬਾਦੀ ਨੁਸਖੇ ਦਾ ਪੱਥਰ ਦੇ ਛਾਪੇ ਦਾ ਨੁਸਖਾ, ਜੋ ਮਿਸਟਰ ਮੈਕਾਲਫ ਵਾਲਾ ਪ੍ਰਸਿੱਧ ਹੈ ਤੇ ਸਿੰਘ ਸਭਾ ਲਾਹੌਰ ਦੇ ਪੱਥਰ ਦੇ ਛਾਪੇ ਦਾ ਨੁਸਖਾ, ਤ੍ਰੈਆਂ ਦਾ ਮੁਕਾਬਲਾ ਕਰ ਕੇ ਇਹ ਉਤਾਰਾ ਤਯਾਰ ਹੋਯਾ ਹੈ"।[14] ਦੂਜੀ ਐਡੀਸ਼ਨ ਤਿਆਰ ਕਰਨ ਵੇਲੇ ਸੰਪਾਦਕ ਨੇ ਇਸ ਦਾ ਮੁਕਾਬਲਾ ਖਾਲਸਾ ਕਾਲਜ ਵਾਲੀ ਹੱਥ-ਲਿਖਤ

ਨਾਲ ਵੀ ਕੀਤਾ—"ਜਿਥੇ ਜਿਥੇ ਵਲੈਤ ਵਾਲੀ ਪੋਥੀ ਦੇ ਪੱਤਰੇ ਛਿਜੇ ਹੋਣ ਕਰਕੇ ਸੱਤਰਾਂ ਗੁੰਮ ਸਨ ਤੇ ਕਈ ਥਾਈਂ ਹਾ.ਬਾ. ਵਾਲੀ ਪੋਥੀ ਵਿਚੋਂ ਪਾਈਆਂ ਗਈਆਂ ਸਨ, ਪਰ ਕਈ ਥਾਵਾਂ ਦੇ ਪਾਠ ਹਾ.ਬਾ. ਵਾਲੀ ਪੋਥੀ ਵਿਚ ਥੀ ਨਾ ਹੋਣ ਕਰ ਕੇ ਮਤਲਬ ਪੂਰਾ ਕਰਨ ਵਾਸਤੇ ਪਾਏ ਗਏ ਸਨ, ਓਹ ਥੁੜਦੇ ਪਾਠ ਹੁਣ ਖਾਲਸਾ ਕਾਲਜ ਵਾਲੀ ਲਿਖਤੀ ਨੁਸਖੇ ਨਾਲ ਸੋਧ ਕੇ ਪਾਏ ਗਏ ਹਨ"।[15] ਇਸ ਜਨਮਸਾਖੀ ਦਾ ਵਿਵੇਚਨ ਚੂੰਕਿ ਪ੍ਰਸਤੁਤ ਪੁਸਤਕ ਦਾ ਉਦੇਸ਼ ਹੈ, ਇਸ ਲਈ ਉਤਰੋਤਰ ਇਸ ਦਾ ਮਹੱਤਵ, ਸਾਹਿਤਿਕਤਾ ਅਤੇ ਜਨਮਸਾਖੀ ਪਰੰਪਰਾ ਵਿਚ ਇਸ ਦਾ ਸਥਾਨ ਸਪੱਸ਼ਟ ਹੁੰਦਾ ਜਾਏਗਾ।

'ਪੁਰਾਤਨ ਜਨਮਸਾਖੀ' ਨਾਲ ਕਾਫ਼ੀ ਹਦ ਤਕ ਮੇਲ ਰਖਣ ਵਾਲੀਆਂ ਕੁਝ ਹੋਰ ਜਨਮਸਾਖੀਆਂ ਵੀ ਪ੍ਰਕਾਸ਼ ਵਿਚ ਆਈਆਂ ਹਨ, ਜਿਨ੍ਹਾਂ ਨੂੰ ਹੇਠਾਂ ਲਿਖੇ ਨਾਵਾਂ ਅਧੀਨ ਪ੍ਰਕਾਸ਼ਿਤ ਕੀਤਾ ਗਿਆ ਹੈ—

(ੳ) ਆਦਿ ਸਾਖੀਆਂ (ਸ਼ੰਭੂ ਨਾਥ ਵਾਲੀ ਜਨਮਪਤ੍ਰੀ ਬਾਬੇ ਨਾਨਕ ਜੀ ਕੀ),
(ਅ) ਪੁਰਾਤਨ ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਕੀ,
(ੲ) ਪ੍ਰਾਚੀਨ ਜਨਮਸਾਖੀ,
(ਸ) ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ।

**(ੳ) ਆਦਿ ਸਾਖੀਆਂ:** ਸੰਨ 1969 ਵਿਚ ਛਪੀ ਇਸ ਨਾਂ ਦੀ ਪੁਸਤਕ ਦੇ ਸੰਪਾਦਕ ਡਾ. ਪਿਆਰ ਸਿੰਘ ਨੂੰ ਭਾਵੇਂ ਇਨ੍ਹਾਂ ਸਾਖੀਆਂ ਦੀ ਹੋਂਦ ਦਾ ਬੋਧ ਡਾ. ਮੋਹਨ ਸਿੰਘ ਦੀਵਾਨਾ ਦੀਆ ਲਿਖੀਆਂ ਕੁਝ ਪੁਸਤਕਾਂ ਤੋਂ ਹੋਇਆ,[16] ਪਰ ਸੰਪਾਦਕ ਨੇ ਪ੍ਰਸਤੁਤ ਸੰਸਕਰਣ ਲਈ 1701 ਈ. (1758 ਬਿ.) ਵਿਚ ਲਿਖੀ ਪੰਜਾਬ ਯੂਨੀਵਰਸਿਟੀ ਲਾਹੌਰ ਦੀ ਹੱਥ-ਲਿਖਤ ਅੰਕ ਪੀ.ਯੂ.ਐਲ. 4141 ਦੀ ਥਾਂ ਮਹਾਰਾਜਾ ਪਟਿਆਲਾ ਦੇ ਨਿਜੀ ਪੁਸਤਕਾਲਯ ਵਿਚ ਸੁਰਖਿਅਤ 1701 ਈ. (1758 ਬਿ.) ਵਿਚ ਲਿਖੀ ਪੋਥੀ ਨੂੰ ਆਧਾਰ ਬਣਾਇਆ ਹੈ ਅਤੇ ਪਾਠਾਂਤਰਾਂ ਦੇ ਤੁਲਨਾਤਮਕ ਅਧਿਐਨ ਲਈ ਸਰਦਾਰ ਸ਼ਮਸ਼ੇਰ ਸਿੰਘ ਅਸ਼ੋਕ ਦੀ ਨਿਜੀ ਪੋਥੀ ਅਤੇ ਸਿੱਖ ਰੈਫ਼੍ਰੰਸ ਲਾਇਬ੍ਰੇਰੀ, ਅੰਮ੍ਰਿਤਸਰ ਦੀ ਹੱਥ-ਲਿਖਤ ਅੰਕ 5462 ਨੂੰ ਵਰਤਿਆ ਹੈ। ਇਸ ਸੰਗ੍ਰਹਿ ਵਿਚ ਕੁਲ 30 ਸਾਖੀਆਂ ਹਨ, ਪਰ ਸੰਪਾਦਕ ਦੇ ਕਥਨ ਅਨੁਸਾਰ ਕਿਤੇ ਕਿਤੇ ਇਕੋ ਅੰਗ ਨਾਲ ਇਕ ਤੋਂ ਵੱਧ ਸਾਖੀਆਂ ਵੀ ਜੁੜੀਆਂ ਹੋਈਆ ਹਨ। ਜੇ ਇਨ੍ਹਾਂ ਸੰਯੁਕਤ ਸਾਖੀਆਂ ਨੂੰ ਵਖ ਕਰ ਕੇ ਗਿਣਿਆ ਜਾਵੇ ਤਾਂ ਸਾਖੀਆਂ ਦੀ ਕੁਲ ਗਿਣਤੀ ਲਗਭਗ 50 ਹੋ ਜਾਂਦੀ ਹੈ।[17]

ਵਿਦਵਾਨ ਸੰਪਾਦਕ ਨੇ ਅਨੇਕਾਂ ਉਕਤੀਆਂ ਯੁਕਤੀਆ ਤੋਂ ਬਾਦ ਇਨ੍ਹਾਂ ਸਾਖੀਆਂ ਨੂੰ ਜਨਮਸਾਖੀਆਂ ਦੇ ਵਿਕਾਸ ਕ੍ਰਮ ਵਿਚ 'ਪੁਰਾਤਨ ਜਨਮਸਾਖੀ' ਤੋਂ ਬਾਦ ਅਤੇ 'ਮਿਹਰਬਾਨ ਜਨਮਸਾਖੀ' ਤੋਂ ਪਹਿਲਾਂ ਰਖਿਆ ਹੈ।[18] ਉਨ੍ਹਾਂ ਦੇ ਇਸ ਨਿਸ਼ਕਰਸ਼ ਨਾਲ ਸਹਿਮਤ ਹੋਣਾ ਸਰਲ ਨਹੀਂ, ਕਿਉਂਕਿ ਇਹ ਨਿਰਣਾ ਅਨਾਵੱਸ਼ਕ ਖਿਚ-ਤਾਣ 'ਤੇ ਆਧਾਰਿਤ ਹੈ। ਇਨ੍ਹਾਂ ਸਾਖੀਆਂ ਦੇ ਗੰਭੀਰ ਅਧਿਐਨ ਤੋਂ ਪਤਾ ਲਗਦਾ ਹੈ ਕਿ ਇਹ

ਗੁਰੂ ਨਾਨਕ ਦੇਵ ਦੇ ਜੀਵਨ ਨਾਲ ਸੰਬੰਧਿਤ ਸਾਖੀਆਂ ਦਾ ਇਕ ਅਜਿਹਾ ਸੰਗ੍ਰਹਿ ਹੈ ਜੋ 'ਪੁਰਾਤਨ ਜਨਮਸਾਖੀ' ਤੋਂ ਲਗਭਗ 100 ਵਰ੍ਹੇ ਅਤੇ 'ਮਿਹਰਬਾਨ ਜਨਮਸਾਖੀ' ਤੋਂ ਲਗਭਗ 50 ਵਰ੍ਹੇ ਬਾਦ ਸੰਨ 1701 ਈ. (1758 ਬਿ.) ਵਿਚ ਤਿਆਰ ਕੀਤਾ ਗਿਆ ਸੀ ਅਤੇ ਇਸ ਵਿਚ ਸੰਕਲਿਤ 30 ਸਾਖੀਆਂ ਵਿਚੋਂ ਲਗਭਗ 18 ਸਾਖੀਆਂ (2-8, 10-12, 14, 16-21, 23)[19] 'ਪੁਰਾਤਨ ਜਨਮਸਾਖੀ' ਤੋਂ ਲਈਆਂ ਗਈਆਂ ਹਨ ਅਤੇ ਸੱਤ ਸਾਖੀਆਂ (13, 15, 22, 25, 26,27, 29)[20] 'ਮਿਹਰਬਾਨ ਜਨਮਸਾਖੀ' 'ਤੇ ਆਧਾਰਿਤ ਹਨ। ਇਸ ਦੀ ਪਹਿਲੀ ਸਾਖੀ 'ਪੁਰਾਤਨ ਜਨਮਸਾਖੀ' ਦੀ 'ਵੇਈਂ ਪ੍ਰਵੇਸ਼' ਵਾਲੀ ਸਾਖੀ ਦਾ ਹੀ ਵਿਗੜਿਆ ਹੋਇਆ ਰੂਪ ਹੈ ਅਤੇ ਸਾਖੀ 29 ਦੀ 'ਬਸਿਸਟ ਗੁਸਾਂਈ ਦੀ ਕਥਾ' ਸੰਮਤ 1703 ਬਿ.[21] ਵਿਚ ਸੋਢੀ ਹਰਿਜੀ ਵਿਰਚਿਤ 'ਸੁਖਮਨੀ ਸਹੰਸ੍ਰਨਾਮ ਪਰਮਾਰਥ' ਦੀ 23ਵੀਂ ਅਸ਼ਟਪਦੀ ('ਆਦਿ ਰਾਮਾਇਣ') ਦੀ ਨੌਂਵੀਂ ਕਥਾ ਨਾਲ ਬਹੁਤ ਅਧਿਕ ਸਮਾਨਤਾ ਰਖਣ ਕਾਰਣ ਉਸ ਦੀ ਅਨੁਕ੍ਰਿਤੀ ਪ੍ਰਤੀਤ ਹੁੰਦੀ ਹੈ। ਇਸ ਗਿਣਤੀ ਤੋਂ ਬਚ ਰਹੀਆਂ ਸਾਖੀਆਂ ਦਾ ਸੰਬੰਧ ਵੀ ਉਪਰਲੇ ਸ੍ਰੋਤਾਂ ਜਾਂ 'ਬਾਲਾ ਜਨਮਸਾਖੀ' ਦੀਆਂ ਕੁਝ ਕੁ ਸਾਖੀਆਂ ਦੇ ਤੱਤਵਾਂ ਨਾਲ ਜੋੜਿਆ ਜਾ ਸਕਦਾ ਹੈ। ਇਸ ਦੀਆਂ ਕਈਆਂ ਸਾਖੀਆਂ ਵਿਚ ਬਾਬਾ ਕਾਲੂ ਨਾਲ 'ਦਾਦਾ' ਸ਼ਬਦ ਵਰਤਿਆ ਗਿਆ ਹੈ। ਬਾਬੇ ਕਾਲੂ ਦੇ ਨਾਂ ਨਾਲ 'ਦਾਦਾ' ਵਿਸ਼ੇਸ਼ਣ ਦੀ ਸਭ ਤੋਂ ਪਹਿਲੀ ਵਰਤੋਂ 'ਮਿਹਰਬਾਨ ਜਨਮਸਾਖੀ' ਵਿਚ ਹੋਈ ਹੈ।[22] ਇਸ ਕਾਰਣ ਵੀ ਇਹ ਸਾਖੀ ਸੰਗ੍ਰਹਿ 'ਮਿਹਰਬਾਨ ਜਨਮਸਾਖੀ' ਦਾ ਪਰਵਰਤੀ ਹੈ।

ਇਸ ਜਨਮਸਾਖੀ ਦੇ ਅਧਿਐਨ ਤੋਂ ਪਤਾ ਲਗਦਾ ਹੈ ਕਿ ਇਹ ਬੜਾ ਬੇਤੁੱਕਾ ਸਾਖੀ-ਸੰਗ੍ਰਹਿ ਹੈ ਕਿਉਂਕਿ ਇਕ ਤਾਂ ਉਪਰੋਕਤ ਦੋਹਾਂ ਪ੍ਰਮੁਖ ਸ੍ਰੋਤਾਂ ਦੀਆਂ ਸਾਖੀਆਂ ਨੂੰ ਸੰਕਲਿਤ ਕਰਨ ਵੇਲੇ ਸੰਕਲਨ-ਕਰਤਾ ਨੇ ਕਿਸੇ ਇਕ ਦਾ ਵੀ ਕ੍ਰਮ ਕਾਇਮ ਨਹੀਂ ਰਹਿਣ ਦਿੱਤਾ। ਫਲਸਰੂਪ, ਇਸ ਵਿਚਲੀਆਂ ਸਾਖੀਆਂ ਕਈਆਂ ਥਾਵਾਂ 'ਤੇ ਕ੍ਰਮਹੀਨ ਅਤੇ ਪਰਸਪਰ ਅਸੰਬੰਧਿਤ ਜਿਹੀਆਂ ਪ੍ਰਤੀਤ ਹੁੰਦੀਆਂ ਹਨ। ਦੂਜੇ, ਸਾਖੀਕਾਰ ਨੇ ਕੁਝ ਕੁ ਨਿਰਾਧਾਰ ਸਾਖੀਆਂ ਦੀ ਰਚਨਾ ਵੀ ਕੀਤੀ ਹੈ, ਜਿਵੇਂ 'ਪੁਰਾਤਨ ਜਨਮਸਾਖੀ' ਦੀ 'ਵੇਈਂ ਪ੍ਰਵੇਸ਼' ਨਾਂ ਵਾਲੀ ਸਾਖੀ ਨੂੰ ਅਦਲ ਬਦਲ ਕੇ ਆਪਣੇ ਪ੍ਰਸੰਗ ਤੋਂ ਛੁਟ ਆਰੰਭ ਵਿਚ ਵੀ ਦਿੱਤਾ ਹੈ, ਜੋ ਉਥੇ ਬਹੁਤ ਪ੍ਰਸੰਗਹੀਨ ਪ੍ਰਤੀਤ ਹੁੰਦੀ ਹੈ। ਤੀਜੇ, ਉਸ ਨੇ ਪ੍ਰਾਚੀਨ ਸਾਖੀਆਂ ਵਿਚ ਕੁਝ ਵਾਧ-ਘਾਟ ਅਤੇ ਹੇਰ-ਫੇਰ ਵੀ ਕੀਤੀ ਹੈ ਜਿਸ ਦੇ ਫਲਸਰੂਪ ਕੁਝ ਸਾਖੀਆਂ ਦਾ ਪਾਠ ਅਨੁਚਿਤ ਜਿਹਾ ਹੋ ਗਿਆ ਹੈ। ਉਦਾਹਰਣ ਵਜੋਂ ਇਸ ਸੰਗ੍ਰਹਿ ਦੀ 'ਸਾਖੀ ਸੁਲਤਾਨਪੁਰ ਕੀ' (ਅੰਕ 6) ਦਾ 'ਪੁਰਾਤਨ ਜਨਮਸਾਖੀ' ਦੀ ਸਾਖੀ 'ਸੁਲਤਾਨਪੁਰ ਨੂੰ ਤਿਆਰੀ' (ਅੰਕ 8) ਨਾਲ ਟਾਕਰਾ ਕੀਤਿਆਂ ਗਿਆਤ ਹੁੰਦਾ ਹੈ ਕਿ ਇਨ੍ਹਾਂ ਸਾਖੀਆਂ ਵਿਚ ਪ੍ਰਗਟ ਕੀਤੇ ਉਦਗਾਰ ਪਤਨੀ ਦੀ ਭਾਵਨਾ ਨਾਲ ਸੰਬੰਧਿਤ ਹਨ, ਨ ਕਿ ਮਾਤਾ ਦੀ ਭਾਵਨਾ ਨਾਲ। ਪਰ 'ਆਦਿ ਸਾਖੀਆਂ' ਵਿਚ ਇਨ੍ਹਾਂ ਉਦਗਾਰਾਂ ਨੂੰ ਮਾਤਾ ਦੀ ਭਾਵਨਾ ਵਜੋਂ ਚਿਤਰਿਆ ਗਿਆ ਹੈ। ਜਦ ਕਿ 'ਪੁਰਾਤਨ ਜਨਮਸਾਖੀ'

ਅਤੇ ਇਸ ਸਾਖੀ ਦੀ ਉਪਰੋਕਤ ਤਿੰਨ ਹੋਰ ਜਨਮ ਸਾਖੀਆਂ ਵਿਚ ਇਹ ਪਤਨੀ ਦੇ ਹੀ ਉਦਗਾਰ ਹਨ। ਪਤਾ ਨਹੀਂ 'ਆਦਿ ਸਾਖੀਆਂ' ਦੀ ਪੋਥੀ ਦੇ ਲਿਖਾਰੀ ਨੇ ਮੂਲ ਪਾਠ ਨੂੰ ਬਦਲ ਕੇ ਅਜਿਹੇ ਬੇਮੇਲ ਤੱਤਵ ਦੀ ਕਿਉਂ ਸਿਰਜਨਾ ਕੀਤੀ ਹੈ ਅਤੇ ਕਿਤੇ-ਕਿਤੇ ਭਾਸ਼ਾ ਦੇ ਸਰੂਪ ਨੂੰ ਕਿਉਂ ਵਿਗਾੜਿਆ ਹੈ? ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਵਿਦਵਾਨ ਸੰਪਾਦਕ ਨੇ ਨਹੀਂ ਦਿੱਤੇ। ਇਸ ਵਿਵੇਚਨ ਤੋਂ ਇਤਨੀ ਗੱਲ ਸਪੱਸ਼ਟ ਹੈ ਕਿ 'ਆਦਿ ਸਾਖੀਆਂ' ਵਿਚ ਆਧਾਰ ਜਨਮਸਾਖੀਆਂ (ਪੁਰਾਤਨ ਜਨਮਸਾਖੀ, ਮਿਹਰਬਾਨ ਜਨਮਸਾਖੀ ਆਦਿ) ਦੇ ਅਨੇਕ ਤੱਤਵ ਬੜੇ ਵਿਕ੍ਰਿਤ ਰੂਪ ਵਿਚ ਸ਼ਾਮਲ ਹੋਏ ਹਨ ਅਤੇ ਕਿਤੇ-ਕਿਤੇ ਭਾਸ਼ਾ ਵਿਚ ਬਨਾਵਟੀਪਨ ਅਤੇ ਅਰਵਾਚੀਨਤਾ ਵੀ ਆ ਗਈ ਹੈ। ਇਸ ਨਾਲ ਇਸ ਜਨਮਸਾਖੀ ਦਾ ਇਤਿਹਾਸਿਕ ਅਤੇ ਸਾਹਿਤਿਕ ਮਹੱਤਵ ਕਾਫੀ ਹਦ ਤਕ ਘਟਿਆ ਹੈ।

**(ਅ) ਪੁਰਾਤਨ ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਕੀ:** ਇਸ ਜਨਮਸਾਖੀ ਦਾ ਸੰਪਾਦਨ ਸਰਦਾਰ ਸ਼ਮਸ਼ੇਰ ਸਿੰਘ ਅਸ਼ੋਕ ਨੇ ਸੰਨ 1969 ਈ. ਵਿਚ ਕੀਤਾ। ਇਸ ਦੇ ਆਰੰਭ ਵਿਚ ਪੰਨਾ 9 ਤੋਂ 47 ਤਕ ਸੰਪਾਦਕ ਨੇ 'ਮੁਢਲੀ ਜਾਣ ਪਛਾਣ' ਸਿਰਲੇਖ ਅਧੀਨ ਜਨਮਸਾਖੀ ਸਾਹਿੱਤ ਦਾ ਪਰਿਚਯ ਦਿੱਤਾ ਹੈ। ਉਸ ਨੇ ਭਾਵੇਂ ਇਹ ਨਹੀਂ ਦਸਿਆ ਕਿ ਸੰਪਾਦਨ ਲਈ ਆਧਾਰ ਕਿਸ ਪੋਥੀ ਨੂੰ ਬਣਾਇਆ ਗਿਆ ਹੈ, ਪਰ ਇਸ ਪੁਸਤਕ ਦੇ ਪੰਨਾ 198 ਦੇ ਆਖਰੀ ਅੰਸ਼ਾਂ ਤੋਂ ਪਤਾ ਲਗਦਾ ਹੈ ਕਿ ਇਸ ਸੰਸਕਰਣ ਦੀ ਆਧਾਰ ਪੋਥੀ ਸੰਨ 1734 ਈ. (1791 ਬਿ.) ਵਿਚ ਲਿਖੀ ਸੰਪਾਦਕ ਦੀ ਨਿਜੀ ਪੋਥੀ ਹੈ ਅਤੇ ਪਾਠਾਂਤਰ ਦੇ ਤੁਲਨਾਤਮਕ ਅਧਿਐਨ ਲਈ ਉਸ ਨੇ 1701 ਈ. (1758 ਬਿ.) ਵਿਚ ਲਿਖੀ ਮਹਾਰਾਜਾ ਪਟਿਆਲਾ ਪਾਸ ਸੁਰਖਿਅਤ ਪੋਥੀ ਦੀ ਵਰਤੋਂ ਕੀਤੀ ਹੈ। ਸੰਨ 1701 ਈ. (1758 ਬਿ.) ਵਿਚ ਲਿਖੀ ਪੋਥੀ ਨੂੰ ਆਧਾਰ ਬਣਾ ਕੇ ਅਤੇ 1734 ਈ. (1791 ਬਿ.) ਵਿਚ ਲਿਖੀ ਪੋਥੀ ਨਾਲ ਤੁਲਨਾਤਮਕ ਅਧਿਐਨ ਕਰ ਕੇ ਡਾ. ਪਿਆਰ ਸਿੰਘ ਨੇ 'ਆਦਿ ਸਾਖੀਆਂ' ਨਾਂ ਦੀ ਜਿਸ ਜਨਮਸਾਖੀ ਦਾ ਸੰਪਾਦਨ ਕੀਤਾ ਹੈ, ਉਸ ਵਿਚ ਸਾਖੀਆਂ ਦੀ ਗਿਣਤੀ 30 ਹੈ ਅਤੇ ਪ੍ਰਸਤੁਤ ਜਨਮਸਾਖੀ ਵਿਚ 72 ਹੈ। ਡਾ. ਪਿਆਰ ਸਿੰਘ ਨੇ ਇਤਨਾ ਅਵੱਸ਼ ਮੰਨਿਆ ਹੈ ਕਿ ਕੁਝ ਸਾਖੀ-ਅੰਕਾਂ ਨਾਲ ਇਕ ਤੋਂ ਵਧ ਸਾਖੀਆਂ ਵੀ ਸੰਯੁਕਤ ਹਨ ਜੋ ਫਲਾਉਣ ਨਾਲ ਲਗਭਗ 50 ਹੋ ਜਾਂਦੀਆਂ ਹਨ।[23] ਇਸ ਤੋਂ ਭਲੀ ਭਾਂਤ ਸਪੱਸ਼ਟ ਹੈ ਕਿ ਅਸ਼ੋਕ ਹੋਰਾਂ ਦੀ ਸੰਪਾਦਿਤ ਜਨਮਸਾਖੀ ਵਿਚ ਸਾਖੀਆਂ ਦੀ ਗਿਣਤੀ 'ਆਦਿ ਸਾਖੀਆਂ' ਤੋਂ ਵਧ ਹੈ। ਇਸ ਲਈ ਇਸ ਨੂੰ ਮੂਲਾਧਾਰ ਅਤੇ ਤੁਲਨਾਤਮਕ ਪੋਥੀਆਂ ਦੀ ਮਿਲੀ ਜੁਲੀ ਜਾਂ ਰਲਗਡ ਪੋਥੀ ਕਿਹਾ ਜਾ ਸਕਦਾ ਹੈ।

'ਆਦਿ ਸਾਖੀਆਂ' ਦੇ ਸੰਪਾਦਕ ਵਾਂਗ ਹੀ ਅਸ਼ੋਕ ਹੋਰਾਂ ਨੇ ਇਸ ਜਨਮਸਾਖੀ ਦੀਆਂ ਸਾਖੀਆਂ ਦਾ ਆਧਾਰ 'ਪੁਰਾਤਨ ਜਨਮਸਾਖੀ' ਅਤੇ 'ਮਿਹਰਬਾਨ ਜਨਮਸਾਖੀ' ਮੰਨਿਆ ਹੈ। ਇਸ ਜਨਮਸਾਖੀ ਦੀਆਂ ਲਗਭਗ 50 ਸਾਖੀਆਂ (1, 2, 6-17, 18-23, 25-41, 44-45, 58, 59, 68) 'ਪੁਰਾਤਨ ਜਨਮਸਾਖੀ' ਨਾਲ ਸਮਾਨਤਾ ਰਖਦੀਆਂ ਹਨ ਅਤੇ ਬਾਕੀ ਦੀਆ 22 ਸਾਖੀਆਂ ਵਿਚੋਂ 10 ਸਾਖੀਆਂ ਦਾ

ਸ੍ਰੋਤ 'ਮਿਹਰਬਾਨ ਜਨਮਸਾਖੀ' ਹੈ ਅਤੇ ਹੋਰਨਾਂ 12 ਸਾਖੀਆਂ ਵਿਚ ਵੀ ਇਧਰ ਉਧਰ ਦੇ ਬੇਮੇਲ ਤੱਤਵ ਇਕੱਠੇ ਹੋਏ ਹਨ। ਇਨ੍ਹਾਂ ਸਾਰੀਆਂ ਸਾਖੀਆਂ ਦਾ ਕ੍ਰਮ ਉਗੜਿਆ ਦੁਗੜਿਆ ਹੈ। ਉਦਾਹਰਣ ਵਜੋਂ ਦੋਹਾਂ ਜਨਮਸਾਖੀਆਂ ਦੇ 'ਖੇਤ ਉਜੜਿਆ' ਵਾਲੇ ਕਥਾ-ਪ੍ਰਸੰਗ ਦੇ ਤੁਲਨਾਤਮਕ ਅਧਿਐਨ ਤੋਂ ਗਿਆਤ ਹੁੰਦਾ ਹੈ ਕਿ ਅਸ਼ੋਕ ਵਾਲੇ ਪਾਠ ਦੇ ਕ੍ਰਿਆ-ਪਦ ਅਤੇ ਵਿਭਕਤੀਆਂ ਆਪਣਾ ਪ੍ਰਾਚੀਨ ਰੂਪ ਤਿਆਗ ਕੇ ਨਵੀਨਤਾ ਨੂੰ ਗ੍ਰਹਿਣ ਕਰ ਚੁਕੀਆਂ ਹਨ। ਇਸੇ ਤਰ੍ਹਾਂ 'ਪੁਰਾਤਨ ਜਨਮਸਾਖੀ' ਦੀ 'ਸਜਣ ਠਗ ਨਿਸਤਾਰਾ' ਨਾਂ ਵਾਲੀ ਸਾਖੀ ਇਸ ਵਿਚ ਆਪਣੀ ਪੁਰਾਤਨਤਾ ਨੂੰ ਤਿਆਗ ਕੇ ਨਵਾਂ ਰੂਪ ਧਾਰਣ ਕਰ ਚੁਕੀ ਹੈ। ਇਥੋਂ ਤਕ ਕਿ 'ਪੁਰਾਤਨ ਜਨਮਸਾਖੀ' ਦਾ ਸੱਜਣ ਠੱਗ ਮੁਸਲਮਾਨ ਦੀ ਥਾਂ 'ਤੇ ਹਿੰਦੂ ਰੂਪ ਵਿਚ ਚਿਤਰਿਆ ਗਿਆ ਹੈ।

ਇਸ ਜਨਮਸਾਖੀ ਦੀ ਪੰਜਵੀਂ (ੳ) ਸਾਖੀ ਦਾ ਆਧਾਰ 'ਮਿਹਰਬਾਨ ਜਨਮਸਾਖੀ' ਦੇ ਪਹਿਲੇ ਭਾਗ ਦੀ 11ਵੀਂ ਸਾਖੀ ਹੈ। ਗੁਰੂ ਨਾਨਕ ਦੇਵ ਜੀ ਦੀ ਜੰਞ ਕੁੜੀ ਵਾਲਿਆਂ ਦੇ ਘਰ ਪਹੁੰਚਦੀ ਹੈ ਤਾਂ ਆਧਾਰ ਪਾਠ ਤੋਂ ਹਟ ਕੇ ਪ੍ਰਸਤੁਤ ਜਨਮਸਾਖੀਕਾਰ ਲਿਖਦਾ ਹੈ—

> "ਜਬ ਜਾਇ ਢੂਕੇ ਤਬ ਇਸਤਰੀਆਂ ਲਗੀਆਂ ਗਾਵਣੁ। ਤਬ ਗੁਰੂ ਬਾਬਾ ਬਿਰਹੀ ਬੈਰਾਗੀ, ਨਾਮੁ ਕਾ ਬੇਤਾ, ਆਸਕੁ ਸਾਹਿਬ ਕੇ ਦਰਸਨ ਕਾ, ਜਿਉ ਹੀਰੁ ਆਖਿਆ ਹੈ—
>
> *ਜਾ ਕੂਕੀ ਤਾਂ ਰਾਂਝਾ ਕੂਕੀ, ਲੋਕ ਵਿਡਾਣਾ ਹਸੈ।*
> *ਬਾਹਰ ਨਾਉ ਤਿਸੈ ਦਾ ਲਈਏ, ਜੋ ਦਿਲ ਅੰਦਰ ਵਸੈ।*
>
> ਤਿਸ ਦਾ ਪਰਮਾਰਥ"।[24]

ਪੰਜਾਬੀ ਸਾਹਿੱਤ ਵਿਚ ਹੀਰ ਰਾਂਝੇ ਦਾ ਕਿੱਸਾ ਸਭ ਤੋਂ ਪਹਿਲਾਂ ਦਮੋਦਰ ਗੁਲਾਟੀ ਨੇ ਲਿਖਿਆ ਸੀ। ਦਮੋਦਰ ਦੇ ਜਨਮ ਮਰਣ ਬਾਰੇ ਜਾਣਕਾਰੀ ਦਾ ਭਾਵੇਂ ਅਭਾਵ ਹੈ, ਫਿਰ ਵੀ ਉਸ ਦੇ ਰਚੇ ਕਿੱਸੇ ਵਿਚ ਅਕਬਰ ਬਾਦਸ਼ਾਹ ਦੀ ਮਹਾਨਤਾ ਦੀ ਸਥਾਪਨਾ ਅਤੇ 'ਤੰਬਾਕੂ' ਸ਼ਬਦ ਦਾ ਉਲੇਖ ਇਹ ਸਿੱਧ ਕਰਦੇ ਹਨ ਕਿ ਉਹ ਕਿੱਸਾ ਜਹਾਂਗੀਰ ਬਾਦਸ਼ਾਹ ਦੀ ਸਮਕਾਲੀ ਜਾਂ ਪਰਵਰਤੀ ਰਚਨਾ ਹੈ।[25] ਭਾਈ ਗੁਰਦਾਸ ਦੀਆਂ ਵਾਰਾਂ ਵਿਚ ਵੀ ਹੀਰ ਦੇ ਪ੍ਰੇਮ ਦਾ ਜ਼ਿਕਰ ਹੈ ਅਤੇ ਵਾਰਾਂ ਦੀ ਰਚਨਾ ਜਹਾਂਗੀਰ ਦੇ ਰਾਜ-ਕਾਲ ਵਿਚ ਹੋਈ ਸਿੱਧ ਹੁੰਦੀ ਹੈ।[26] ਹੀਰ ਦੇ ਪ੍ਰੇਮ ਦਾ ਉਲੇਖ ਪੰਜਾਬੀ ਸੂਫ਼ੀ ਫ਼ਕੀਰ ਸ਼ਾਹ ਹੁਸੈਨ ਦੀਆਂ ਕਾਫ਼ੀਆਂ ਵਿਚ ਵੀ ਮਿਲਦਾ ਹੈ ਜਿਸ ਦੀ ਮ੍ਰਿਤੂ 1599 ਈ. ਵਿਚ (ਜਹਾਂਗੀਰ ਦੇ ਰਾਜ-ਕਾਲ ਤੋਂ ਕੁਝ ਹੀ ਪਹਿਲਾਂ) ਹੋਈ ਸੀ।[27] ਇਨ੍ਹਾਂ ਉਲੇਖਾਂ ਤੋਂ ਚੰਗੀ ਤਰ੍ਹਾਂ ਸਪੱਸ਼ਟ ਹੈ ਕਿ 'ਪੁਰਾਤਨ ਜਨਮਸਾਖੀ' ਦੇ ਰਚਨਾ-ਕਾਲ ਤਕ ਹੀਰ ਦੀ ਪ੍ਰੇਮ ਵਾਰਤਾ ਅਜੇ ਪ੍ਰਚਲਿਤ ਅਤੇ ਪ੍ਰਸਿੱਧ ਨਹੀਂ ਹੋਈ ਸੀ ਅਤੇ ਨ ਹੀ ਇਸ ਵਾਰਤਾ ਦਾ ਜ਼ਿਕਰ 'ਪੁਰਾਤਨ ਜਨਮਸਾਖੀ' ਵਿਚ ਹੋਇਆ ਹੈ। ਕੇਵਲ ਵਿਚਾਰਾਧੀਨ ਜਨਮਸਾਖੀ ਵਿਚ ਹੀ ਇਸ ਪ੍ਰੇਮ ਵਾਰਤਾ ਦਾ ਦਰਜ ਹੋਣਾ ਇਸ ਦੇ ਰਚਨਾ-ਕਾਲ ਨੂੰ ਕਾਫ਼ੀ ਬਾਦ ਦਾ ਸਿੱਧ

ਕਰਦਾ ਹੈ, ਜਦੋਂ ਕਿ ਸੂਫ਼ੀ ਕਵੀਆਂ ਦੁਆਰਾ ਇਸ਼ਕ-ਏ-ਹਕੀਕੀ ਦੇ ਰੰਗ ਵਿਚ ਰੰਗੀਜ ਕੇ ਹੀਰ ਦੀ ਪ੍ਰੇਮ ਵਾਰਤਾ ਅਧਿਆਤਮਿਕ ਭਾਵ-ਭੂਮੀ ਵਿਚ ਆਪਣਾ ਸਥਾਨ ਬਣਾ ਚੁਕੀ ਸੀ।

ਇਸ ਵਿਸ਼ਲੇਸ਼ਣ ਤੋਂ ਸਪੱਸ਼ਟ ਹੈ ਕਿ ਇਸ ਜਨਮਸਾਖੀ ਵਿਚ ਸਾਖੀਆਂ ਦਾ ਸਰੂਪ ਵਿਕ੍ਰਿਤ ਹੈ ਕਿਉਂਕਿ ਇਸ ਵਿਚ ਪਾਠਾਂ ਤੋਂ ਲੈ ਕੇ ਪ੍ਰਸੰਗਾਂ ਤਕ ਹੇਰ-ਫੇਰ ਹੋਇਆ ਹੈ ਅਤੇ ਭਾਸ਼ਾ ਦੀ ਨੁਹਾਰ ਵੀ ਅਰਵਾਚੀਨ ਕਰ ਦਿੱਤੀ ਗਈ ਹੈ। ਇਸ ਲਈ ਇਸ ਦਾ ਇਤਿਹਾਸਿਕ ਅਤੇ ਸਾਹਿਤਿਕ ਮਹੱਤਵ 'ਆਦਿ ਸਾਖੀਆਂ' ਤੋਂ ਵੀ ਘਟ ਹੈ। ਨਾਲੇ, ਸੰਪਾਦਕ ਨੇ ਸਾਖੀਆਂ ਦੇ ਸਿਰਲੇਖ ਦੇਣ ਵੇਲੇ ਵੀ ਆਵੱਸ਼ਕ ਸਾਵਧਾਨੀ ਤੋਂ ਕੰਮ ਨਹੀਂ ਲਿਆ, ਜਿਵੇਂ ਸੱਤਵੀਂ ਸਾਖੀ ਦਾ ਪਹਿਲਾ ਵਾਕ ਛੇਵੀਂ ਸਾਖੀ ਨਾਲ ਸੰਬੰਧ ਰਖਦਾ ਹੈ ਅਤੇ ਛੇਵੀਂ ਸਾਖੀ ਦਾ ਪਹਿਲਾ ਪੈਰਾ ਪੰਜਵੀਂ ਸਾਖੀ ਦੇ ਅੰਤ ਵਿਚ ਆਉਣਾ ਉਚਿਤ ਹੈ। ਇਸੇ ਤਰ੍ਹਾਂ ਹੋਰ ਵੀ ਕਈਆਂ ਸਾਖੀਆਂ ਦੇ ਸਿਰਲੇਖ ਆਪਣੀਆਂ ਉਚਿਤ ਥਾਵਾਂ 'ਤੇ ਨਹੀਂ ਹਨ।

(ੲ) ਪ੍ਰਾਚੀਨ ਜਨਮਸਾਖੀ: ਇਹ ਜਨਮਸਾਖੀ ਸਰਦਾਰ ਸੇਵਾ ਸਿੰਘ ਸੇਵਕ ਨੇ ਸੰਨ 1969 ਈ. ਵਿਚ ਪ੍ਰਕਾਸ਼ਿਤ ਕੀਤੀ ਹੈ। ਇਸ ਦੀ ਆਧਾਰ ਪੋਥੀ ਸੇਵਕ ਹੋਰਾਂ ਨੂੰ ਖੋਜ ਦੇ ਦੌਰਾਨ ਪ੍ਰਾਪਤ ਹੋਈ ਇਕ ਅਜਿਹੀ ਪੋਥੀ ਹੈ ਜੋ "ਹੋਰ ਜਨਮਸਾਖੀਆਂ ਵਾਂਗ ਅਜਿਹੇ ਨੁਸਖੇ ਦਾ ਉਤਾਰਾ ਹੈ ਜੋ ਖੋਜ ਅਨੁਸਾਰ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਦੇ ਨੇੜੇ ਤੇੜੇ ਲਿਖਿਆ ਗਿਆ ਪ੍ਰਤੀਤ ਹੁੰਦਾ ਹੈ, ਛੇਵੇਂ ਗੁਰੂ ਸਾਹਿਬ ਸੰਮਤ 1695 ਬਿ. ਨੂੰ ਜੋਤੀ ਜੋਤਿ ਸਮਾਏ ਸਨ। ਇਸ ਪੁਸਤਕ ਦੀ ਅੰਦਰਲੀ ਗਵਾਹੀ, ਬੋਲੀ, ਸ਼ੈਲੀ, ਸ਼ਬਦਾਵਲੀ, ਕਹਿਣ-ਢੰਗ ਤੇ ਸਾਖੀਆਂ ਦੀ ਬੇਤਰਤੀਬੀ ਤੋਂ ਜਾਪਦਾ ਹੈ ਕਿ ਇਹ ਗੁਰੂ-ਕਾਲ ਦੇ ਅੰਤਰਲੇ ਸਾਲਾਂ ਦੀ ਰਚਨਾ ਹੈ। ਹਰ ਹਾਲਤ ਵਿਚ ਸੰਮਤ 1756 ਬਿ. ਤੋਂ ਕੁਝ ਸਮਾਂ ਪਹਿਲਾਂ ਲਿਖੀ ਗਈ ਸਿੱਧ ਹੁੰਦੀ ਹੈ"[18] ਅਗੇ ਚਲ ਕੇ ਵਿਦਵਾਨ ਸੰਪਾਦਕ ਨੇ ਇਹ ਵੀ ਦਸਿਆ ਹੈ ਕਿ ਹਥਲੀ 'ਪ੍ਰਾਚੀਨ ਜਨਮਸਾਖੀ' ਦਾ ਲਿਖਣ-ਕਾਲ, ਸੰਮਤ 1677 ਬਿ. ਅਤੇ ਸੰਮਤ 1717 ਬਿ. ਭਾਵ ਸੰਨ 1620 ਤੇ ਸੰਨ 1660 ਈ. ਦੇ ਵਿਚ ਦਾ ਹੈ।[19] ਸਪੱਸ਼ਟ ਹੈ ਕਿ ਸੰਪਾਦਕ ਪ੍ਰਸਤੁਤ ਜਨਮਸਾਖੀ ਦਾ ਰਚਨਾ-ਕਾਲ ਨਿਸਚਿਤ ਕਰਨ ਲਈ ਉਸ ਨੂੰ ਅਧਿਕ ਤੋਂ ਅਧਿਕ ਪ੍ਰਾਚੀਨ ਸਿੱਧ ਕਰਨ ਦੀ ਪ੍ਰਵ੍ਰਿੱਤੀ ਅਧੀਨ ਆਪਣੀ ਸਥਾਪਨਾ ਦਾ ਸੰਤੁਲਨ ਖੋਹ ਬੈਠਾ ਹੈ।

ਇਸ ਵਿਚ 'ਭੂਮੀਆ ਚੋਰ' ਦੀ ਸਾਖੀ ਵੀ ਦਰਜ ਹੈ। ਇਹ ਸਾਖੀ ਬਹੁਤ ਨਵੀਨ ਹੈ। ਪੁਰਾਤਨ, ਮਿਹਰਬਾਨ, ਆਦਿ ਸਾਖੀਆਂ, ਆਦਿ ਕਿਸੇ ਵੀ ਜਨਮਸਾਖੀ ਸ਼ਾਖਾ ਵਿਚ ਇਹ ਸਾਖੀ ਨਹੀਂ ਮਿਲਦੀ। ਇਸ ਸਾਖੀ ਦਾ ਸੰਕਲਨ ਕੇਵਲ ਹੱਥ-ਲਿਖਤ Panj B-40 ਵਿਚ ਮਿਲਦਾ ਹੈ, ਜੋ 1733 ਈ. (1790 ਬਿ.) ਦੀ ਲਿਖੀ ਹੈ। ਸਪੱਸ਼ਟ ਹੈ ਕਿ ਇਹ ਜਨਮਸਾਖੀ 1790 ਬਿ. ਤੋਂ ਪੁਰਾਣੀ ਨਹੀਂ ਹੋ ਸਕਦੀ। ਡਾ. ਮੈਕਲੋਡ ਦੀ ਵੀ ਸਥਾਪਨਾ ਹੈ ਕਿ ਇਹ ਸਾਖੀ ਬਹੁਤ ਨਵੀਨ ਹੈ।[20] ਇਸ ਸਾਖੀ ਦਾ ਪ੍ਰਸਤੁਤ ਸੰਗ੍ਰਹਿ

ਵਿਚ ਸੰਕਲਿਤ ਹੋਣਾ ਇਸ ਦੀ ਆਧਾਰ ਪੋਥੀ ਨੂੰ 1733 ਈ. ਤੋਂ ਪਹਿਲਾਂ ਦਾ ਸਿੱਧ ਨਹੀਂ ਕਰਦਾ ਅਤੇ ਨ ਹੀ ਇਹ ਵੀ ਸਾਬਤ ਹੁੰਦਾ ਹੈ ਕਿ ਇਹ ਗੁਰੂ ਹਰਿਗੋਬਿੰਦ ਦੇ ਸਮੇਂ ਵਿਚ ਲਿਖੀ ਜਨਮ-ਸਾਖੀ ਦੀ ਨਕਲ ਹੈ। ਸਗੋਂ ਅਨੇਕ ਜਨਮਸਾਖੀਆਂ ਵਿਚੋਂ ਲਏ ਗਏ ਬੇਮੇਲ ਤੱਤਵਾਂ ਦਾ ਇਕ ਅਜਿਹਾ ਸਾਖੀ ਸੰਗ੍ਰਹਿ ਹੈ ਜਿਸ ਦੀ ਯੋਜਨਾ ਸੰਕਲਨ-ਕਰਤਾ ਦੀ ਮਨ-ਮਰਜ਼ੀ 'ਤੇ ਆਧਾਰਿਤ ਹੈ।

ਇਸ ਜਨਮਸਾਖੀ ਵਿਚ ਕੁਲ 80 ਸਾਖੀਆਂ ਹਨ, ਜਿਨ੍ਹਾਂ ਵਿਚ ਲਗਭਗ 50 ਸਾਖੀਆਂ (1-11, 13-18, 20-24, 26-32, 37,38, 40-50, 52-55, ਆਦਿ) ਦਾ ਆਧਾਰ 'ਪੁਰਾਤਨ ਜਨਮਸਾਖੀ' ਹੈ। ਬਾਕੀਆਂ ਵਿਚੋਂ ਕੁਝ ਦਾ ਆਧਾਰ 'ਬਾਲਾ ਜਨਮਸਾਖੀ', 'ਆਦਿ ਸਾਖੀਆਂ', ਅਸ਼ੋਕ ਦੁਆਰਾ ਸੰਪਾਦਿਤ 'ਪੁਰਾਤਨ ਜਨਮਸਾਖੀ' ਹੈ। ਇਸ ਤਰ੍ਹਾਂ ਵਖ-ਵਖ ਸ਼ਾਖਾਵਾਂ ਤੋਂ ਸਾਖੀਆਂ ਲੈ ਕੇ ਉਨ੍ਹਾਂ ਨੂੰ ਬੜੇ ਅਸੰਬੱਧ ਢੰਗ ਨਾਲ ਇਕਤਰ ਕੀਤਾ ਗਿਆ ਹੈ। ਇਸ ਜਨਮਸਾਖੀ ਦੇ ਆਰੰਭ ਵਿਚ ਸੰਪਾਦਕ ਨੇ 43 ਪੰਨਿਆਂ ਦੀ ਇਕ ਭੂਮਿਕਾ ਵੀ ਲਿਖੀ ਹੈ ਜਿਸ ਵਿਚ ਗੁਰੂ ਵੰਸ਼ ਪਰੰਪਰਾ, ਜਨਮਸਾਖੀ ਪਰੰਪਰਾ ਅਤੇ ਪ੍ਰਸਤੁਤ ਜਨਮਸਾਖੀ ਬਾਰੇ ਸਾਧਾਰਣ ਪੱਧਰ ਦੀ ਜਾਣਕਾਰੀ ਕਰਾਈ ਗਈ ਹੈ। ਪ੍ਰਸਤੁਤ ਅਧਿਐਨ ਵਿਚ ਇਸ ਜਨਮਸਾਖੀ ਦਾ ਕੋਈ ਵਿਸ਼ੇਸ਼ ਮਹੱਤਵ ਅਤੇ ਸਥਾਨ ਨਹੀਂ ਹੈ।

(ਸ) ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ: ਇਸ ਜਨਮਸਾਖੀ ਦਾ ਪ੍ਰਕਾਸ਼ਨ ਨਵੰਬਰ, 1974 ਵਿਚ ਗੁਰੂ ਨਾਨਕ ਯੂਨੀਵਰਸਿਟੀ ਵਲੋਂ ਕੀਤਾ ਗਿਆ ਹੈ। ਵਿਦਵਾਨ ਸੰਪਾਦਕ ਡਾ. ਪਿਆਰ ਸਿੰਘ ਅਨੁਸਾਰ ਇਸ ਦਾ ਖਰੜਾ ਗੁਰੂ ਨਾਨਕ ਦੀ ਪੰਜ ਸੌ ਸਾਲਾ ਸ਼ਤਾਬਦੀ ਵਾਲੇ ਸਾਲ (1969 ਈ.) ਵਿਚ ਤਿਆਰ ਕੀਤਾ ਜਾ ਚੁਕਾ ਸੀ, ਪਰ ਯੋਗ ਪ੍ਰਕਾਸ਼ਕ ਦੀ ਘਾਟ ਕਾਰਣ ਇਸ ਨੂੰ ਪ੍ਰਕਾਸ਼ਿਤ ਹੋਣ ਵਿਚ ਦੇਰ ਹੋ ਗਈ।[31] ਇਹ ਜਨਮਸਾਖੀ ਇੰਡਿਆ ਆਫਿਸ ਲਾਇਬ੍ਰੇਰੀ ਦੀ ਹੱਥ-ਲਿਖਤ Panj B-40 ਦਾ ਛਪਿਆ ਰੂਪ ਹੈ ਜੋ ਡਾ. ਪਿਆਰ ਸਿੰਘ ਨੇ ਭਾਸ਼ਾ ਵਿਭਾਗ, ਪਟਿਆਲਾ ਵਿਚ ਇਸ ਦੀ ਸੁਰਖਿਅਤ ਫੋਟੋ-ਸਟੇਟ ਪ੍ਰਤਿ ਤੋਂ ਤਿਆਰ ਕੀਤਾ ਹੈ। ਅੰਦਰਲੀ ਗਵਾਹੀ ਅਨੁਸਾਰ ਇਹ ਜਨਮਸਾਖੀ ਦਿਸਵੰਦੀ ਦੇ ਪੁਤਰ ਭਾਈ ਸੰਗੂ ਨੇ ਦਇਆ ਰਾਮ ਅਬਰੋਲ ਤੋਂ ਸੰਮਤ 1790 ਬਿ. ਵਿਚ ਲਿਖਵਾਈ ਸੀ।[32]

ਇਸ ਜਨਮਸਾਖੀ ਵਿਚ ਕੁਲ 57 ਸਾਖੀਆਂ ਹਨ ਪਰ ਕਈਆਂ ਸਾਖੀਆਂ ਵਿਚ ਦੋ ਦੋ ਪ੍ਰਸੰਗ ਸ਼ਾਮਲ ਹੋਣ ਕਾਰਣ ਇਸ ਦੀ ਗਿਣਤੀ 70 ਦੇ ਨੇੜੇ ਜਾ ਪਹੁੰਚਦੀ ਹੈ। ਇਸ ਜਨਮਸਾਖੀ ਦੀਆਂ 27 ਸਾਖੀਆਂ (1-8, 10-12, 14-22, 28, 31, 33, 43, 46, 47, 57) ਦਾ ਆਧਾਰ 'ਪੁਰਾਤਨ ਜਨਮਸਾਖੀ' ਹੈ, ਅੱਠ ਸਾਖੀਆਂ (23-26, 28-30, 54) 'ਆਦਿ ਸਾਖੀਆਂ' ਵਿਚੋਂ ਹਨ ਅਤੇ ਬਾਕੀ ਦੀਆਂ ਸਾਖੀਆਂ ਦੇ ਸੂਤਰ ਮਿਹਰਬਾਨ, ਬਾਲਾ, ਮਨੀ ਸਿੰਘ ਜਨਮਸਾਖੀਆਂ ਤੋਂ ਲਏ ਗਏ ਹਨ ਜਾਂ ਨਵੀਆਂ ਸਿਰਜੀਆਂ ਗਈਆਂ ਹਨ। ਇਸ ਦੇ ਸੰਪਾਦਕ ਦੇ ਕਥਨ ਅਨੁਸਾਰ Panj B-40 ਵਿਚ

ਆਈਆਂ ਸਾਖੀਆਂ ਘਟਨਾ ਦੇ ਵਿਕਾਸ ਦੇ ਪੱਖੋਂ 'ਪੁਰਾਤਨ ਜਨਮਸਾਖੀ' ਤੇ 'ਆਦਿ-ਸਾਖੀਆਂ' ਵਾਲੀਆਂ ਪਰੰਪਰਾਵਾਂ ਦੇ ਪੁਰਾਣੇ ਰੂਪ ਸੰਭਾਲੀ ਬੈਠੀਆਂ ਹਨ, ਭਾਵੇਂ ਇਹ ਸੰਗ੍ਰਹਿ ਬਹੁਤ ਪਿਛੋਂ 1790 ਬਿ./1733 ਈ. ਵਿਚ ਤਿਆਰ ਹੋਇਆ।[33] ਇਸ ਤਰ੍ਹਾਂ ਸਪੱਸ਼ਟ ਹੈ ਕਿ ਪ੍ਰਸਤੁਤ ਜਨਮਸਾਖੀ 'ਪੁਰਾਤਨ ਜਨਮਸਾਖੀ' ਅਤੇ 'ਆਦਿ ਸਾਖੀਆਂ' ਦੀ ਪਰਵਰਤੀ ਰਚਨਾ ਹੈ ਅਤੇ ਇਤਿਹਾਸਿਕ ਅਤੇ ਸਾਹਿਤਿਕ ਦ੍ਰਿਸ਼ਟੀ ਤੋਂ ਇਸ ਦਾ ਮਹੱਤਵ ਉਪਰੋਕਤ ਦੋਹਾਂ ਜਨਮ-ਸਾਖੀਆਂ ਤੋਂ ਨਿਸਚੇ ਹੀ ਘਟ ਹੈ। ਫਲਸਰੂਪ, ਭੂਮਿਕਾ ਵਿਚ ਡਾ. ਪਿਆਰ ਸਿੰਘ ਵਲੋਂ ਇਸ ਦੀ ਮਹੱਤਵ ਸੂਚਕ ਵਿਥਿਆ[34] ਵਿਚ ਦਿੱਤੇ ਵੇਰਵੇ ਦਾ ਤਾਲਮੇਲ ਇਸ ਦੇ ਉਪਰੋਕਤ ਮਹੱਤਵ ਨਾਲ ਨਹੀਂ ਬੈਠਦਾ। ਉਂਜ ਵਿਦਵਾਨ ਸੰਪਾਦਕ ਨੇ ਇਸ ਦੇ ਆਰੰਭ ਵਿਚ 28 ਪੰਨਿਆਂ ਦੀ ਭੂਮਿਕਾ ਲਿਖ ਕੇ ਇਸ ਜਨਮਸਾਖੀ ਦੇ ਅਨੇਕ ਪੱਖਾਂ ਉਤੇ ਚਾਨਣਾ ਪਾਇਆ ਹੈ ਜੋ ਉਨ੍ਹਾਂ ਦੇ ਗੰਭੀਰ ਅਧਿਐਨ ਦਾ ਸੂਚਕ ਹੈ।

ਸਾਰਾਂਸ਼ ਰੂਪ ਵਿਚ ਕਿਹਾ ਜਾ ਸਕਦਾ ਹੈ ਕਿ 'ਪੁਰਾਤਨ ਜਨਮਸਾਖੀ' ਸ਼ਾਖਾ ਨਾਲ ਸੰਬੰਧ ਰਖਣ ਜਾਂ ਉਸ ਨੂੰ ਆਧਾਰ ਬਣਾ ਕੇ ਚਲਣ ਵਾਲੀਆਂ ਇਹ ਚਾਰੇ ਜਨਮ-ਸਾਖੀਆਂ ਅਨੇਕ ਬੇਮੇਲ, ਪਰਵਰਤੀ ਅਤੇ ਨਿਰਾਧਾਰ ਤੱਤਵਾਂ ਦਾ ਸੰਕਲਨ ਹਨ। ਇਤਿਹਾਸਿਕ ਅਤੇ ਸਾਹਿਤਿਕ ਦ੍ਰਿਸ਼ਟੀ ਤੋਂ ਇਨ੍ਹਾਂ ਦਾ ਸਥਾਨ 'ਪੁਰਾਤਨ ਜਨਮਸਾਖੀ' ਤੋਂ ਬਹੁਤ ਬਾਦ ਵਿਚ ਆਉਂਦਾ ਹੈ।

### (2) ਮਿਹਰਬਾਨ ਜਨਮਸਾਖੀ

ਇਹ ਜਨਮਸਾਖੀ ਦੋ ਭਾਗਾਂ ਵਿਚ 'ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ' ਦੇ ਨਾਂ ਅਧੀਨ ਖਾਲਸਾ ਕਾਲਜ, ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਹੋ ਚੁਕੀ ਹੈ। ਇਸ ਦਾ ਇਹ ਨਾਂ ਪ੍ਰੋ. ਕ੍ਰਿਪਾਲ ਸਿੰਘ ਦੁਆਰਾ ਵਰਣਿਤ ਵਿਸ਼ੇ ਦੇ ਆਧਾਰ 'ਤੇ ਦਿੱਤਾ ਗਿਆ ਹੈ।[35] ਅਤੇ ਇਸ ਦਾ ਇਕ ਹੋਰ ਨਾਮਾਂਤਰ 'ਗੋਸ਼ਟਾਂ ਬਾਬੇ ਦੀ ਜਨਮਸਾਖੀ ਦੀਆਂ' ਵੀ ਹੈ।[36] ਅਸਾਂ ਸੁਵਿਧਾ ਲਈ ਇਸ ਦਾ ਨਾਂ 'ਮਿਹਰਬਾਨ ਜਨਮਸਾਖੀ' ਰਖਿਆ ਹੈ। ਇਸ ਦਾ ਪਹਿਲਾ ਭਾਗ ਸਨ 1962 ਈ. ਵਿਚ ਪ੍ਰੋ. ਕ੍ਰਿਪਾਲ ਸਿੰਘ ਨੇ ਸਰਦਾਰ ਸ਼ਮਸ਼ੇਰ ਸਿੰਘ ਅਸ਼ੋਕ ਦੇ ਸਹਿਯੋਗ ਨਾਲ ਸੰਪਾਦਿਤ ਕੀਤਾ ਅਤੇ ਦੂਜਾ ਭਾਗ ਸੰਨ 1969 ਈ. ਵਿਚ ਸੰਪਾਦਿਤ ਕੀਤਾ ਗਿਆ, ਜਿਸ ਦੀ ਭੂਮਿਕਾ ਡਾ. ਬਲਬੀਰ ਸਿੰਘ ਨੇ ਲਿਖੀ। ਇਸ ਦੇ ਪਹਿਲੇ ਭਾਗ ਵਿਚ ਮਿਹਰਬਾਨ ਵਾਲੀ 'ਸਚਖੰਡ ਪੋਥੀ' ਸੰਪਾਦਿਤ ਹੈ ਅਤੇ ਦੂਜੇ ਵਿਚ ਹਰਿਜੀ ਪੋਥੀ ਅਤੇ ਚਤੁਰਭੁਜ ਪੋਥੀ ਸੰਕਲਿਤ ਹਨ। ਮੂਲ ਹੱਥ-ਲਿਖਤ ਖਾਲਸਾ ਕਾਲਜ, ਅੰਮ੍ਰਿਤਸਰ ਦੀ ਲਾਇਬ੍ਰੇਰੀ (ਸਿੱਖ ਇਤਿਹਾਸ ਖੋਜ ਵਿਭਾਗ) ਵਿਚ ਸੁਰਖਿਅਤ ਹੈ ਜੋ ਗਿਆਨੀ ਬਿਸ਼ਨ ਸਿੰਘ ਦੇ ਮਿਲਵਰਤਨ ਨਾਲ ਉਨ੍ਹਾਂ ਦੇ ਮਾਮੇ ਗਿਆਨੀ ਭਗਤ ਸਿੰਘ (ਤਲਵੰਡੀ ਸਾਬੋ) ਤੋਂ ਪ੍ਰਾਪਤ ਕੀਤੀ ਗਈ ਸੀ।[37] ਇਹ ਪੋਥੀ ਸੰਨ 1828 ਈ. (1885 ਬਿ.) ਵਿਚ ਨਕਲ ਕੀਤੀ ਗਈ ਸੀ ਅਤੇ ਆਦਿ ਤੋਂ ਅੰਤ ਤਕ ਇਸ ਦੀ ਲਿਖਾਵਟ ਇਕ-ਸਮਾਨ ਹੈ, ਪਰ ਲਿਖਾਰੀ ਦਾ ਕੁਝ ਪਤਾ ਨਹੀਂ ਲਗਦਾ। ਹਾਂ, ਇਸ ਦੀ ਆਧਾਰ

ਪੋਥੀ ਦਾ ਲਿਖਾਰੀ ਕੇਸ਼ੋਰਾਮ ਸੀ। ਇਸ ਸਾਰੀ ਜਨਮਸਾਖੀ ਦੀ ਇਕ ਹੋਰ ਪੂਰੀ ਨਕਲ ਸ੍ਰੀਮਤੀ ਕ੍ਰਿਸ਼ਣਾ ਕੁਮਾਰੀ ਬਾਂਸਲ ਦੇ ਪਰਿਵਾਰ (41, ਸੈਕਟਰ 8, ਪੰਚਕੂਲਾ—ਹਰਿਆਣਾ) ਪਾਸ ਸੁਰਖਿਅਤ ਹੈ ਅਤੇ ਕੇਵਲ 'ਸਚਖੰਡ ਪੋਥੀ' ਦੀ ਸੰਮਤ 1811 ਬਿ. ਵਿਚ ਤਿਆਰ ਹੋਈ ਇਕ ਨਕਲ ਸਿੱਖ ਰੈਫ੍ਰੇਂਸ ਲਾਇਬ੍ਰੇਰੀ, ਅੰਮ੍ਰਿਤਸਰ (ਨੰ. 7373) ਵਿਚ ਪਈ ਸੀ।

ਇਸ ਜਨਮਸਾਖੀ ਦੀ 'ਸਚਖੰਡ ਪੋਥੀ' ਦਾ ਰਚੈਤਾ ਸੋਢੀ ਮਿਹਰਬਾਨ ਮੰਨਿਆ ਜਾਂਦਾ ਹੈ ਅਤੇ ਦੂਜੇ ਭਾਗ ਵਿਚਲੀਆਂ ਦੋ ਪੋਥੀਆਂ ਵਿਚੋਂ ਪਹਿਲੀ ਦਾ ਲੇਖਕ ਹਰਿਜੀ ਅਤੇ ਦੂਜੀ ਦਾ ਚਤੁਰਭੁਜ ਦਸਿਆ ਜਾਂਦਾ ਹੈ। ਇਹ ਦੋਵੇਂ ਸੋਢੀ ਮਿਹਰਬਾਨ ਦੇ ਪੁੱਤਰ ਸਨ। ਪਹਿਲੀ ਪੋਥੀ ਦੀ ਰਚਨਾ ਉਸ ਦੇ ਲੇਖਕ ਮਿਹਰਬਾਨ ਦੀ ਮ੍ਰਿਤੂ (1639 ਈ.) ਤੋਂ ਪਹਿਲਾਂ ਅਵੱਸ਼ ਹੋ ਚੁਕੀ ਹੋਵੇਗੀ। ਪਰ ਇਤਨੀ ਪਹਿਲਾਂ ਨਹੀਂ ਕਿ ਡਾ. ਜਗਜੀਤ ਸਿੰਘ ਅਨੁਸਾਰ ਇਸ ਨੂੰ 1600 ਤੋਂ 1610 ਈ.[38] ਵਿਚ ਰਚਿਆ ਮੰਨ ਲਿਆ ਜਾਵੇ, ਜਦ ਕਿ ਇਸ ਵਿਚ 'ਪੁਰਾਤਨ ਜਨਮਸਾਖੀ' ਦੇ ਅਨੁਕਰਣ 'ਤੇ ਬਹੁਤ ਸਾਰੀਆਂ ਸਾਖੀਆਂ ਦੀ ਸ੍ਰਿਸ਼ਟੀ ਹੋਈ ਹੈ। ਡਾ. ਬਲਬੀਰ ਸਿੰਘ ਨੇ ਇਸ ਦਾ ਰਚਨਾ-ਕਾਲ 1650 ਈ. ਦੇ ਨੇੜੇ ਤੇੜੇ ਮੰਨਿਆ ਹੈ।[39] ਹਰਿ ਜੀ ਪੋਥੀ ਅਤੇ ਚਤੁਰਭੁਜ ਪੋਥੀ ਅੰਦਰਲੇ ਪ੍ਰਮਾਣਾਂ ਦੇ ਆਧਾਰ 'ਤੇ ਕ੍ਰਮਵਾਰ 1707 ਬਿ. ਅਤੇ 1708 ਬਿ. ਵਿਚ ਸੰਪੂਰਣ ਹੋਈਆਂ ਸਨ।[40]

ਵਿਸ਼ੇ ਵਸਤੂ ਦੀ ਦ੍ਰਿਸ਼ਟੀ ਤੋਂ ਇਨ੍ਹਾਂ ਵਿਚ ਗੁਰੂ ਨਾਨਕ ਦੇਵ ਜੀ ਦੀਆਂ ਜੀਵਨ ਘਟਨਾਵਾਂ ਅਤੇ ਉਪਦੇਸ਼ਾਂ ਉਤੇ ਪ੍ਰਕਾਸ਼ ਪਾਇਆ ਗਿਆ ਹੈ। 'ਸਚਖੰਡ ਪੋਥੀ' ਦੀ ਅੰਤਿਮ ਟੂਕ ਦੇ ਆਧਾਰ 'ਤੇ ਇਸ ਵਿਚ ਕੁਲ 167 ਗੋਸ਼ਟਾਂ ਸਨ ਜਿਨ੍ਹਾਂ ਵਿਚੋਂ 14 ਹੁਣ ਉਪਲਬਧ ਨਹੀਂ ਹਨ। ਇਸ ਤੋਂ ਛੁਟ, 'ਹਰਿਜੀ ਪੋਥੀ' ਵਿਚ ਕੁਲ 61 ਗੋਸ਼ਟਾਂ ਹਨ ਅਤੇ 'ਚਤੁਰਪੁਜ ਪੋਥੀ' ਵਿਚ 74 ਗੋਸ਼ਟਾਂ ਹਨ। ਇਨ੍ਹਾਂ 302 ਗੋਸ਼ਟਾਂ ਤੋਂ ਬਿਨਾ, ਇਨ੍ਹਾਂ ਪੋਥੀਆਂ ਨਾਲ ਤਿੰਨ ਹੋਰ ਪੋਥੀਆਂ (ਕੇਸੋਰਾਇ, ਅਭੈਪਦ ਅਤੇ ਪ੍ਰੇਮਪਦ) ਦੀ ਹੋਂਦ ਦੇ ਸੰਕੇਤ ਵੀ ਮਿਲਦੇ ਹਨ, ਜਿਨ੍ਹਾਂ ਵਿਚ 273 ਗੋਸ਼ਟਾਂ ਹੋਰ ਹਨ, ਪਰ ਇਹ ਸਾਰੀਆਂ ਹੁਣ ਕਾਲਕਵਲਿਤ ਹੋ ਚੁਕੀਆਂ ਹਨ।[41] ਇਸ ਜਨਮਸਾਖੀ ਦੇ ਪਹਿਲੇ ਭਾਗ ਵਿਚ ਗੁਰੂ ਨਾਨਕ ਦੇਵ ਜੀ ਦੇ ਜੀਵਨ ਬਾਰੇ ਕਰਤਾਰਪੁਰ ਵਿਚ ਨਿਵਾਸ ਕਰਨ ਤੋਂ ਪਹਿਲਾਂ ਦੀਆਂ ਘਟਨਾਵਾਂ ਦਾ ਚਿਤ੍ਰਣ ਹੈ ਅਤੇ ਦੂਜੇ ਭਾਗ ਵਿਚ ਕਰਤਾਰਪੁਰ ਨਿਵਾਸ ਵੇਲੇ ਵਾਪਰੀਆਂ ਘਟਨਾਵਾਂ ਦਾ ਅੰਕਨ ਹੈ। ਇਸ ਜਨਮਸਾਖੀ ਵਿਚ ਗੁਰੂ ਨਾਨਕ ਦੇਵ ਜੀ ਦੀ ਜੀਵਨੀ ਸਾਖੀਆਂ ਦੀ ਥਾਂ ਗੋਸ਼ਟਾਂ ਦੇ ਰੂਪ ਵਿਚ ਚਿਤਰੀ ਗਈ ਹੈ ਅਤੇ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਬਾਣੀ ਦੇ ਪਰਮਾਰਥ ਦਸਣ ਦਾ ਅਧਿਕ ਯਤਨ ਕੀਤਾ ਗਿਆ ਹੈ। ਇਹ ਇਸ ਜਨਮਸਾਖੀ ਦੀ ਪ੍ਰਮੁਖ ਦੇਣ ਹੈ। ਅਸਲ ਵਿਚ, ਮਿਹਰਬਾਨ ਅਤੇ ਉਸ ਦੇ ਪੁੱਤਰਾਂ ਦਾ ਮੁੱਖ ਉਦੇਸ਼ ਗੁਰੂ ਨਾਨਕ ਦੇਵ ਦੀ ਬਾਣੀ ਦੀ ਵਿਆਖਿਆ ਕਰਨਾ ਪ੍ਰਤੀਤ ਹੁੰਦਾ ਹੈ ਅਤੇ ਜੀਵਨ ਘਟਨਾਵਾਂ ਦਾ ਸੰਯੋਜਨ ਪ੍ਰਵਚਨਾਂ ਦੀਆਂ ਉਥਾਨਿਕਾਵਾਂ ਵਜੋਂ ਹੀ ਹੋਇਆ ਹੈ। ਇਸ ਵਿਚ ਗੁਰੂ ਨਾਨਕ ਦੇਵ ਜੀ ਦੀਆਂ ਕੁਝ ਕੁ ਪ੍ਰਮੁਖ ਬਾਣੀਆਂ ਯਥਾ ਜਪੁ, ਪਟੀ,

ਓਅੰਕਾਰ, ਸਿਧ ਗੋਸਟਿ ਆਦਿ ਦੇ ਪੂਰੇ ਪਰਮਾਰਥ (ਟੀਕੇ) ਵੀ ਲਿਖੇ ਗਏ ਹਨ, ਜੋ ਇਸ ਜਨਮਸਾਖੀ ਦੀ ਆਪਣੀ ਨਿਜੀ ਵਿਸ਼ਿਸ਼ਟਤਾ ਹੈ।

ਗੁਰੂ ਜੀ ਦੇ ਬਾਲ-ਕਾਲ ਨਾਲ ਸੰਬੰਧਿਤ ਗੋਸ਼ਟਾਂ, ਜਿਨ੍ਹਾਂ ਵਿਚ ਬ੍ਰਿੱਤਾਂਤ ਅਧਿਕ ਹੈ, ਦੀ ਤੁਲਨਾ ਜੇ 'ਪੁਰਾਤਨ ਜਨਮਸਾਖੀ' ਨਾਲ ਕੀਤੀ ਜਾਏ ਤਾਂ ਸਪੱਸ਼ਟ ਹੁੰਦਾ ਹੈ ਕਿ ਇਸ ਜਨਮਸਾਖੀ ਦੀਆਂ ਬਹੁਤੀਆਂ ਸਾਖੀਆਂ 'ਪੁਰਾਤਨ ਜਨਮਸਾਖੀ' ਨਾਲ ਮੇਲ ਖਾਂਦੀਆਂ ਹਨ। ਇੰਜ ਪ੍ਰਤੀਤ ਹੁੰਦਾ ਹੈ ਕਿ 'ਪੁਰਾਤਨ ਜਨਮਸਾਖੀ' ਰੂਪੀ ਬੀਜ ਪ੍ਰਸਤੁਤ ਜਨਮਸਾਖੀ ਦੇ ਪਹਿਲੇ ਭਾਗ ਵਿਚ ਬੋਹੜ ਦਾ ਰੂਪ ਧਾਰਣ ਕਰ ਗਿਆ ਹੈ। ਡਾ. ਪਿਆਰ ਸਿੰਘ[42] ਅਤੇ ਡਾ. ਬਲਬੀਰ ਸਿੰਘ[43] ਦੀ ਵੀ ਇਹੀ ਧਾਰਣਾ ਹੈ ਕਿ 'ਸਚਖੰਡ ਪੋਥੀ' ਦਾ ਆਧਾਰ 'ਪੁਰਾਤਨ ਜਨਮਸਾਖੀ' ਵਿਚ ਨਿਰੂਪਿਤ ਜੀਵਨ ਘਟਨਾਵਾਂ ਹਨ ਜਿਨ੍ਹਾਂ ਦੇ ਇਕ ਇਕ ਪ੍ਰਸੰਗ ਦੀਆਂ ਅਗੋਂ ਕਈ ਕਈ ਸਾਖੀਆਂ ਬਣਾ ਲਈਆਂ ਗਈਆਂ ਹਨ। 'ਹਰਿਜੀ ਪੋਥੀ' ਅਤੇ 'ਚਤੁਰਭੁਜ ਪੋਥੀ' ਦੀ ਸਾਰੀ ਸਾਮਗ੍ਰੀ ਲਗਭਗ ਸੁਤੰਤਰ ਹੈ ਅਤੇ ਉਸ ਵਿਚ ਕਲਪਨਾ ਦਾ ਵੀ ਬਹੁਤ ਅਧਿਕ ਅੰਸ਼ ਵਿਦਮਾਨ ਹੈ।

ਇਸ ਜਨਮਸਾਖੀ ਵਿਚ ਗੁਰਬਾਣੀ ਦੀ ਵਿਆਖਿਆ ਗੁਰੂ ਆਸ਼ੇ ਤੋਂ ਨ ਕਰਕੇ ਲੇਖਕਾਂ ਨੇ ਆਪਣੇ ਦ੍ਰਿਸ਼ਟੀਕੋਣ ਤੋਂ ਕੀਤੀ ਹੈ ਜਿਸ ਦੇ ਫਲਸਰੂਪ ਕੁਝ ਵਿਰੋਧੀ ਤੱਤਵਾਂ ਦਾ ਸ਼ਾਮਲ ਹੋ ਜਾਣਾ ਸੁਭਾਵਿਕ ਹੈ।[44] ਅਸਲ ਵਿਚ, ਗੁਰਬਾਣੀ ਦੀ ਨਿਰਗੁਣਵਾਦੀ ਭਾਵਧਾਰਾ ਦੀ ਵਿਆਖਿਆ ਦੁਆਰਾ ਮਿਹਰਬਾਨੀ ਸਕੂਲ ਨੇ ਇਕ ਅਜਿਹੀ ਸਿੱਧਾਂਤ ਪੱਧਤੀ ਪੇਸ਼ ਕੀਤੀ, ਜਿਸ ਵਿਚ ਪੌਰਾਣਿਕ ਅਤੇ ਅਵਤਾਰਵਾਦੀ ਪਰੰਪਰਾਵਾਂ 'ਤੇ ਆਧਾਰਿਤ ਪੁਰਾਤਨ ਜੜ੍ਹਵਾਦ ਨੂੰ ਗੁਰਬਾਣੀ ਦੇ ਪ੍ਰਸੰਗ ਵਿਚ ਪੁਨਰ ਸਥਾਪਿਤ ਕਰਕੇ ਇਕ ਅਜਿਹੇ ਥੋਥੇ ਸਗੁਣਵਾਦ ਨੂੰ ਜਨਮ ਦਿੱਤਾ ਜੋ ਆਪਣੀ ਸਿੱਧਾਂਤਿਕ ਨਿਰਾਧਾਰਤਾ ਕਾਰਣ ਕੋਈ ਸਥਾਈ ਆਸਥਾ ਨ ਪੈਦਾ ਕਰਦਾ ਹੋਇਆ ਆਪਣੀ ਹੋਂਦ ਖ਼ਤਮ ਕਰ ਬੈਠਾ। ਸਾਹਿਤਿਕ ਸੋਹਜ ਇਸ ਰਚਨਾ ਵਿਚ ਪਰਮਾਰਥਾਂ ਕਰਕੇ ਹੈ। ਇਸ ਪੱਧਤੀ ਦੀ ਇਹ ਪਹਿਲੀ, ਪਰ ਪ੍ਰਮੁਖ ਰਚਨਾ ਹੈ। ਵਾਰਤਕ ਦਾ ਸਰੂਪ ਬੜਾ ਪ੍ਰੌਢ਼ ਅਤੇ ਗੰਭੀਰ ਹੈ, ਪਰ ਕਿਤੇ-ਕਿਤੇ ਅਸਪੱਸ਼ਟਤਾ ਦੀ ਸੀਮਾ ਤਕ ਵੀ ਪਹੁੰਚਿਆ ਜਾਪਦਾ ਹੈ। ਇਸ ਦੀ ਭਾਸ਼ਾ ਪੰਜਾਬੀ-ਨੁਮਾ ਸਾਧ ਭਾਸ਼ਾ ਹੈ। 'ਪੁਰਾਤਨ ਜਨਮਸਾਖੀ' ਵਾਲੀ ਨਾਟਕੀਅਤਾ, ਵਾਕਾਂ ਦੀ ਚੁਸਤੀ, ਵਿਵਰਣ ਦੀ ਪ੍ਰਵਾਹਮਾਨਤਾ ਇਸ ਵਿਚ ਕਾਫ਼ੀ ਘਟ ਗਈ ਹੈ। ਇਸ ਨੂੰ ਅਸੀਂ ਸਿੱਧਾਂਤਿਕ ਅਤੇ ਵਿਸ਼ਲੇਸ਼ਣਾਤਮਕ ਵਾਰਤਕ ਦੀ ਉਤਮ ਕ੍ਰਿਤੀ ਮੰਨਣੋਂ ਸੰਕੋਚ ਨਹੀਂ ਕਰ ਸਕਦੇ।

**(3) ਬਾਲਾ ਜਨਮਸਾਖੀ**

ਸਭ ਨਾਲੋਂ ਅਧਿਕ ਪ੍ਰਸਿੱਧ ਅਤੇ ਪ੍ਰਚਲਿਤ 'ਬਾਲਾ ਜਨਮਸਾਖੀ' ਜਾਂ 'ਭਾਈ ਬਾਲੇ ਵਾਲੀ ਜਨਮਸਾਖੀ' ਬਾਰੇ ਅਜ ਤਕ ਕੋਈ ਤੱਥ ਆਧਾਰਿਤ ਖੋਜ ਸਾਹਮਣੇ ਨਹੀਂ ਆਈ। ਪਰ ਫਿਰ ਵੀ ਕੁਝ ਯਤਨ ਜ਼ਰੂਰ ਕੀਤੇ ਗਏ ਹਨ। ਇਸ ਦੇ ਅਨੇਕ ਸੰਸਕਰਣ ਪ੍ਰਕਾਸ਼ਿਤ ਹੋ ਚੁਕੇ ਹਨ ਜਿਨ੍ਹਾਂ ਵਿਚੋਂ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਵਲੋਂ ਛਪੀ ਇਸ

ਜਨਮਸਾਖੀ ਦੀ ਛਾਪ ਦਾ ਕੁਝ ਜ਼ਿਆਦਾ ਮਹੱਤਵ ਹੈ ਕਿਉਂਕਿ ਉਸ ਦੇ ਸੰਪਾਦਕ ਡਾ. ਸ.ਸ.ਕੋਹਲੀ ਪੰਜਾਬੀ ਦੇ ਇਕ ਪ੍ਰਤਿਸ਼ਠਿਤ ਵਿਦਵਾਨ ਹਨ ਅਤੇ ਸਹਾਇਕ ਸੰਪਾਦਕ ਡਾ. ਜਗਜੀਤ ਸਿੰਘ ਨੇ ਜਨਮਸਾਖੀਆਂ ਉਤੇ ਹੀ ਪੀ-ਐਚ.ਡੀ ਦੀ ਡਿਗਰੀ ਪ੍ਰਾਪਤ ਕੀਤੀ ਹੈ। ਇਸ ਜਨਮਸਾਖੀ ਨੂੰ ਸੰਪਾਦਿਤ ਕਰਨ ਲਈ ਘਟ ਤੋਂ ਘਟ ਸਾਖੀਆਂ ਵਾਲੀ ਪੋਥੀ ਨੂੰ ਆਧਾਰ ਬਣਾਇਆ ਗਿਆ ਹੈ ਜੋ ਪੰਜਾਬ ਯੂਨੀਵਰਸਿਟੀ ਦੀ ਲਾਇਬ੍ਰੇਰੀ (ਹੱਥ-ਲਿਖਤ ਨੰ. 863) ਵਿਚ ਸੁਰਖਿਅਤ ਹੈ। ਅਜਿਹੇ ਆਧਾਰ 'ਤੇ, ਹੱਥ-ਲਿਖਤਾਂ ਦੇ ਸੰਪਾਦਨ ਦੀ ਤਕਨੀਕ ਅਨੁਸਾਰ ਇਸ ਸੰਸਕਰਣ ਨੂੰ ਵਿਗਿਆਨਿਕ ਸੰਪਾਦਨ ਨਹੀਂ ਕਿਹਾ ਜਾ ਸਕਦਾ ਕਿਉਂਕਿ ਇਸੇ ਦੀਆਂ ਕਈ ਤਿਥੀ-ਅੰਕਿਤ ਪੁਰਾਣੀਆਂ ਪੋਥੀਆਂ ਉਪਲਬਧ ਹਨ। ਇਸ ਦੀ ਤੁਲਨਾ ਸਿੱਖ ਅਜਾਇਬ ਘਰ ਵਾਲੀ ਹੱਥ-ਲਿਖਤ (ਨੰ. 2512) ਅਤੇ ਸੰ. 1715 ਬਿ. ਦੀ ਲਿਖੀ ਸ੍ਰੀ ਪਿਆਰੇ ਲਾਲ ਕਪੂਰ ਵਾਲੀ ਪੋਥੀ[45] ਨਾਲ ਕੀਤੀ ਗਈ ਹੈ। ਪਰ ਸੰਪਾਦਿਤ ਸੰਸਕਰਣ ਦੇ ਅਧਿਐਨ ਤੋਂ ਪਤਾ ਲਗਦਾ ਹੈ ਕਿ ਡਾ. ਜਗਜੀਤ ਸਿੰਘ ਨੇ ਆਪਣੀ ਮਰਜ਼ੀ ਅਨੁਸਾਰ ਕਿਤੇ ਕਿਤੇ ਹੀ ਕੁਝ ਪਾਠਾਂਤਰ ਨਿਰਦਿਸ਼ਟ ਕੀਤੇ ਹਨ, ਕਿਸੇ ਵਿਧੀਵਤ ਤੁਲਨਾਤਮਕ ਅਧਿਐਨ ਪ੍ਰਣਾਲੀ ਨੂੰ ਨਹੀਂ ਅਪਣਾਇਆ। ਇਸ ਨੂੰ ਕੁਲ ਮਿਲਾ ਕੇ ਆਧਾਰ ਹੱਥ-ਲਿਖਤ (ਨੰ.863) ਦਾ ਕੁਝ ਪੱਦ-ਟਿਪਣੀਆਂ ਸਹਿਤ ਪ੍ਰਕਾਸ਼ਿਤ ਸੰਸਕਰਣ ਹੀ ਕਿਹਾ ਜਾ ਸਕਦਾ ਹੈ, ਵਿਗਿਆਨਿਕ ਪਾਠ ਅਨੁਸੰਧਾਨ ਨਹੀਂ।

ਇਸ ਜਨਮਸਾਖੀ ਦੀਆਂ ਸਭ ਤੋਂ ਵੱਧ ਹੱਥ-ਲਿਖਤਾਂ ਮਿਲਦੀਆਂ ਹਨ ਜਿਨ੍ਹਾਂ ਦੇ ਪਾਠ ਵਧ ਘਟ ਹਨ। ਇਸ ਦੇ ਪ੍ਰਕਾਸ਼ਿਤ ਸੰਸਕਰਣਾਂ ਵਿਚ ਵੀ ਅਨੇਕ ਸ੍ਰੋਤਾਂ ਤੋਂ ਸਾਖੀਆਂ ਲੈ ਕੇ ਇਸ ਦੇ ਆਕਾਰ ਨੂੰ ਵਧਾਉਣ ਵਿਚ ਲੇਖਕਾਂ ਅਤੇ ਸੰਕਲਨ ਕਰਤਿਆਂ ਦੀ ਇਕ ਪ੍ਰਕਾਰ ਦੀ ਹੋੜ ਲਗੀ ਰਹੀ ਹੈ। ਇਸ ਦੀਆਂ ਪੋਥੀਆਂ ਤਿੰਨ ਪ੍ਰਮੁਖ ਪਾਠ-ਭੇਦਾਂ ਵਾਲੀਆਂ ਮਿਲਦੀਆਂ ਹਨ। ਇਕ ਉਹ ਪਾਠ ਭੇਦ ਹੈ ਜਿਸ ਵਿਚ ਗੁਰੂ ਨਾਨਕ ਦੇਵ ਜੀ ਦੇ ਚਰਿਤ੍ਰ ਨੂੰ ਦੂਸ਼ਿਤ ਕਰਨ ਅਤੇ ਹੰਦਾਲ ਦੀ ਪ੍ਰਤਿਸ਼ਠਾ ਵਧਾਣ ਵਾਲੀ ਬਹੁਤ ਸਾਮਗ੍ਰੀ ਸ਼ਾਮਲ ਹੈ। ਇਸ ਪਾਠ ਭੇਦ ਦੀਆਂ ਬਹੁਤ ਪੁਰਾਣੀਆਂ ਹੱਥ-ਲਿਖਤਾਂ ਮਿਲਦੀਆਂ ਹਨ। ਦੂਜਾ ਪਾਠ-ਭੇਦ ਉਹ ਹੈ, ਜਿਸ ਵਿਚ ਬਹੁਤ ਸਾਰੀਆਂ ਸਾਖੀਆਂ ਨੂੰ ਮਿਹਰਬਾਨ ਜਨਮਸਾਖੀ ਤੋਂ ਲੈ ਕੇ ਅਮਰ ਕਥਾ ਸਹਿਤ ਉਨ੍ਹਾਂ ਨੂੰ ਇਕ ਨਵਾਂ ਜਿਹਾ ਰੂਪ ਦੇ ਦਿੱਤਾ ਗਿਆ ਹੈ। ਇਸ ਦੀਆਂ ਜ਼ਿਆਦਾ ਤੋਂ ਜ਼ਿਆਦਾ 150/175 ਵਰ੍ਹੇ ਪੁਰਾਣੀਆਂ ਪੋਥੀਆਂ ਮਿਲਦੀਆਂ ਹਨ। ਤੀਜਾ ਉਹ ਪਾਠ-ਭੇਦ ਹੈ ਜਿਸ ਵਿਚ ਗੁਰੂ ਚਰਿਤ੍ਰ ਨੂੰ ਦੂਸ਼ਿਤ ਕਰਨ ਵਾਲੀਆਂ ਸਾਖੀਆਂ ਕਢ ਕੇ ਬਾਕੀ ਅੰਸ਼ ਨੂੰ ਵੀ ਨਵੇਂ ਸਿਰਿਓਂ ਤਰਤੀਬ ਦਿੱਤੀ ਗਈ ਹੈ।[46] ਇਸ ਰੂਪ ਵਾਲੀਆਂ ਵੀ ਬਹੁਤ ਘਟ ਪੋਥੀਆਂ ਮਿਲਦੀਆਂ ਹਨ। ਅਸਲ ਵਿਚ, ਦੂਜਾ ਅਤੇ ਤੀਜਾ ਪਾਠ-ਭੇਦ, ਪਹਿਲੇ ਪਾਠ ਭੇਦ ਦਾ ਹੀ ਸ਼ਰਧਾਲੂਆਂ ਦੁਆਰਾ ਸੋਧਿਆ ਅਤੇ ਵਧਾਇਆ ਹੋਇਆ ਰੂਪ ਹੈ ਅਤੇ ਪਹਿਲਾ ਪਾਠ-ਭੇਦ ਹੰਦਾਲੀਆਂ ਦੇ ਦਿਮਾਗ ਦੀ ਉਪਜ ਹੈ।[47] ਇਸ ਜਨਮਸਾਖੀ ਦਾ ਸੰਬੰਧ ਭਾਈ ਬਾਲੇ ਨਾਲ ਜੋੜਿਆ ਜਾਂਦਾ ਹੈ

ਅਤੇ ਇਸ ਵਿਚ ਇਹ ਵੀ ਲਿਖਿਆ ਗਿਆ ਹੈ ਕਿ ਬਾਲੇ ਦੁਆਰਾ ਜੁਟਾਈ ਸਾਰੀ ਸੂਚਨਾ ਗੁਰੂ ਅੰਗਦ ਦੇਵ ਨੇ ਪੈੜੇ ਮੋਖੇ ਰਾਹੀਂ ਇਸ ਜਨਮਸਾਖੀ ਵਿਚ ਅੰਕਿਤ ਕਰਵਾਈ ਹੈ। ਪਹਿਲੇ ਪਾਠ-ਭੇਦ ਵਾਲੀ 1715 ਬਿ. (1658 ਈ.) ਵਿਚ ਲਿਖੀ ਇਕ ਪੋਥੀ ਸ੍ਵ. ਸ੍ਰੀ ਪਿਆਰੇ ਲਾਲ ਕਪੂਰ ਦੀ ਸੰਤਾਨ (ਮਕਾਨ ਨੰ. 2768/1, ਗੱਲੀ ਪੀਪਲ ਮਹਾਂਦੇਵ, ਹੌਜ਼ ਕਾਜ਼ੀ, ਦਿੱਲੀ) ਪਾਸ ਸੁਰਖਿਅਤ ਹੈ ਅਤੇ 1781 ਬਿ. (1724 ਈ.) ਵਿਚ ਲਿਖੀ ਇਕ ਪੋਥੀ ਬਾਗੜੀਆਂ ਵਾਲੇ ਭਾਈ ਸਾਹਿਬ ਸਵ. ਸ੍ਰੀ ਅਰਿਦਮਨ ਸਿੰਘ ਦੇ ਪਰਿਵਾਰ ਪਾਸ ਪਈ ਹੈ।

ਇਸ ਜਨਮਸਾਖੀ ਵਿਚਲੀਆਂ ਗੁਰੂ ਜੀ ਦੇ ਅਪਮਾਨ ਦੀਆਂ ਸੂਚਕ ਸਾਖੀਆਂ, ਹੰਦਾਲ ਆਦਿ ਦੀ ਉਸਤਤ ਅਤੇ ਹੋਰ ਅਨੇਕ ਭੁੱਲਾਂ ਇਸ ਦੀ ਪ੍ਰਮਾਣਿਕਤਾ ਨੂੰ ਸ਼ਕੀ ਬਣਾ ਦਿੰਦੀਆਂ ਹਨ। ਇਹ ਸ਼ਕ ਭਾਈ ਮਨੀ ਸਿੰਘ ਦੀ ਜਨਮਸਾਖੀ ਅਨੁਸਾਰ ਇਸ ਦੇ ਰਚਨਾ-ਕਾਲ ਤੋਂ ਹੀ ਸ਼ੁਰੂ ਹੋ ਗਿਆ ਸੀ, ਪਰ ਇਸ ਦੀ ਗੰਭੀਰ ਆਲੋਚਨਾ ਸਭ ਤੋਂ ਪਹਿਲਾਂ ਪ੍ਰੋ. ਗੁਰਮੁਖ ਸਿੰਘ ਨੇ 1886 ਈ. ਦੀ ਸੁ-ਸੰਪਾਦਿਤ ਪਤ੍ਰਿਕਾ 'ਸੁਧਾਰਾਰਕ' (ਪੰਨਾ 33-113) ਵਿਚ ਕੀਤੀ ਅਤੇ ਜਿਸ ਦਾ ਵਿਸਤ੍ਰਿਤ ਅਤੇ ਵਿਵਸਥਿਤ ਰੂਪ ਭਾਈ ਕਰਮ ਸਿੰਘ ਦੀ ਰਚਨਾ 'ਕਤਕ ਕਿ ਵਿਸਾਖ' ਵਿਚ ਸਾਹਮਣੇ ਆਇਆ। ਪਰ ਨਿਰਣੇ ਦੇਣ ਵੇਲੇ ਭਾਈ ਕਰਮ ਸਿੰਘ ਨੇ ਵੀ ਇਕ ਪੱਖੀ ਜਿਹੀ ਰੁਚੀ ਅਪਣਾਈ। ਅਸਲ ਵਿਚ, ਭਾਈ ਬਾਲਾ ਅਤੇ ਪੈੜਾ ਮੋਖਾ ਇਹ ਦੋਵੇਂ ਵਿਅਕਤੀ ਹੁਣ ਤਕ ਉਪਲਬਧ ਸਾਮਗ੍ਰੀ ਦੇ ਆਧਾਰ 'ਤੇ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਅੰਗਦ ਦੇਵ ਜੀ ਦੇ ਸਮਕਾਲੀ ਸਿੱਧ ਨਹੀਂ ਹੁੰਦੇ। ਪਰ ਇਸ ਜਨਮਸਾਖੀ ਦੀਆਂ ਅੰਦਰਲੀਆਂ ਗਵਾਹੀਆਂ ਅਤੇ ਇਸ ਦੀ ਸੰਨ 1658 ਈ. (1715 ਬਿ.) ਦੀ ਨਕਲ ਕੀਤੀ ਪੋਥੀ ਦੀ ਉਪਲਬਧੀ ਕਰ ਕੇ ਅਤੇ ਹੋਰ ਕਈਆਂ ਪ੍ਰਮਾਣਾਂ ਦੇ ਆਧਾਰ 'ਤੇ ਇਸ ਦੀ ਰਚਨਾ 1640 ਈ. ਦੇ ਆਸ ਪਾਸ ਮੰਨੀ ਜਾ ਸਕਦੀ ਹੈ।[48] ਇਸ ਸਥਾਪਨਾ ਨਾਲ ਡਾ. ਸਾਧੂ ਰਾਮ ਸ਼ਾਰਦਾ ਦੀ ਇਹ ਮਾਨਤਾ ਨਿਰਮੂਲ ਸਿੱਧ ਹੋ ਜਾਂਦੀ ਹੈ ਕਿ ਇਹ ਜਨਮਸਾਖੀ 1715 ਈ. ਤੋਂ ਬਾਦ ਅਤੇ 1724 ਈ. ਤੋਂ ਪਹਿਲਾਂ ਲਿਖੀ ਗਈ ਸੀ।[49] ਇਸ ਦੇ ਨਾਲ ਹੀ ਡਾ. ਜਗਜੀਤ ਸਿੰਘ ਦੀ ਇਸ ਧਾਰਣਾ ਦਾ ਵੀ ਖੰਡਨ ਹੋ ਜਾਂਦਾ ਹੈ ਕਿ ਇਹ 18ਵੀਂ ਸਦੀ ਦੇ ਸ਼ੁਰੂ ਦੀ ਰਚਨਾ ਹੈ,[50] ਭਾਵੇਂ ਹੁਣ ਉਨ੍ਹਾਂ ਨੇ ਆਪਣੇ ਮਤ ਵਿਚ ਕੁਝ ਸੁਧਾਰ ਕਰ ਲਿਆ ਹੈ।[51]

ਆਮ ਤੌਰ 'ਤੇ ਇਸ ਜਨਮਸਾਖੀ ਦੇ ਪਾਠ-ਭੇਦਾਂ ਵਿਚ 75 ਤੋਂ ਲੈ ਕੇ 100 ਤਕ ਸਾਖੀਆਂ ਸੰਕਲਿਤ ਮਿਲਦੀਆਂ ਹਨ, ਜਿਨ੍ਹਾਂ ਵਿਚੋਂ 35 ਸਾਖੀਆਂ ਉਤੇ 'ਪੁਰਾਤਨ ਜਨਮਸਾਖੀ' ਦੀ ਸਪੱਸ਼ਟ ਛਾਪ ਮਿਲਦੀ ਹੈ। ਕੁਝ ਦਾ ਸੰਬੰਧ 'ਮਿਹਰਬਾਨ ਜਨਮਸਾਖੀ' ਦੇ ਪਹਿਲੇ ਭਾਗ ਨਾਲ ਜੋੜਿਆ ਜਾ ਸਕਦਾ ਹੈ। ਬਾਕੀਆਂ ਵਿਚੋਂ ਬਹੁਤ ਸਾਰੀਆਂ ਨਵੀਆਂ ਅਤੇ ਕਲਪਨਾ-ਪ੍ਰਸੂਤ ਹਨ। ਇਨ੍ਹਾਂ ਸਾਖੀਆਂ ਦੀ ਸਭ ਤੋਂ ਵਡੀ ਵਿਸ਼ੇਸ਼ਤਾ ਪੌਰਾਣਿਕ ਪ੍ਰਵਿੱਤੀਆਂ ਨੂੰ ਗੁਰੂ ਜੀ ਦੀਆਂ ਜੀਵਨ ਘਟਨਾਵਾਂ ਉਤੇ ਅਰੋਪਿਤ ਕਰਨਾ ਹੈ। ਇਸ ਤਰ੍ਹਾਂ ਇਤਿਹਾਸਿਕ ਦ੍ਰਿਸ਼ਟੀ ਤੋਂ ਇਸ ਜਨਮਸਾਖੀ ਦਾ ਮਹੱਤਵ ਘਟ ਹੈ, ਪਰ

ਚੂੰਕਿ ਇਸ ਨਾਲ ਜਿਗਿਆਸੂਆਂ ਦੀ ਗੁਰੂ-ਚਰਿਤ੍ਰ ਦੇ ਅਲੌਕਿਕ ਅਥਵਾ ਮਿਥਕ ਪੱਖ ਦੀ ਜਾਣਕਾਰੀ ਲਈ ਯੁਗ ਅਨੁਕੂਲ ਲੋੜੀਂਦੀ ਤ੍ਰਿਪਤੀ ਹੁੰਦੀ ਸੀ, ਇਸ ਲਈ ਇਸ ਦਾ ਪ੍ਰਚਾਰ ਬਾਕੀਆਂ ਨਾਲੋਂ ਕਿਤੇ ਅਧਿਕ ਹੈ। ਸਾਹਿਤਿਕ ਦ੍ਰਿਸ਼ਟੀ ਤੋਂ ਜੋ ਕਲਾਤਮਕ ਵਾਰਤਕ 'ਪੁਰਾਤਨ ਜਨਮਸਾਖੀ' ਰਾਹੀਂ ਪ੍ਰਾਪਤ ਹੋਈ ਹੈ ਅਤੇ ਪਰਮਾਰਥਿਕ ਵਿਸ਼ਲੇਸ਼ਣ ਵਾਲੀ ਜੋ ਵਾਰਤਕ 'ਮਿਹਰਬਾਨ ਜਨਮਸਾਖੀ' ਤੋਂ ਮਿਲੀ ਹੈ, ਉਸ ਸਾਹਿਤਿਕ ਸੋਹਜ ਦੇ ਇਸ ਜਨਮਸਾਖੀ ਵਿਚ ਦਰਸ਼ਨ ਨਹੀਂ ਹੁੰਦੇ। ਸਾਧਾਰਣ ਭਾਸ਼ਾ ਅਤੇ ਸਾਧਾਰਣ ਸ਼ੈਲੀ ਦੋਵੇਂ ਮਿਲ ਕੇ ਇਸ ਦੇ ਸੋਹਜ ਨੂੰ ਕੋਈ ਨਿਖਾਰ ਪ੍ਰਦਾਨ ਨਹੀਂ ਕਰਦੀਆਂ ਅਤੇ ਚਮਤਕਾਰ ਪ੍ਰਧਾਨ ਸਾਖੀਆਂ ਦੇ ਸਮਾਵੇਸ਼ ਕਾਰਣ ਸ਼ੈਲੀ ਦਾ ਸਰੂਪ ਰੋਮਾਂਟਿਕ ਜਿਹਾ ਹੋ ਗਿਆ ਹੈ ਜੋ ਅੰਧ-ਨਿਸ਼ਠਾ ਵਾਲੇ ਪਾਠਕ ਤੋਂ ਸਿਵਾ ਹੋਰ ਕਿਸੇ ਲਈ ਕੋਈ ਵਿਸ਼ੇਸ਼ ਆਕਰਸ਼ਣ ਨਹੀਂ ਰਖਦਾ।

**(4) ਮਨੀ ਸਿੰਘ ਜਨਮਸਾਖੀ**

ਇਹ ਅਠਾਰ੍ਹਵੀਂ ਸਦੀ ਦੇ ਪਹਿਲੇ ਅੱਧ ਵਿਚ ਲਿਖੀ ਗਈ ਮਹੱਤਵ-ਪੂਰਣ ਜਨਮਸਾਖੀ ਹੈ। ਚੂੰਕਿ ਇਸ ਦਾ ਆਧਾਰ ਭਾਈ ਗੁਰਦਾਸ ਦੀ ਪਹਿਲੀ ਵਾਰ 'ਗਿਆਨ ਰਤਨਾਵਲੀ' ਹੈ, ਇਸ ਲਈ ਇਸ ਜਨਮਸਾਖੀ ਦਾ ਇਕ ਨਾਂ 'ਗਿਆਨ ਰਤਨਾਵਲੀ' ਵੀ ਪ੍ਰਸਿੱਧ ਹੈ। ਇਹ ਰਚਨਾ ਭਾਈ ਮਨੀ ਸਿੰਘ ਦੇ ਨਾਂ ਨਾਲ ਸੰਬੰਧਿਤ ਹੈ। ਭਾਈ ਮਨੀ ਸਿੰਘ ਦਾ ਸਿੱਖ ਜਗਤ ਵਿਚ ਮਹੱਤਵਪੂਰਣ ਸਥਾਨ ਹੈ। ਉਹ ਨ ਕੇਵਲ ਇਕ ਆਦਰਸ਼ ਸ਼ਹੀਦ ਸਨ, ਸਗੋਂ ਗੁਰੂ ਗੋਬਿੰਦ ਸਿੰਘ ਜੀ ਦੇ ਪਿਛੋਂ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਮੁੱਖ ਗ੍ਰੰਥੀ ਹੋਣ ਦੀ ਜ਼ਿੰਮੇਵਾਰੀ ਵੀ ਉਨ੍ਹਾਂ ਉਤੇ ਪਾਈ ਗਈ ਸੀ। ਇਸ ਜਨਮਸਾਖੀ ਦੀ ਪ੍ਰਸਤਾਵਨਾ ਵਿਚ ਲਿਖਿਆ ਹੈ ਕਿ ਜਨਮਸਾਖੀਆਂ ਵਿਚ ਰਲੇ ਪੈ ਜਾਣ ਕਾਰਣ ਇਕ ਵਾਰ ਸਿੱਖਾਂ ਨੇ ਭਾਈ ਮਨੀ ਸਿੰਘ ਅਗੇ ਅਰਦਾਸ ਕੀਤੀ ਕਿ ਜਨਮਸਾਖੀ ਵਿਚ ਛੋਟੇ ਮੇਲ ਵਾਲਿਆਂ ਨੇ ਕੁਝ ਅਸ਼ੋਭਨੀਕ ਗੱਲਾਂ ਭਰ ਦਿੱਤੀਆਂ ਹਨ ਜਿਨ੍ਹਾਂ ਨੂੰ ਪੜ੍ਹ ਕੇ ਗੁਰੂ ਜੀ ਪ੍ਰਤਿ ਸਿੱਖਾਂ ਦਾ ਵਿਸ਼ਵਾਸ ਘਟਦਾ ਹੈ। ਚੂੰਕਿ ਤੁਸੀਂ ਪ੍ਰਾਮਾਣਿਕ ਸਿੱਖ ਵਿਦਵਾਨ ਹੋ, ਇਸ ਲਈ ਅਸਲੀਅਤ ਦਾ ਨਿਤਾਰਾ ਕਰ ਦਿਓ। ਤਾਂ ਉੱਤਰ ਵਜੋਂ ਭਾਈ ਮਨੀ ਸਿੰਘ ਨੇ ਦਸਿਆ ਕਿ ਭਾਈ ਗੁਰਦਾਸ ਦੀ ਜੋ ਪਹਿਲੀ ਵਾਰ 'ਗਿਆਨ ਰਤਨਾਵਲੀ' ਹੈ, ਉਹੀ ਜਨਮਸਾਖੀ ਹੈ।[52] ਇਸ ਪਿਛੋਂ ਭਾਈ ਜੀ ਨੂੰ ਸਿੱਖਾਂ ਅਰਜ਼ ਕੀਤੀ ਕਿ ਸਿੱਖਾਂ ਦੇ ਹਿਤ ਲਈ ਇਸ ਵਾਰ ਦਾ ਟੀਕਾ ਕਰ ਦਿਓ।[53] ਉਨ੍ਹਾਂ ਦੀ ਪ੍ਰਾਰਥਨਾ ਮੰਨ ਕੇ ਭਾਈ ਸਾਹਿਬ ਨੇ ਕਥਾ-ਵਾਰਤਾ ਦੇ ਰੂਪ ਵਿਚ ਵਾਰ ਦਾ ਟੀਕਾ ਸੁਣਾਇਆ ਅਤੇ ਪ੍ਰਸੰਗ-ਕ੍ਰਮ ਅਨੁਸਾਰ ਦਸਮ ਗੁਰੂ ਦੇ ਦਰਬਾਰ ਵਿਚ ਗੁਰੂ ਨਾਨਕ ਦੇਵ ਜੀ ਬਾਰੇ ਸੁਣੀਆਂ ਸਾਖੀਆਂ ਨੂੰ ਵੀ ਸ਼ਾਮਲ ਕਰ ਲਿਆ।[54] ਇਸ ਤਰ੍ਹਾਂ ਇਹ ਜਨਮਸਾਖੀ ਭਾਈ ਗੁਰਦਾਸ ਦੀ ਪਹਿਲੀ ਵਾਰ ਉਤੇ ਆਧਾਰਿਤ ਅਜਿਹੀ ਵਿਸਤਾਰਪੂਰਣ ਜਨਮਸਾਖੀ ਹੈ ਜਿਸ ਦੀ ਰਚਨਾ ਦਾ ਉਦੇਸ਼ ਗੁਰੂ ਜੀ ਦੀ ਜੀਵਨੀ ਨੂੰ ਸ਼ੁੱਧ ਰੂਪ ਵਿਚ ਲਿਖਣਾ ਹੈ।

ਇਸ ਵਿਚ ਚੂੰਕਿ ਭਾਈ ਮਨੀ ਸਿੰਘ ਦਾ ਨਾਂ ਅਨੁਜ ਪੁਰਸ਼ ਦੇ ਰੂਪ ਵਿਚ

ਲਿਖਿਆ ਹੈ, ਇਸ ਲਈ ਇਸ ਦਾ ਲੇਖਕ ਭਾਈ ਮਨੀ ਸਿੰਘ ਨਹੀਂ ਹੋ ਸਕਦਾ। ਇਹ ਕਿਸੇ ਹੋਰ ਦੀ ਰਚਨਾ ਹੋ ਸਕਦੀ ਹੈ ਜਿਸ ਨੇ ਸ਼ਰਧਾ ਵਸ ਸਾਰਾ ਪ੍ਰਸੰਗ ਭਾਈ ਜੀ ਦੇ ਨਾਂ ਨਾਲ ਸੰਬੰਧਿਤ ਕਰ ਦਿੱਤਾ। ਨਵੀਂ ਖੋਜ ਅਨੁਸਾਰ ਭਾਈ ਗੁਰਦਾਸ ਦੀ ਪਹਿਲੀ ਵਾਰ ਦਾ ਟੀਕਾ ਨਿੱਤ ਦੀ ਕਥਾ-ਵਾਰਤਾ ਦੇ ਰੂਪ ਵਿਚ ਭਾਈ ਮਨੀ ਸਿੰਘ ਨੇ ਕੀਤਾ ਜਿਸ ਨੂੰ ਗੁਰਬਖ਼ਸ ਸਿੰਘ ਨੇ ਸੁਣਿਆ ਤੇ ਭਾ. ਗੁਰਬਖਸ਼ ਸਿੰਘ ਪਾਸੋਂ ਭਾ. ਸੂਰਤ ਸਿੰਘ ਨੇ ਸੁਣ ਕੇ ਉਸ ਨੂੰ ਲਿਖਤੀ ਰੂਪ ਦਿੱਤਾ।[15] ਭਾਈ ਸੂਰਤ ਸਿੰਘ ਚਨੀਓਟ (ਪੱਛਮੀ ਪੰਜਾਬ) ਦੇ ਵਸਨੀਕ ਸੀ ਅਤੇ ਗੁਰੂ ਘਰ ਪ੍ਰਤਿ ਉਸ ਦੀ ਅਪਾਰ ਸ਼ਰਧਾ ਸੀ।[16] ਇਸ ਦਾ ਰਚਨਾ-ਕਾਲ ਡਾ. ਤਰਲੋਚਨ ਸਿੰਘ ਦੀ ਖੋਜ ਅਨੁਸਾਰ 1730 ਤੋਂ 1735 ਈ. ਦੇ ਨੇੜੇ ਤੇੜੇ ਹੈ।[17]

ਇਸ ਜਨਮਸਾਖੀ ਵਿਚ ਗੁਰੂ ਨਾਨਕ ਦੇਵ ਜੀ ਦੇ ਜੀਵਨ ਸੰਬੰਧੀ ਭਾਈ ਗੁਰਦਾਸ ਦੀ ਪਹਿਲੀ ਵਾਰ ਵਾਲੀ ਸੂਚਨਾ ਅਤੇ ਸੰਕੇਤਾਂ ਨੂੰ ਕੇਵਲ ਵਿਸਤਾਰ ਨਾਲ ਹੀ ਬਿਆਨ ਨਹੀਂ ਕੀਤਾ ਗਿਆ, ਸਗੋਂ ਹੋਰ ਵੀ ਬਹੁਤ ਸਾਰੀਆਂ ਸਾਖੀਆਂ ਸ਼ਾਮਲ ਕਰ ਲਈਆਂ ਗਈਆਂ ਹਨ ਜਿਨ੍ਹਾਂ ਦਾ ਮੂਲ ਵਾਰ ਵਿਚ ਕਿਤੇ ਕੋਈ ਉਲੇਖ ਨਹੀਂ ਹੋਇਆ। ਇਸ ਵਿਚ ਕੁਲ ਮਿਲਾ ਕੇ 225 ਪ੍ਰਸੰਗ ਜਾਂ ਸਾਖੀਆਂ ਹਨ, ਜਿਨ੍ਹਾਂ ਵਿਚੋਂ ਸੱਤ ਸਾਖੀਆਂ ਦਾ ਸੰਬੰਧ ਗੁਰੂ ਨਾਨਕ ਤੋਂ ਬਾਦ ਹੋਏ ਗੁਰੂਆਂ ਨਾਲ ਹੈ। ਇਨ੍ਹਾਂ ਸਾਖੀਆਂ ਦਾ ਅਧਿਐਨ ਕੀਤਿਆਂ ਪਤਾ ਲਗਦਾ ਹੈ ਕਿ ਕਰਤਾ ਨੇ ਮੁੱਖ ਤੌਰ 'ਤੇ ਬਾਲਾ ਜਨਮਸਾਖੀ ਨੂੰ ਆਧਾਰ ਬਣਾਇਆ ਹੈ, ਭਾਵੇਂ ਉਨ੍ਹਾਂ ਸਾਖੀਆਂ ਦਾ ਮੁਹਾਂਦਰਾ ਭਾਈ ਗੁਰਦਾਸ ਦੀ ਵਾਰ ਅਨੁਸਾਰ ਸੰਵਾਰਿਆ ਗਿਆ ਹੈ। ਲੋੜ ਅਨੁਸਾਰ ਲੇਖਕ ਨੇ 'ਪੁਰਾਤਨ ਜਨਮਸਾਖੀ' ਅਤੇ ਸੋਢੀ ਮਿਹਰਬਾਨ ਦੀ ਲਿਖੀ ਜਨਮਸਾਖੀ ਤੋਂ ਵੀ ਲਾਭ ਉਠਾਇਆ ਹੈ। ਪਰ ਚੂੰਕਿ ਇਹ ਭਾਈ ਗੁਰਦਾਸ ਦੀ ਪਹਿਲੀ ਵਾਰ ਉਤੇ ਆਧਾਰਿਤ ਹੈ, ਇਸ ਲਈ ਇਸ ਦਾ ਕ੍ਰਮ ਬਹੁਤ ਕੁਝ ਵਾਰ ਅਨੁਸਾਰ ਹੀ ਹੈ। ਵਾਰ ਦੀਆਂ ਪਹਿਲੀਆਂ 22 ਪਉੜੀਆਂ ਵਿਚ ਚਿਤਰੇ ਵੱਖ-ਵੱਖ ਧਰਮਾਂ ਅਤੇ ਸੰਪ੍ਰਦਾਵਾਂ ਦੇ ਪਿਛੋਕੜ ਦੇ ਪ੍ਰਸੰਗ ਵਿਚ ਦੂਜੇ ਧਰਮਾਂ ਬਾਰੇ ਬੜੇ ਵਿਸਤਾਰ ਨਾਲ ਚਰਚਾ ਹੋਈ ਹੈ। ਇਸ ਦੇ ਵਰਣਿਤ ਵਿਸ਼ੇ ਦੀ ਵਿਸ਼ੇਸ਼ਤਾ ਕੁਝ ਇਸੇ ਪ੍ਰਕਾਰ ਹੈ— ਇਕ, ਇਸ ਜਨਮਸਾਖੀ ਵਿਚ ਥਾਂ ਪਰ ਥਾਂ ਸਿੱਖਾਂ ਵਲੋਂ ਪੁੱਛਾਂ ਕਰਵਾ ਕੇ ਭਾਈ ਮਨੀ ਸਿੰਘ ਵਲੋਂ ਉਨ੍ਹਾਂ ਦੇ ਸ਼ੰਕਿਆਂ ਦਾ ਨਿਰਾਕਰਣ ਕਰਵਾਇਆ ਗਿਆ ਹੈ। ਦੂਜੇ, ਇਸ ਵਿਚ ਘਟ ਤੋਂ ਘਟ ਅਪ੍ਰਮਾਣਿਕ ਬਾਣੀ ਨੂੰ ਗੁਰੂ ਜੀ ਦੇ ਮੁਖ ਤੋਂ ਉਚਾਰਣ ਕਰਵਾਇਆ ਗਿਆ ਹੈ। ਤੀਜੇ, ਬਾਣੀ ਦੀਆਂ ਤੁਕਾਂ ਦੀ ਵਿਆਖਿਆ ਕਰਨ ਵੇਲੇ ਗੁਰਮਤ ਸਿੱਧਾਂਤਾਂ ਦਾ ਖ਼ਾਸ ਧਿਆਨ ਰਖਿਆ ਗਿਆ ਹੈ। ਚੌਥੇ, ਇਹ ਇਕ ਪ੍ਰਕਾਰ ਦਾ ਗਿਆਨ ਕੋਸ਼ ਹੈ ਜਿਸ ਵਿਚ ਹੋਰਨਾਂ ਮਤ-ਮਤਾਂਤਰਾਂ ਬਾਰੇ ਵੀ ਪ੍ਰਕਾਸ਼ ਪਾਇਆ ਗਿਆ ਹੈ। ਪੰਜਵੇਂ, ਇਸ ਵਿਚ ਗੁਰਬਾਣੀ ਦੀ ਵਿਆਖਿਆ, ਪਰਮਾਰਥ ਅਤੇ ਕੁਝ ਕੁ ਪ੍ਰਮੁਖ ਬਾਣੀਆਂ ਦੇ ਟੀਕੇ ਵੀ ਦਰਜ ਕੀਤੇ ਗਏ ਹਨ, ਜੋ ਇਸ ਰਚਨਾ ਦੇ ਮਹੱਤਵ ਨੂੰ ਹੋਰ ਵਧਾਉਂਦੇ ਹਨ।

ਸ਼ੈਲੀ ਦੀ ਦ੍ਰਿਸ਼ਟੀ ਤੋਂ ਇਹ ਇਸ ਕਾਲ ਦੀ ਪ੍ਰਮੁਖ ਵਾਰਤਕ ਪ੍ਰਾਪਤੀ ਹੈ, ਪਰ

ਉਂਜ ਇਹ ਪਿਛਲੀ ਸਦੀ ਦੀਆਂ ਜਨਮਸਾਖੀਆਂ ਦੀ ਸ਼ੈਲੀ ਤੋਂ ਕੋਈ ਵਿਲੱਖਣ ਗੱਲ ਨਹੀਂ ਕਰਦੀ। ਸਗੋਂ ਇਸ ਵਿਚ 'ਪੁਰਾਤਨ ਜਨਮਸਾਖੀ' ਵਾਲੀ ਨਾਟਕੀਅਤਾ ਕਿਤੇ ਲਭਦੀ ਨਹੀਂ। ਇਸ ਦਾ ਬ੍ਰਿਤਾਂਤ ਬੜਾ ਸਿੱਧਾ ਸਾਦਾ ਹੈ ਅਤੇ ਸੰਵਾਦਾਂ ਵਿਚ ਰੋਚਕਤਾ ਵੀ ਨਹੀਂ ਹੈ। ਵਿਆਖਿਆਮਈ ਸ਼ੈਲੀ ਦੇ ਨਮੂਨੇ ਬਾਣੀ ਦੇ ਟੀਕਿਆਂ ਵਿਚ ਵੇਖੇ ਜਾ ਸਕਦੇ ਹਨ।

ਇਹ ਟੀਕੇ ਸੋਢੀ ਮਿਹਰਬਾਨ ਦੇ ਟੀਕਿਆਂ ਨਾਲੋਂ ਜ਼ਿਆਦਾ ਸਪੱਸ਼ਟ ਅਤੇ ਸਰਲ ਹਨ। ਦਾਰਸ਼ਨਿਕ ਸ਼ੈਲੀ ਦੇ ਨਮੂਨੇ ਉਥੇ ਮਿਲਦੇ ਹਨ, ਜਿਥੇ ਗੁਰੂ ਜੀ ਨੇ ਹੋਰਨਾਂ ਮਤਾਂ ਵਾਲਿਆਂ ਨਾਲ ਸਿੱਧਾਂਤਾਂ ਬਾਰੇ ਵਿਚਾਰ ਵਟਾਂਦਰਾ ਕੀਤਾ ਹੈ, ਖ਼ਾਸ ਤੌਰ 'ਤੇ ਨਾਥਾਂ ਯੋਗੀਆਂ ਨਾਲ ਹੋਈਆਂ ਗੋਸ਼ਟਾਂ ਦੇ ਪ੍ਰਸੰਗ ਵਿਚ। ਇਸ ਜਨਮਸਾਖੀ ਦੀ ਬੋਲੀ ਵਿਸ਼ੇ ਅਨੁਸਾਰ ਆਪਣਾ ਰੂਪ ਬਦਲਦੀ ਰਹਿੰਦੀ ਹੈ, ਇਸ ਲਈ ਇਕਸਾਰ ਨਹੀਂ ਹੈ। ਬ੍ਰਿਤਾਂਤ ਵੇਲੇ ਉਸ ਦਾ ਸਰੂਪ ਅਧਿਕ ਪੰਜਾਬੀ ਵਾਲਾ ਹੈ ਅਤੇ ਸਿੱਧਾਂਤਿਕ ਚਰਚਾ ਵੇਲੇ ਹਿੰਦਵੀ ਤੋਂ ਬਹੁਤ ਪ੍ਰਭਾਵਿਤ ਹੈ। ਸੂਫ਼ੀ ਦਰਵੇਸ਼ਾਂ ਨਾਲ ਗੱਲਬਾਤ ਕਰਨ ਵੇਲੇ ਜਾਂ ਇਸਲਾਮੀ ਮਸਲੇ ਬਾਰੇ ਕੋਈ ਵਿਚਾਰ ਕਰਨ ਵੇਲੇ ਸ਼ਬਦਾਵਲੀ ਵਿਚ ਅਰਬੀ ਫ਼ਾਰਸੀ ਦੇ ਸ਼ਬਦ ਅਧਿਕ ਸ਼ਾਮਲ ਹੋ ਗਏ ਹਨ। ਵਿਆਕਰਣ ਦੀ ਦ੍ਰਿਸ਼ਟੀ ਤੋਂ ਇਸ ਜਨਮਸਾਖੀ ਦੀ ਬੋਲੀ ਪਹਿਲੀਆਂ ਜਨਮਸਾਖੀਆਂ ਨਾਲੋਂ ਜ਼ਿਆਦਾ ਸਫਲ ਅਤੇ ਮਰਯਾਦਾ ਵਿਚ ਚਲਣ ਵਾਲੀ ਹੈ। ਇਸ ਦੇ ਵਾਕਾਂ ਦੀ ਕਣਤਰ ਵੀ ਅਗਲੇਰੇ ਰੂਪਾਂ ਨਾਲੋਂ ਜ਼ਿਆਦਾ ਨਿਖਰਵੀਂ ਅਤੇ ਸਪੱਸ਼ਟ ਹੈ।

ਸਾਰਾਂਸ਼ ਰੂਪ ਵਿਚ ਕਿਹਾ ਜਾ ਸਕਦਾ ਹੈ ਕਿ ਜਨਮਸਾਖੀ ਪਰੰਪਰਾ ਦਾ ਲਿਖਤ ਰੂਪ ਵਿਚ ਆਰੰਭ 'ਪੁਰਾਤਨ ਜਨਮਸਾਖੀ' ਤੋਂ ਹੋਇਆ ਅਤੇ ਬਾਦ ਵਿਚ ਇਹ ਚਾਰ ਸ਼ਾਖਾਵਾਂ ਵਿਚ ਵੰਡ ਗਈ, ਯਥਾ ਪੁਰਾਤਨ, ਮਿਹਰਬਾਨ, ਬਾਲਾ ਅਤੇ ਮਨੀ ਸਿੰਘ। ਇਨ੍ਹਾਂ ਸ਼ਾਖਾਵਾਂ ਵਿਚੋਂ ਕੁਝ ਦੀਆਂ ਅਗੋਂ ਉਪ-ਸ਼ਾਖਾਵਾਂ ਵੀ ਹੋਂਦ ਵਿਚ ਆਈਆਂ। ਪਰ ਕਲਾਤਮਕਤਾ ਦੀ ਜਿਸ ਟੀਸੀ ਨੂੰ 'ਪੁਰਾਤਨ ਜਨਮਸਾਖੀ' ਦੇ ਲੇਖਕ ਨੇ ਛੋਹ ਦਿੱਤਾ, ਉਸ ਤਕ ਉੱਚਾ ਉਠ ਸਕਣਾ ਪਰਵਰਤੀ ਸਾਖੀਕਾਰਾਂ ਦੇ ਵਸ ਦੀ ਗੱਲ ਨਹੀਂ ਰਹੀ।

ਇਸ ਪਰੰਪਰਾ ਨਾਲ ਸੰਬੰਧਿਤ ਭਗਤ ਰੈਦਾਸ, ਭਗਤ ਕਬੀਰ ਆਦਿ ਦੀਆਂ ਜਨਮਸਾਖੀਆਂ ਬਹੁਤ ਪਰਵਰਤੀ ਹਨ ਅਤੇ ਗੁਰੂ ਨਾਨਕ ਦੀਆਂ ਜਨਮਸਾਖੀਆਂ ਦੇ ਅਨੁਕਰਣ 'ਤੇ ਲਿਖੀਆਂ ਗਈਆਂ ਹਨ। ਇਨ੍ਹਾਂ ਦੀ ਭਾਸ਼ਾ ਸਾਧ ਭਾਸ਼ਾ ਹੈ। ਪੰਜਾਬੀ ਵਾਰਤਕ ਦੀ ਜਨਮਸਾਖੀ ਪਰੰਪਰਾ ਦੇ ਪ੍ਰਸੰਗ ਵਿਚ ਉਨ੍ਹਾਂ ਦੀ ਕੋਈ ਉਚੇਚੀ ਦੇਣ ਨਹੀਂ ਹੈ। 'ਪਰਚੀ ਹੰਦਾਲ ਕੀ' ਅਤੇ 'ਗੋਸ਼ਟਾਂ ਮਿਹਰਬਾਨ ਜੀ ਕੀਆਂ' ਦੋ ਹੋਰ ਅਜਿਹੀਆਂ ਰਚਨਾਵਾਂ ਹਨ ਜਿਨ੍ਹਾਂ ਵਿਚ ਕ੍ਰਮਵਾਰ ਬਾਬਾ ਹੰਦਾਲ ਅਤੇ ਸੋਢੀ ਮਿਹਰਬਾਨ ਦੇ ਅਧਿਆਤਮ ਅਵਲੰਬਿਤ ਜੀਵਨ ਬ੍ਰਿਤਾਂਤ ਨੂੰ ਅੰਕਿਤ ਕੀਤਾ ਗਿਆ ਹੈ, ਪਰ ਇਨ੍ਹਾਂ ਨੂੰ ਜਨਮਸਾਖੀ ਪਰੰਪਰਾ ਦੀਆਂ ਰਚਨਾਵਾਂ ਮੰਨਣੋਂ ਵਿਦਵਾਨਾਂ ਨੇ ਸੰਕੋਚ ਕੀਤਾ ਹੈ, ਉਂਜ

ਭਾਵੇਂ ਪੰਜਾਬੀ ਵਾਰਤਕ ਦੇ ਵਿਕਾਸ ਵਿਚ ਉਨ੍ਹਾਂ ਦਾ ਮਹੱਤਵਪੂਰਣ ਯੋਗਦਾਨ ਹੈ। 'ਗੋਸ਼ਟਾਂ ਮਿਹਰਬਾਨ ਜੀ ਕੀਆਂ' ਦੁਆਰਾ ਪੰਜਾਬੀ ਵਾਰਤਕ ਵਿਚ ਪਹਿਲੀ ਵਾਰ ਭਾਰਤੀ ਦਰਸ਼ਨ ਨੂੰ ਬੜੀ ਸਰਲ, ਸਪੱਸ਼ਟ ਅਤੇ ਸੁਬੋਧ ਸ਼ੈਲੀ ਵਿਚ ਪ੍ਰਸਤੁਤ ਕਰ ਕੇ ਉਸ ਨੂੰ ਸਿੱਧਾਂਤ ਪ੍ਰਧਾਨ ਅਭਿਵਿਅਕਤੀ ਲਈ ਯੋਗ ਸਿੱਧ ਕੀਤਾ ਗਿਆ ਹੈ।

ਫੁਟ ਨੋਟ

1. ਉੱਤਰੀ ਭਾਰਤ ਕੀ ਸੰਤ ਪਰੰਪਰਾ, ਪੰਨਾ 178.
2. ਹਿੰਦੀ ਸਾਹਿਤ੍ਯ ਕੋਸ਼, ਭਾਗ 2, ਪੰਨਾ 588.
3. ਹਿੰਦੀ ਸਾਹਿਤ੍ਯ ਕਾ ਆਦਿ-ਕਾਲ, ਪੰਨਾ 112.
4. ਗੁਰੂ ਗ੍ਰੰਥ (ਸਿਰੀ ਰਾਗ ਕੀ ਵਾਰ, ਮ. 4), ਪੰਨਾ 87.
5. ਮਹਾਨ ਕੋਸ਼, ਪੰਨਾ 135.
6. ਪ੍ਰਸਤੁਤ ਲੇਖਕ ਨੇ ਸੰਨ 1970 ਵਿਚ ਭਾਈ ਵੀਰ ਸਿੰਘ ਦੁਆਰਾ ਸੰਪਾਦਿਤ 'ਪੁਰਾਤਨ ਜਨਮਸਾਖੀ' ਦਾ ਪਹਿਲੀ ਵਾਰ ਦੇਵਨਾਗਰੀ ਸੰਸਕਰਣ ਤਿਆਰ ਕੀਤਾ ਜੋ ਭਾਸ਼ਾ ਵਿਭਾਗ ਦੁਆਰਾ ਪ੍ਰਕਾਸ਼ਿਤ ਹੋ ਚੁਕਿਆ ਹੈ।
7. ਡਾ. ਜਗਜੀਤ ਸਿੰਘ ਨੇ ਇਸ ਦੇ ਸੰਪਾਦਨ ਦਾ ਸਾਲ 1925 ਈ. ਦਸਿਆ ਹੈ (ਆਧੁਨਿਕ ਜਨਮਸਾਖੀ, ਪੰਨਾ 6), ਜੋ ਗਲਤ ਹੈ।
8. The Adi Granth, Prefatory Remarks, p. ii.
9. ਪੁਰਾਤਨ ਜਨਮਸਾਖੀ, ਸੰਪਾਦਕ ਭਾਈ ਵੀਰ ਸਿੰਘ, ਪੰਨਾ ੳ, ਅ.
10. Guru Nanak and The Sikh Religion, W.H.McLeod, P. 16.
11. ਹਾਫ਼ਿਜ਼ਾਬਾਦ ਜਨਮਸਾਖੀ, ਦੀਬਾਚਾ, ਪੰਨਾ 4-5; ਪੁਰਾਤਨ ਜਨਮਸਾਖੀ, ਸੰਪਾਦਕ ਭਾਈ ਵੀਰ ਸਿੰਘ, ਪੰਨਾ ਅ.
12. ਹਾਫ਼ਿਜ਼ਾਬਾਦ ਜਨਮਸਾਖੀ, ਦੀਬਾਚਾ, ਪੰਨਾ 9.
13. Guru Nanak and The Sikh Religion, W.H.McLeod, P. 16.
14. ਪੁਰਾਤਨ ਜਨਮਸਾਖੀ, ਪੰਨਾ ਸ, ਹ.
15. ਪੁਰਾਤਨ ਜਨਮਸਾਖੀ, ਪੰਨਾ ਕ
16. ਆਦਿ ਸਾਖੀਆਂ, ਭੂਮਿਕਾ, ਪੰਨੇ 9-10.
17. ਉਹੀ, ਪੰਨਾ 23.
18. ਆਦਿ ਸਾਖੀਆਂ, ਭੂਮਿਕਾ, ਪੰਨਾ 38.
19. ਉਹੀ, ਪੰਨਾ 23.
20. ਉਹੀ, ਪੰਨਾ 28.
21. ਵੇਖੋ ਸੈਂਟ੍ਰਲ ਪਬਲਿਕ ਲਾਇਬ੍ਰੇਰੀ, ਪਟਿਆਲਾ ਹੱਥ-ਲਿਖਤ ਨੰ. 2914.
22. ਮਿਹਰਬਾਨ ਜਨਮਸਾਖੀ, ਭਾਗ ੧, ਪੰਨੇ 22, 45.
23. ਆਦਿ ਸਾਖੀਆਂ, ਭੂਮਿਕਾ, ਪੰਨਾ 33.

24. ਪੁਰਾਤਨ ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ ਕੀ, ਸੰਪਾਦਕ ਸ਼ਮਸ਼ੇਰ ਸਿੰਘ ਅਸ਼ੋਕ, ਪੰਨਾ 15.
25. ਪੰਜਾਬੀ ਦੁਨੀਆ—ਦਮੋਦਰ ਅੰਕ (ਦਮੋਦਰ ਦਾ ਜੀਵਨ ਤੇ ਰਚਨਾ ਕਾਲ—ਰਘਬੀਰ ਸਿੰਘ), ਪੰਨੇ 112-13.
26. ਵੇਖੋ 'ਭਾਈ ਗੁਰਦਾਸ: ਜੀਵਨੀ ਅਤੇ ਰਚਨਾ', ਡਾ. ਰਤਨ ਸਿੰਘ ਜੱਗੀ, ਪ੍ਰਕਾਸ਼ 2.
27. ਸ਼ਾਹ ਹੁਸੈਨ, ਸੰਪਾਦਕ ਡਾ. ਮੋਹਨ ਸਿੰਘ ਦੀਵਾਨਾ, ਪੰਨਾ 9.
28. ਪ੍ਰਾਚੀਨ ਜਨਮਸਾਖੀ, ਭੂਮਿਕਾ, ਪੰਨਾ 28.
29. ਉਹੀ, ਭੂਮਿਕਾ, ਪੰਨਾ 35.
30. Guru Nanak and the Sikh Religion, p. 113.
31. ਜਨਮਸਾਖੀ, ਸ੍ਰੀ ਗੁਰੂ ਨਾਨਕ ਦੇਵ ਜੀ, ਭੂਮਿਕਾ, ਪੰਨਾ 4.
32. ਉਹੀ, ਪੰਨਾ 148.
33. ਉਹੀ, ਪੰਨਾ 15.
34. ਉਹੀ, ਪੰਨੇ 3-5.
35. ਮਿਹਰਬਾਨ ਜਨਮਸਾਖੀ, ਭਾਗ 1, ਭੂਮਿਕਾ, ਪੰਨਾ 6.
36. ਉਹੀ, ਭਾਗ 1, ਪੰਨਾ 519.
37. ਮਿਹਰਬਾਨ ਜਨਮਸਾਖੀ ਭਾਗ 1, ਭੂਮਿਕਾ, ਪੰਨਾ 5.
38. A Critical and Comparative Study of the Janamsakhis, p. 394.
39. ਮਿਹਰਬਾਨ ਜਨਮਸਾਖੀ, ਭਾਗ 2, ਭੂਮਿਕਾ, ਪੰਨਾ 19.
40. ਉਹੀ, ਪੰਨੇ 357 ਅਤੇ 624.
41. ਮਿਹਰਬਾਨ ਜਨਮਸਾਖੀ, ਭਾਗ 1, ਪੰਨਾ 519.
42. ਪੰਜਾਬੀ ਸਾਹਿੱਤ ਦਾ ਇਤਿਹਾਸ, ਮੱਧ ਕਾਲ, ਅਧਿਆਇ 5, (ਭਾਸ਼ਾ ਵਿਭਾਗ), ਪੰਨਾ 32.
43. ਮਿਹਰਬਾਨ ਜਨਮਸਾਖੀ, ਭਾਗ 2, ਭੂਮਿਕਾ, ਪੰਨਾ 19.
44. ਮਹਾਨ ਕੋਸ਼, ਭਾਈ ਕਾਨ੍ਹ ਸਿੰਘ, ਪੰਨਾ 726.
45. ਡਾ. ਜਗਜੀਤ ਸਿੰਘ ਨੇ ਡਾ. ਸ.ਸ. ਕੋਹਲੀ ਰਾਹੀਂ ਇਸ ਜਨਮਸਾਖੀ ਦੀ ਮੇਰੀ ਆਪਣੀ ਤਿਆਰ ਕੀਤੀ ਨਕਲ ਤੁਲਨਾ ਲਈ ਪ੍ਰਾਪਤ ਕੀਤੀ ਸੀ, ਪਰ ਇਸ ਸੰਬੰਧੀ ਉਨ੍ਹਾਂ ਨੇ ਪ੍ਰਾਪਤੀ-ਸ੍ਰੋਤ ਦਾ ਉਲੇਖ ਕਰਨੋਂ ਸੰਕੋਚ ਕੀਤਾ ਹੈ।
46. ਪੰਜਾਬੀ ਸਾਹਿੱਤ ਦਾ ਇਤਿਹਾਸ, ਮੱਧ ਕਾਲ: ਅਧਿਆਇ 5 (ਭਾਸ਼ਾ ਵਿਭਾਗ), ਪੰਨਾ 44.
47. ਵਿਸਤਾਰ ਲਈ ਵੇਖੋ ਗੁਰੂ ਨਾਨਕ: ਜੀਵਨ ਅਤੇ ਵਿਅਕਤਿਤ੍ਵ, ਪੰਨਾ 49-69.
48. ਵਿਸਤਾਰ ਲਈ ਵੇਖੋ ਜਨਮਸਾਖੀ ਭਾਈ ਬਾਲਾ, ਡਾ. ਰਤਨ ਸਿੰਘ ਜੱਗੀ (ਖੋਜ ਪੱਤਰ)

49. ਪਰਖ ਅੰਕ 2, 1967 (Puratan Janamsakhi - A re-appraisal), p. 121.
50. A Critical and Comparative Study of the Janamsakhis, p. 438.
51. ਜਨਮਸਾਖੀ ਭਾਈ ਬਾਲਾ, ਸੰਪਾਦਕ ਡਾ. ਸ.ਸ. ਕੋਹਲੀ, ਡਾ. ਜਗਜੀਤ ਸਿੰਘ, ਪੰਨਾ 29.
52. ਮਨੀ ਸਿੰਘ ਜਨਮਸਾਖੀ, ਪੰਨਾ 1.
53. ਉਹੀ, ਪੰਨੇ 1-2.
54. ਉਹੀ, ਪੰਨਾ 2.
55. ਸ਼ਹੀਦ ਬਿਲਾਸ, ਸੰਪਾਦਕ ਗਿਆਨੀ ਗਰਜਾ ਸਿੰਘ, ਪੰਨਾ 47.
56. ਪੰਜਾਬੀ ਵਾਰਤਕ ਦਾ ਆਲੋਚਨਾਤਮਕ ਅਧਿਐਨ, ਡਾ. ਤਰਲੋਚਨ ਸਿੰਘ, ਪੰਨਾ 78.
57. ਉਹੀ, ਪੰਨਾ 81.

ਅਧਿਆਇ ੨

# ਪੁਰਾਤਨ ਜਨਮਸਾਖੀ ਦਾ ਕਰਤ੍ਰਿਤਵ

'ਪੁਰਾਤਨ ਜਨਮਸਾਖੀ' ਦੇ ਕਰਤਾ ਬਾਰੇ ਨ ਕੋਈ ਅੰਦਰਲਾ ਅਤੇ ਨ ਹੀ ਬਾਹਰਲਾ ਪ੍ਰਮਾਣ ਉਪਲਬਧ ਹੈ, ਇਸ ਕਰ ਕੇ ਇਸ ਦਾ ਕਰਤ੍ਰਿਤਵ (Authorship) ਸੰਦਿਗਧ ਹੈ। ਪੰਜਾਬੀ ਦੇ ਅਧਿਕਾਂਸ਼ ਪੁਰਾਤਨ ਸਾਹਿੱਤ ਬਾਰੇ ਅਜਿਹੀ ਸਮਸਿਆ ਰਹੀ ਹੈ। ਪੁਰਾਤਨ ਕਾਲ ਦੀਆਂ ਸਾਹਿਤਿਕ ਰਚਨਾਵਾਂ ਦੀ ਪ੍ਰਮਾਣਿਕਤਾ ਦੀ ਸੰਦਿਗਧਤਾ ਦੇ ਆਮ ਕਰਕੇ ਤਿੰਨ ਕਾਰਣ ਰਹੇ ਹਨ—ਇਕ ਇਹ ਕਿ ਪ੍ਰਾਚੀਨ ਸਾਹਿੱਤਕਾਰ ਇਤਨੇ ਸੰਕੋਚਸ਼ੀਲ ਸਨ ਕਿ ਲੇਖਕ ਦੇ ਰੂਪ ਵਿਚ ਉਹ ਆਪਣਾ ਨਾਂ ਦੇਣਾ ਪਸੰਦ ਹੀ ਨਹੀਂ ਕਰਦੇ ਸਨ। ਫਲਸਰੂਪ, ਉਨ੍ਹਾਂ ਦੀਆਂ ਬਹੁਤ ਸਾਰੀਆਂ ਮਹੱਤਵਪੂਰਣ ਕ੍ਰਿਤੀਆਂ ਦਾ ਸੰਬੰਧ ਕਿਸੇ ਵੀ ਵਿਅਕਤੀ ਨਾਲ ਜੋੜਿਆ ਜਾ ਸਕਦਾ ਹੈ। ਦੂਜੇ, ਅਨੇਕ ਪ੍ਰਾਚੀਨ ਸ਼ਬਦ-ਸਾਧਕ ਅਨਨ੍ਯ ਭਗਤੀ ਅਤੇ ਅਡਿਗ ਸ਼ਰਧਾ ਕਾਰਣ ਆਪਣਾ ਰਚਿਆ ਸਾਹਿੱਤ ਆਪਣੇ ਇਸ਼ਟ ਗੁਰੂ ਜਾਂ ਪੂਜ੍ਯ ਵਿਅਕਤੀ ਨੂੰ ਅਰਪਿਤ ਕਰ ਦਿੰਦੇ ਸਨ ਜਾਂ ਉਸ ਦੇ ਨਾਂ 'ਤੇ ਪ੍ਰਸਿੱਧ ਕਰ ਦਿੰਦੇ ਸਨ। ਇਸ ਲਈ ਬਹੁਤ ਸਾਰੇ ਅਗਿਆਤ ਲੇਖਕਾਂ ਦੁਆਰਾ ਰਚੀਆਂ ਗਈਆਂ ਕ੍ਰਿਤੀਆਂ ਉਨ੍ਹਾਂ ਦੇ ਗੁਰੂਆਂ, ਪੀਰਾਂ ਜਾਂ ਅਧਿਆਤਮਿਕ ਪਥ-ਪ੍ਰਦਰਸ਼ਕਾਂ ਦੇ ਨਾਂ ਉਤੇ ਪ੍ਰਸਿੱਧ ਹੋਈਆਂ ਹਨ। ਤੀਜੇ, ਕੁਝ ਕੁ ਵਿਕ੍ਰਿਤ ਰੁਚੀਆਂ ਵਾਲੇ ਸਾਹਿੱਤਕਾਰ ਆਪਣੇ ਵਿਚਾਰਾਂ ਅਤੇ ਭਾਵਨਾਵਾਂ ਨੂੰ ਪ੍ਰਸਿੱਧ ਅਤੇ ਪ੍ਰਤਿਸ਼ਠਿਤ ਵਿਅਕਤੀਆਂ ਉਤੇ ਆਰੋਪਿਤ ਕਰਨ ਲਈ ਉਨ੍ਹਾਂ ਦੇ ਨਾਂ ਉਤੇ ਆਪਣੀਆਂ ਰਚਨਾਵਾਂ ਪ੍ਰਚਲਿਤ ਕਰ ਦਿੰਦੇ ਸਨ ਜਾਂ ਉਨ੍ਹਾਂ ਦੇ ਵਿਚਾਰਾਂ ਨੂੰ ਆਪਣੀ ਰੁਚੀ ਅਨੁਸਾਰ ਦੂਸ਼ਿਤ ਕਰਨ ਲਈ ਉਨ੍ਹਾਂ ਦੇ ਨਾਂ ਉਤੇ ਸਾਹਿੱਤ ਦੀ ਰਚਨਾ ਕਰਦੇ ਸਨ। 'ਪੁਰਾਤਨ ਜਨਮਸਾਖੀ' ਦੇ ਕਰਤ੍ਰਿਤਵ ਦੀ ਸੰਦਿਗਧਤਾ ਦਾ ਸੰਬੰਧ ਪਹਿਲੇ ਕਾਰਣ ਨਾਲ ਹੈ ਕਿਉਂਕਿ ਇਸ ਦੇ ਲੇਖਕ ਨੇ ਸੰਕੋਚਸ਼ੀਲਤਾ ਕਾਰਣ ਲੇਖਕ ਰੂਪ ਵਿਚ ਆਪਣਾ ਨਾਂ ਦੇਣਾ ਮੁਨਾਸਬ ਨਹੀਂ ਸਮਝਿਆ, ਇਸੇ ਲਈ ਇਸ ਦੇ ਕਰਤ੍ਰਿਤਵ ਦਾ ਸੰਬੰਧ ਕਿਆਸ ਦਾ ਵਿਸ਼ਾ ਬਣਿਆ ਹੋਇਆ ਹੈ। ਇਸ ਸੰਬੰਧ ਵਿਚ ਕੋਈ ਗੱਲ ਕਰਨ ਤੋਂ ਪਹਿਲਾਂ ਹੁਣ ਤਕ ਕੁਝ ਵਿਦਵਾਨਾਂ ਦੁਆਰਾ ਪ੍ਰਸਤੁਤ ਕੀਤੇ ਮਤ ਵਿਚਾਰ ਲੈਣੇ ਅਤਿ ਆਵੱਸ਼ਕ ਹਨ।

**ਪ੍ਰੋ.ਗੁਰਮੁਖ ਸਿੰਘ ਦਾ ਮਤ:** ਓਰੀਐਂਟਲ ਕਾਲਜ ਲਾਹੌਰ ਦੇ ਪ੍ਰੋ. ਗੁਰਮੁਖ ਸਿੰਘ ਨੇ ਇਸ ਜਨਮਸਾਖੀ ਦੀ ਹਾਫ਼ਿਜ਼ਾਬਾਦੀ ਹੱਥ-ਲਿਖਤ ਨੂੰ ਸੰਨ 1885 ਈ. ਵਿਚ ਪ੍ਰਕਾਸ਼ਿਤ ਕਰਨ ਵੇਲੇ ਭੂਮਿਕਾ ਵਿਚ ਲਿਖਿਆ ਹੈ ਕਿ ਇਸ ਦਾ ਲੇਖਕ ਰਾਵਲਪਿੰਡੀ

ਕਮਿਸ਼ਨਰੀ ਦਾ ਰਹਿਣ ਵਾਲਾ ਕੋਈ ਗੁਰਮੁਖ ਹੈ—

> *ਇਸ ਕੀ ਰਚਨਾ ਸੇ ਪ੍ਰਗਟ ਹੋਤਾ ਹੈ ਕਿ ਚੰਦ੍ ਭਾਗਾ ਸੇ ਉਤਰ, ਕਿਸਮਤ ਰਾਵਲਪਿੰਡੀ ਕੇ ਰਹਿਨੇ ਵਾਲੇ ਕਿਸੀ ਗੁਰ ਸਿਖ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੇ ਪਹਿਲੇ ਜ਼ਮਾਨੇ ਮੇ ਬਨਾ ਦੀਆ।*[1]

ਪ੍ਰੋਫ਼ੈਸਰ ਹੋਰਾਂ ਨੇ ਭਾਸ਼ਾ ਦੇ ਆਧਾਰ 'ਤੇ ਜੋ ਨਿਰਣਾ ਦਿੱਤਾ ਹੈ ਉਹ ਰਾਵਲਪਿੰਡੀ ਕਮਿਸ਼ਨਰੀ ਦੇ ਪੰਜ ਜ਼ਿਲ੍ਹਿਆਂ ਨੂੰ ਆਪਣੇ ਕਲਾਵੇ ਵਿਚ ਲੈਂਦਾ ਹੈ ਅਤੇ ਇਸ ਦੇ ਘੇਰੇ ਵਿਚ ਪੋਠੋਹਾਰੀ, ਅਵਾਣਕਾਰੀ ਆਦਿ ਕਈ ਉਪ-ਬੋਲੀਆਂ ਆ ਜਾਂਦੀਆਂ ਹਨ ਜੋ ਆਪਣੀਆਂ ਕੁਝ ਕੁ ਨਿਜੀ ਵਿਸ਼ਿਸ਼ਟਤਾਵਾਂ ਕਰਕੇ ਪਰਸਪਰ ਭਿੰਨ ਹਨ। ਇਸ ਲਈ ਇਸ ਸੰਬੰਧ ਵਿਚ ਗੰਭੀਰਤਾ-ਪੂਰਵਕ ਕੁਝ ਹੋਰ ਵਿਚਾਰ ਕਰਨ ਦੀ ਗੁੰਜਾਇਸ਼ ਅਜੇ ਬਾਕੀ ਹੈ।

ਪ੍ਰੋ. ਸਾਹਿਬ ਸਿੰਘ ਦਾ ਮਤ: ਪ੍ਰੋ. ਸਾਹਿਬ ਸਿੰਘ ਨੇ ਇਸ ਜਨਮਸਾਖੀ ਦੇ ਕਰਤਾ ਬਾਰੇ ਅੰਦਰਲੇ ਸੰਕੇਤਾਂ ਦੇ ਆਧਾਰ 'ਤੇ ਕੁਝ ਸਥਾਪਨਾਵਾਂ ਕੀਤੀਆਂ ਹਨ[2]—

(i) ਉਹ ਸਾਖੀਕਾਰ ਉਪਲ ਖਤਰੀ ਹੈ ਕਿਉਂਕਿ ਉਸ ਨੇ 12ਵੀਂ ਸਾਖੀ ਵਿਚ ਮਰਦਾਨੇ ਨੂੰ ਭੁੱਖ ਲਗਣ 'ਤੇ ਸਭ ਤੋਂ ਪਹਿਲਾਂ ਉਪਲ ਖਤਰੀਆਂ ਦੇ ਪਿੰਡ ਭੇਜ ਕੇ ਉਸ ਦੀ ਪੂਜਾ ਕਰਾਈ ਹੈ।

(ii) ਉਹ ਸੱਜਣ ਠੱਗ ਦੇ ਪਿੰਡ ਦਾ ਰਹਿਣ ਵਾਲਾ ਹੈ ਕਿਉਂਕਿ ਉਸ ਨੇ 13ਵੀਂ ਸਾਖੀ ਵਿਚ ਸਿੱਖ ਭਗਤੀ ਅੰਦੋਲਨ ਦੇ ਪ੍ਰਚਾਰ-ਯਾਨ ਵੇਲੇ ਸਭ ਤੋਂ ਪਹਿਲੀ ਧਰਮਸ਼ਾਲਾ ਉਸੇ ਪਿੰਡ ਵਿਚ ਸਥਾਪਿਤ ਕਰਾਈ ਹੈ।

(iii) ਲੇਖਕ ਕਿਸੇ ਮੁਸਲਮਾਨੀ ਬਹੁ ਗਿਣਤੀ ਦੇ ਇਲਾਕੇ ਦਾ ਰਹਿਣ ਵਾਲਾ ਹੈ ਕਿਉਂਕਿ ਉਸ ਦੀ ਬੋਲੀ ਵਿਚ ਮੁਸਲਮਾਨੀ ਲਫ਼ਜ਼ਾਂ ਦੀ ਭਰਮਾਰ ਹੈ। ਨਾਲੇ ਉਸ ਦੇ ਵਿਚਾਰਾਂ ਵਿਚੋਂ ਮੁਸਲਮਾਨੀ ਖਿਆਲਾਂ ਦੀ ਝਲਕ ਪੈਂਦੀ ਹੈ (ਸਾਖੀ 10) ਅਤੇ ਮੁਸਲਮਾਨੀ ਮਿਥਿਹਾਸ ਨਾਲ ਸੰਬੰਧਿਤ ਘਟਨਾਵਾਂ ਦੀ ਪ੍ਰਤਿਛਾਇਆ ਕਈਆਂ ਸਾਖੀਆਂ (25 ਅਤੇ 47) ਵਿਚੋਂ ਮਿਲਦੀ ਹੈ।

(iv) ਲੇਖਕ ਦੀ ਭੂਗੋਲਿਕ ਅਤੇ ਇਤਿਹਾਸਿਕ ਜਾਣਕਾਰੀ ਦੋਸ਼-ਪੂਰਣ ਹੈ। ਚੂੰਕਿ ਉਹ ਤਲਵੰਡੀ ਤੋਂ ਬਹੁਤ ਦੂਰ ਬੈਠਾ ਲਿਖ ਰਿਹਾ ਸੀ, ਇਸ ਲਈ ਉਸ ਨੂੰ ਵਾਸਤਵਿਕਤਾ ਦਾ ਸਹੀ ਬੋਧ ਪ੍ਰਾਪਤ ਨਹੀਂ ਹੋ ਸਕਿਆ।

ਸਮੁੱਚੇ ਤੌਰ 'ਤੇ ਪ੍ਰੋ. ਸਾਹਿਬ ਨੇ ਇਸ ਜਨਮਸਾਖੀ ਦਾ ਕਰਤਾ ਜਾਤਿ ਦਾ ਉਪਲ ਖਤਰੀ ਅਤੇ ਸੱਜਣ ਠੱਗ ਦੇ ਪਿੰਡ ਦਾ ਨਿਵਾਸੀ ਮੰਨਿਆ ਹੈ। ਸੱਜਣ ਠੱਗ ਦਾ ਪਿੰਡ ਤੁਲੰਭੇ ਦੇ ਇਲਾਕੇ ਵਿਚ ਸੀ ਅਤੇ ਜਿਥੇ ਮੁਸਲਮਾਨਾਂ ਦੀ ਬਹੁਗਿਣਤੀ ਸੀ।

ਪ੍ਰੋ. ਪਿਆਰ ਸਿੰਘ ਨੇ ਇਸ ਦੇ ਕਰਤਾ ਨੂੰ ਲੰਮੇ ਦੇਸ਼ ਦਾ ਜੰਮ ਪਲ ਮੰਨਿਆ ਹੈ,[3] ਅਰਥਾਤ ਉਹ ਲਹਿੰਦੇ ਦੇ ਇਲਾਕੇ ਦਾ ਹੈ।

ਡਾ. ਜਗਜੀਤ ਸਿੰਘ ਨੇ ਪ੍ਰੋ. ਸਾਹਿਬ ਸਿੰਘ ਦੇ ਉਪਰੋਕਤ ਕਥਨ ਨਾਲ ਸੰਮਤੀ

ਪ੍ਰਗਟ ਕੀਤੀ ਹੈ ਅਤੇ ਭਾਸ਼ਾ ਨੂੰ ਲਹਿੰਦੀ ਪ੍ਰਧਾਨ ਦਸ ਕੇ ਸਾਖੀਕਾਰ ਦੇ ਤੁਲੰਭਾ ਨਿਵਾਸੀ ਹੋਣ ਦੀ ਸਥਾਪਨਾ ਦੀ ਪੁਸ਼ਟੀ ਕੀਤੀ ਹੈ।[4]

ਉਪਰੋਕਤ ਸਾਰੀਆਂ ਸਥਾਪਨਾਵਾਂ ਵਿਅਰਥ ਦੀ ਖਿਚ ਤਾਣ ਅਤੇ ਅਨੁਮਾਨ 'ਤੇ ਆਧਾਰਿਤ ਹਨ। ਇਹ ਠੀਕ ਹੈ ਕਿ ਲੇਖਕ ਦੀ ਉਸ ਜਾਤਿ ਜਾਂ ਸਥਾਨ ਬਾਰੇ ਕੁਝ ਕਮਜ਼ੋਰੀ ਹੋਵੇ, ਜਿਸ ਨਾਲ ਉਸ ਦਾ ਅਪਣਤਵ ਸੀ, ਪਰ ਅਜਿਹੀਆਂ ਅਪਣਤਵ ਸੂਚਕ ਹੋਰ ਵੀ ਅਨੇਕ ਗੱਲਾਂ ਜਨਮਸਾਖੀ ਵਿਚੋਂ ਲਭੀਆਂ ਜਾ ਸਕਦੀਆਂ ਹਨ ਜਿਸ ਦੇ ਫਲਸਰੂਪ ਜਨਮ ਸਾਖੀਕਾਰ ਕਈਆਂ ਸੰਬੰਧਾਂ ਅਤੇ ਸਥਾਨਾਂ ਦਾ ਸਿੱਧ ਕੀਤਾ ਜਾ ਸਕਦਾ ਹੈ। ਇਸਲਾਮਿਕ ਸੰਸਕ੍ਰਿਤੀ ਦੇ ਪ੍ਰਭਾਵ ਕਾਰਣ ਉਹ ਮੁਸਲਮਾਨੀ ਬਹੁ-ਵਸੋਂ ਵਾਲੇ ਇਲਾਕੇ ਦਾ ਭਾਵੇਂ ਹੋਵੇ, ਪਰ ਜ਼ਰੂਰੀ ਨਹੀਂ ਕਿ ਉਹ ਤੁਲੰਭੇ ਦੇ ਇਲਾਕੇ ਦਾ ਹੀ ਹੋਵੇਗਾ, ਕਿਉਂਕਿ ਸਾਰਾ ਪੱਛਮੀ ਪੰਜਾਬ ਅਜਿਹੀ ਸੰਸਕ੍ਰਿਤੀ ਵਾਲਾ ਸੀ।

ਭੂਗੋਲਿਕ ਉਕਾਈਆ ਦਾ ਕਾਰਣ ਤੁਲੰਭੇ ਬਹਿ ਕੇ ਲਿਖਣਾ ਨਹੀਂ, ਅਸਲੋਂ ਲੇਖਕ ਗੁਰੂ ਸਾਹਿਬ ਨੂੰ ਤਲਵੰਡੀਓਂ ਸਿੱਧਾ ਤੁਲੰਭੇ ਨਹੀਂ ਲੈ ਜਾਂਦਾ, ਪ੍ਰਚਾਰ ਲਈ ਇਧਰ ਉਧਰ ਘੁੰਮਾਂਦਿਆਂ ਫਿਰਾਂਦਿਆਂ ਤੁਲੰਭੇ ਪਹੁੰਚਾਂਦਾ ਹੈ। ਇਸ ਲਈ ਗੁਰੂ ਜੀ ਰਾਵੀ ਚਨਾਬ ਦੇ ਲਗਦੇ ਕਿਸੇ ਵੀ ਖੇਤਰ ਵਿਚ ਪ੍ਰਚਾਰ ਲਈ ਜਾ ਕੇ ਇਨ੍ਹਾਂ ਦਰਿਆਵਾਂ ਨੂੰ ਪਾਰ ਕਰ ਸਕਦੇ ਸਨ। ਸਾਖੀਕਾਰ ਗੁਰੂ ਜੀ ਨੂੰ ਪਾਨੀਪਤ ਵਲ ਵੀ ਸਿੱਧਾ ਨਹੀਂ ਪਰਤਾਂਦਾ। ਪਤਾ ਨਹੀਂ ਗੁਰੂ ਜੀ ਪਾਨੀਪਤ ਪਹੁੰਚਣ ਤੋਂ ਪਹਿਲਾਂ ਕਿਤਨਾ ਕੁ ਇਲਾਕਾ ਹੋਰ ਘੁੰਮ ਚੁਕੇ ਸਨ। ਅਸਲੋਂ ਇਹ ਜਨਮਸਾਖੀ ਗੁਰੂ ਜੀ ਦੇ ਜੀਵਨ ਜਾਂ ਪ੍ਰਚਾਰ-ਉਦਾਸੀਆਂ ਦਾ ਸੰਪੂਰਣ ਨਹੀਂ, ਆਂਸ਼ਿਕ ਵਿਵਰਣ ਪ੍ਰਸਤੁਤ ਕਰਦੀ ਹੈ। ਇਹ ਰਚਨਾ ਡਾਇਰੀ ਸ਼ੈਲੀ ਵਿਚ ਲਿਖੀ ਹੋਈ ਨਹੀਂ, ਭਾਵਨਾ-ਵਸ ਕੁਝ ਕੁ ਚਮਤਕਾਰ-ਪੂਰਣ ਅਤੇ ਪ੍ਰਭੁਤਾ ਪ੍ਰਦਰਸ਼ਿਤ ਕਰਨ ਲਈ ਅਨੁਕੂਲ ਸਥਲ ਅਤੇ ਘਟਨਾਵਾਂ ਚੁਣ ਲਈਆਂ ਗਈਆਂ। ਇਹ ਵਿਸ਼ੇਸ਼ ਉਦੇਸ਼ ਨਿਮਿਤਿ ਲਿਖੀ ਰਚਨਾ ਹੈ ਅਤੇ ਇਸ ਦਾ ਸਾਰਾ ਵਿਵਰਣ ਉਸ ਮੰਤਵ ਦੀ ਸਿੱਧੀ ਨਿਮਿਤ ਲਿਖਿਆ ਗਿਆ ਹੈ। ਇਸ ਲਈ ਅਜਿਹੇ ਨਿਰਾਧਾਰ ਫੈਸਲੇ ਕਰਨ ਤੋਂ ਪਹਿਲਾਂ ਇਸ ਜਨਮਸਾਖੀ ਦੀ ਪ੍ਰਕ੍ਰਿਤੀ ਅਤੇ ਰਚਨਾ ਉਦੇਸ਼ ਨੂੰ ਸਾਹਮਣੇ ਰਖ ਲੈਣਾ ਚਾਹੀਦਾ ਹੈ।

ਇਤਿਹਾਸਿਕ ਸਤਿਅਤਾ ਦੀ ਗੱਲ ਦਾ ਜਿਥੋਂ ਤਕ ਸੰਬੰਧ ਹੈ, ਲੇਖਕ ਦਾ ਉਦੇਸ਼ ਇਤਿਹਾਸ ਲਿਖਣਾ ਨਹੀਂ, ਸਗੋਂ ਅਜਿਹੀ ਮਿਥਕ ਸ੍ਰਿਸ਼ਟੀ ਕਰਨੀ ਹੈ ਜਿਸ ਵਿਚ ਗੁਰੂ ਨਾਨਕ ਦੇਵ ਨੂੰ ਹੋਰਨਾਂ ਮਤ-ਪ੍ਰਵਰਤਕਾਂ ਦੇ ਮੁਕਾਬਲੇ ਉੱਚਾ ਸਿੱਧ ਕੀਤਾ ਜਾ ਸਕੇ। ਚੂੰਕਿ ਉਦੋਂ ਸੂਫ਼ੀਆਂ ਅਤੇ ਯੋਗੀਆਂ ਦਾ ਪੰਜਾਬ ਵਿਚ ਬਹੁਤ ਪ੍ਰਭਾਵ ਸੀ, ਇਸ ਲਈ ਲੇਖਕ ਨੇ ਉਨ੍ਹਾਂ ਨਾਲ ਸੰਵਾਦ ਕਰਵਾ ਕੇ ਗੁਰੂ ਜੀ ਦੀ ਮਹਾਨਤਾ ਨੂੰ ਉਘਾੜਿਆ ਹੈ ਅਤੇ ਇਹ ਸਾਰੀਆਂ ਮੁਲਾਕਾਤਾਂ ਕਾਲਪਨਿਕ ਅਤੇ ਅਨੁਮਾਨਿਕ ਹਨ। ਫਲਸਰੂਪ, ਜਨਮਸਾਖੀ ਦੇ ਕਰਤ੍ਰਿਤਵ ਸੰਬੰਧੀ ਨਿਰਣੇ ਵਿਚ ਪ੍ਰੋ. ਸਾਹਿਬ ਸਿੰਘ ਦੀ ਸਥਾਪਨਾ ਬਹੁਤ ਉਪਯੋਗੀ ਨਹੀਂ ਹੈ।

ਡਾ. ਜਗਜੀਤ ਸਿੰਘ ਦੁਆਰਾ ਇਸ ਜਨਮਸਾਖੀ ਦੀ ਭਾਸ਼ਾ ਲਹਿੰਦੀ ਪ੍ਰਧਾਨ ਦਸ ਕੇ ਸਾਖੀਕਾਰ ਨੂੰ ਤੁਲੰਭਾ ਨਿਵਾਸੀ ਮੰਨਣ ਵਾਲੀ ਗੱਲ ਵੀ ਨਿਰਾਧਾਰ ਹੈ ਕਿਉਂਕਿ ਇਸ ਦੀ ਭਾਸ਼ਾ ਵਿਚ ਮੁਲਤਾਨੀ ਭਾਸ਼ਾ ਦੀਆਂ ਨਿਜੀ ਪ੍ਰਵਿੱਤੀਆਂ ਦੇ ਦਰਸ਼ਨ ਨਹੀਂ ਹੁੰਦੇ। ਇਸ ਲਈ ਇਸ ਦੀ ਭਾਸ਼ਾ ਲਹਿੰਦੇ ਦੇ ਅਜਿਹੇ ਇਲਾਕੇ ਦੀ ਹੈ ਜਿਥੇ ਮੁਲਤਾਨੀ ਭਾਸ਼ਾ ਆਪਣੀਆਂ ਨਿਜੀ ਵਿਸ਼ਿਸ਼ਟਤਾਵਾਂ ਦੇ ਪ੍ਰਭਾਵ ਦਾ ਵਿਸਤਾਰ ਨਹੀਂ ਕਰ ਸਕੀ। ਇਸ ਰਚਨਾ ਦੀ ਭਾਸ਼ਾ ਬਾਰੇ ਨਿਰਣਾ ਅਗੇ ਕੀਤਾ ਜਾਵੇਗਾ। ਇਸ ਕਥਨ ਨਾਲ ਪ੍ਰੋ. ਪਿਆਰ ਸਿੰਘ ਦੀ ਸਥਾਪਨਾ ਵੀ ਨਿਰਾਧਾਰ ਹੋ ਜਾਂਦੀ ਹੈ।

**ਪ੍ਰੋ. ਪ੍ਰੀਤਮ ਸਿੰਘ ਦਾ ਮਤ:** ਇਨ੍ਹਾਂ ਦਾ ਮਤ ਹੈ ਕਿ 'ਪੁਰਾਤਨ ਜਨਮਸਾਖੀ' ਦਾ ਲੇਖਕ ਕੋਈ ਸਾਧ ਹੈ ਕਿਉਂਕਿ ਉਹ ਗੁਰੂ ਜੀ ਨੂੰ ਕੋਪੀਨ ਪਵਾਂਦਾ ਹੈ (ਸਾਖੀ 14)। ਹੋ ਸਕਦਾ ਹੇ ਉਹ ਕੋਈ ਬ੍ਰਾਹਮਣ ਹੋਵੇ ਕਿਉਂਕਿ ਇਸ ਜਾਤਿ ਲਈ ਉਹ ਗੁਰੂ ਬਾਬੇ ਦੇ ਮੁਖਾਰਬਿੰਦ ਤੋਂ 'ਸੁਆਮੀ' ਸ਼ਬਦ ਦਾ ਪ੍ਰਯੋਗ ਕਰਾਉਂਦਾ ਹੈ (ਸਾਖੀ 38)।

ਪ੍ਰੋ. ਪ੍ਰੀਤਮ ਸਿੰਘ ਹੋਰਾਂ ਦਾ ਮਤ ਚੂੰਕਿ ਪ੍ਰੋ. ਗੁਰਚਰਨ ਸਿੰਘ ਹੋਰਾਂ ਨਾਲ ਆਧਾਰਭੂਤ ਸਮਾਨਤਾ ਰਖਦਾ ਹੈ, ਇਸ ਲਈ ਇਸ ਬਾਰੇ ਅਗੇ ਇਕੱਠਾ ਵਿਸ਼ਲੇਸ਼ਣ ਕੀਤਾ ਹੈ।

**ਪ੍ਰੋ. ਗੁਰਚਰਨ ਸਿੰਘ ਦਾ ਮਤ:** ਇਨ੍ਹਾਂ ਨੇ ਇਸ ਜਨਮਸਾਖੀ ਦਾ ਕਰਤਾ ਕੋਈ ਮੰਗ ਖਾਣ ਵਾਲਾ ਸਾਧ ਮੰਨਿਆ ਹੈ[5], ਕਿਉਂਕਿ—

(i) ਉਸ ਨੂੰ ਰੋਟੀਆਂ ਦੀ ਬਹੁਤ ਚਿੰਤਾ ਰਹਿੰਦੀ ਹੈ ਯਥਾ *ਉਨ ਕਉ ਤਾਂ ਰੋਟੀਆ ਭੀ ਨਾਹੀ ਜੁੜਿ ਆਵਤੀਆ* (ਸਾਖੀ 2); *ਤਬਿ ਰੋਟੀਆ ਲੈ ਲੈ ਆਵਨਿ* (ਸਾਖੀ 28)

(ii) ਉਸ ਨੇ ਭਿਖਿਆ ਮੰਗਣ ਅਤੇ ਦਾਨ ਦੇਣ ਦੀ ਮਹੱਤਵ-ਸਥਾਪਨਾ ਕੀਤੀ ਹੈ। ਯਥਾ—*ਅਰੁ ਜੋ ਪਰਮੇਸਰ ਕਉ ਸਿਮਰਤੇ ਹੈ, ਅਰ ਭਿਖਿਆ ਮੰਗਿ ਮੰਗਿ ਖਾਤੇ ਹੈ, ਉਨ ਕਉ ਦਰਗਾਹ ਵਡਿਆਈਆ ਮਿਲਹਿਗੀਆ* (ਸਾਖੀ 2); *ਇਕ ਮੁਹਰ ਸਾਧੂ ਕੇ ਹਥਿ ਦਿਤੀ ਥੀ, ਤਿਸ ਦਾ ਸਦਕਾ ਮੁਹਰਾਂ ਹੋਈਆ ਥੀਆ* (ਸਾਖੀ 21)

(iii) ਉਹ ਉਪਲ ਖਤਰੀ ਨਹੀਂ ਸੀ, ਹਾਂ ਉਪਲ ਖਤਰੀਆਂ ਦੇ ਪਿੰਡ ਦੀ ਧਰਮਸਾਲ ਦਾ ਮਹੰਤ ਰਿਹਾ ਹੋਵੇਗਾ।

(iv) ਉਹ ਯੋਗੀਆਂ ਦੀ ਪਰੰਪਰਾ ਤੋਂ ਜਾਣੂ ਸੀ, ਪਰ ਉਸ ਨੂੰ ਪੂਰਾ ਯੋਗੀ ਨਹੀਂ ਕਿਹਾ ਜਾ ਸਕਦਾ ਕਿਉਂਕਿ ਉਹ ਗੁਰੂ ਜੀ ਨੂੰ ਯੋਗੀਆਂ ਤੋਂ ਨਮਸਕਾਰ ਕਰਵਾਉਂਦਾ ਹੈ।

ਪ੍ਰੋਫੈਸਰ ਗੁਰਚਰਨ ਸਿੰਘ ਦਾ ਮਤ ਬੜਾ ਅਨੁਮਾਨਿਕ ਹੈ ਕਿਉਂਕਿ ਰੋਟੀਆਂ ਦਾ ਉਲੇਖ ਯਥਾ-ਪ੍ਰਸੰਗ ਹੋਇਆ ਹੈ ਅਤੇ ਭਿਖਿਆ ਤੇ ਦਾਨ ਦਾ ਜਿਕਰ ਕਰਮ-ਫਲ ਦੇ ਵਿਸ਼ਲੇਸ਼ਣ ਨਾਲ ਸੰਬੰਧਿਤ ਹੈ। ਜੇ ਅਜਿਹੇ ਉਲੇਖਾਂ ਅਤੇ ਭਾਵਨਾਵਾਂ ਨੂੰ ਆਧਾਰ ਬਣਾ ਕੇ ਕਰਤ੍ਰਿਤਵ ਸੰਬੰਧੀ ਨਿਰਣਾ ਦਿੱਤਾ ਜਾਏ ਤਾਂ ਫਿਰ ਇਹ ਆਪੱਤੀ ਖੜੀ ਹੋ ਜਾਏਗੀ ਕਿ ਲੇਖਕ ਇਕ ਕਿਰਸਾਣ ਸੀ ਕਿਉਂਕਿ ਉਹ ਗੁਰੂ ਨਾਨਕ ਦੇਵ ਨੂੰ ਪਿਛਲੀ ਉਮਰੇ ਕਰਤਾਰਪੁਰ ਵਿਚ ਖੇਤੀ ਕਰਵਾਉਂਦਾ ਹੈ ਅਤੇ 'ਠੱਗਾਂ ਦਾ ਨਿਸਤਾਰਾ' ਵਾਲੀ ਸਾਖੀ (22) ਵਿਚ ਠੱਗਾਂ ਨੂੰ ਠੱਗੀ ਦੀ ਕਿਰਤ ਛਡ ਕੇ ਕਿਰਸਾਣੀ ਕਰਨ ਲਈ ਗੁਰੂ ਜੀ ਤੋਂ

ਆਦੇਸ਼ ਦਿਵਾਉਂਦਾ ਹੈ। ਜਾਂ ਉਹ ਲੇਖਕ ਇਕ ਮੁਸਲਮਾਨ ਹੈ ਕਿਉਂਕਿ ਉਹ 'ਵੇਈਂ ਪਰਵੇਸ਼' ਵਾਲੀ ਸਾਖੀ (10) ਵਿਚ ਗੁਰੂ ਨਾਨਕ ਤੋਂ ਪਰਮਾਤਮਾ ਨੂੰ ਸਲਾਮ ਕਰਾਉਂਦਾ ਹੈ। ਜਾਂ ਉਹ ਇਕ ਫ਼ਕੀਰ ਹੈ ਕਿਉਂਕਿ 'ਸੈਦਪੁਰ ਦੀ ਬੰਦ' ਵਾਲੀ ਸਾਖੀ (35) ਵਿਚ ਉਹ ਗੁਰੂ ਨਾਨਕ ਤੋਂ ਫ਼ਕੀਰਾਂ ਦੀ ਉਸਤਤ ਕਰਵਾਉਂਦਾ ਹੈ। ਅਸਲੋਂ, ਜੇ ਅਜਿਹੇ ਹਵਾਲਿਆਂ ਦੇ ਆਧਾਰ 'ਤੇ ਇਸ ਜਨਮਸਾਖੀ ਦਾ ਕਰਤ੍ਰਿਤਵ ਨਿਰਣਾ ਕਰਨ ਦੀ ਸੋਚੀਏ ਤਾਂ ਕਦੇ ਉਹ ਖਤਰੀ ਬਣੇਗਾ, ਕਦੇ ਕਿਰਸਾਣ, ਕਦੇ ਫ਼ਕੀਰ, ਕਦੇ ਮੁਸਲਮਾਨ ਅਤੇ ਪਤਾ ਨਹੀਂ ਹੋਰ ਕੀ ਕੁਝ। ਇਸ ਲਈ ਉਕਤ ਵਿਦਵਾਨ ਦੇ ਵਿਚਾਰਾਂ ਨੂੰ ਮੰਨਣਾ ਵਿਅਰਥ ਦੀਆਂ ਭ੍ਰਾਂਤੀਆਂ ਨੂੰ ਜਨਮ ਦੇਣਾ ਹੈ। ਇਸੇ ਤਰ੍ਹਾਂ ਪ੍ਰੋ. ਪ੍ਰੀਤਮ ਸਿੰਘ ਦਾ ਮਤ ਵੀ ਅਨੁਮਾਨਿਕ ਅਤੇ ਭ੍ਰਾਮਕ ਹੀ ਹੈ।

ਡਾ. ਸਾਧੂ ਰਾਮ ਸ਼ਾਰਦਾ ਦਾ ਮਤ: ਡਾ. ਸ਼ਾਰਦਾ ਨੇ ਪੰਜਾਬ ਯੂਨੀਵਰਸਿਟੀ ਦੀ ਖੋਜ ਪ੍ਰਿਕਾ[7] ਵਿਚ ਛਪੇ ਆਪਣੇ ਇਕ ਲੇਖ ਵਿਚ ਸਥਾਪਨਾ ਕੀਤੀ ਹੈ ਕਿ 'ਪੁਰਾਤਨ ਜਨਮਸਾਖੀ' ਦਾ ਲੇਖਕ ਕੋਈ ਨਾਥ-ਯੋਗੀ ਹੈ ਕਿਉਂਕਿ ਉਸ ਨੇ 'ਪ੍ਰਾਣਸੰਗਲੀ' ਅਤੇ 'ਜੁਗਾਵਲੀ' ਦੇ ਪ੍ਰਸੰਗਾਂ ਨੂੰ ਇਸ ਜਨਮਸਾਖੀ ਵਿਚ ਸ਼ਾਮਲ ਕੀਤਾ ਹੈ। 'ਜੁਗਾਵਲੀ' ਵਿਚ ਆਈ ਪੰਥ ਦੀ ਉਚੇਚੀ ਵਡਿਆਈ ਲਿਖੀ ਹੈ। ਨਾਲੇ, ਯੋਗੀਆ ਨਾਲ ਹੋਈਆਂ ਗੋਸ਼ਟਾਂ ਵਿਚ ਕਿਤੇ ਵੀ ਯੋਗ ਮਤ ਦੀ ਨਿਖੇਧੀ ਕਰ ਕੇ ਜੋਗੀਆਂ ਨੂੰ ਗੁਰੂ ਨਾਨਕ ਦੀ ਵਿਚਾਰਧਾਰਾ ਸਾਹਮਣੇ ਪਰਾਜਿਤ ਹੋਇਆ ਨਹੀਂ ਵਿਖਾਇਆ। ਸਾਖੀਕਾਰ ਦਾ ਇਹ ਉਦੇਸ਼ ਪ੍ਰਤੀਤ ਹੁੰਦਾ ਹੈ ਕਿ ਭਾਈ ਗੁਰਦਾਸ ਅਤੇ ਸੋਢੀ ਮਿਹਰਬਾਨ ਨੇ ਆਪਣੀਆਂ ਲਿਖਤਾਂ ਰਾਹੀਂ ਸਿੱਖਾਂ ਦੇ ਮਨ ਵਿਚ ਨਾਥ ਮਤ ਬਾਰੇ ਜੋ ਬੇਮੁਖਤਾ ਪੈਦਾ ਕੀਤੀ, ਉਸ ਨੂੰ ਖ਼ਤਮ ਕਰਕੇ ਫਿਰ ਤੋਂ ਸਿੱਖਾਂ ਨੂੰ ਨਾਥ ਮਤ ਵਲ ਮੋੜਿਆ ਜਾਏ।

ਡਾ. ਸ਼ਾਰਦਾ ਦੇ ਮਤ ਨਾਲ ਸਹਿਮਤ ਹੋਣਾ ਸਰਲ ਨਹੀਂ ਹੈ ਕਿਉਂਕਿ ਇਕ ਤਾਂ 'ਪੁਰਾਤਨ ਜਨਮਸਾਖੀ' ਭਾਈ ਗੁਰਦਾਸ ਅਤੇ ਸੋਢੀ ਮਿਹਰਬਾਨ ਦੀਆਂ ਰਚਨਾਵਾਂ ਦੀ ਪਰਵਰਤੀ ਰਚਨਾ ਨਹੀਂ ਹੈ। ਇਸ ਲਈ ਉਨ੍ਹਾਂ ਦੀਆਂ ਰਚਨਾਵਾਂ ਦੇ ਪਏ ਪ੍ਰਭਾਵ ਨੂੰ ਖੰਡਨ ਕਰਨ ਦਾ ਪ੍ਰਸ਼ਨ ਹੀ ਨਹੀਂ ਉਠਦਾ। ਦੂਜੇ, ਗੁਰੂ ਜੀ ਦੀਆਂ ਨਾਥ ਪੰਥੀਆਂ ਨਾਲ ਹੋਈਆਂ ਗੋਸ਼ਟਾਂ ਵਿਚ ਹਰ ਥਾਂ ਨਾਥ ਯੋਗੀ ਗੁਰੂ ਜੀ ਨੂੰ 'ਮਹਾਂਪੁਰਖ' ਆਦਿ ਆਦਰ ਸੂਚਕ ਸ਼ਬਦ ਕਹਿ ਕੇ 'ਆਦੇਸ ਆਦੇਸ' ਕਹਿੰਦੇ ਅਤੇ ਨਮਸਕਾਰ ਕਰਦੇ ਹਨ, ਜਿਸ ਤੋਂ ਉਨ੍ਹਾਂ ਦਾ ਗੁਰੂ ਸਾਹਿਬ ਅਗੇ ਝੁਕਣਾ ਸਪੱਸ਼ਟ ਹੈ। ਤੀਜੇ, ਕਿਸੇ ਰਚਨਾ ਦੇ ਕੁਝ ਭਾਗ ਨੂੰ ਜੇ 'ਪੁਰਾਤਨ ਜਨਮਸਾਖੀ' ਵਿਚ ਸ਼ਾਮਲ ਕਰ ਲਿਆ ਜਾਵੇ, ਤਾਂ ਜ਼ਰੂਰੀ ਨਹੀਂ ਕਿ ਲੇਖਕ ਉਸ ਰਚਨਾ ਦੀ ਭਾਵ-ਵਿਭੂਤੀ ਦਾ ਅਨੁਯਾਈ ਹੈ। 'ਪ੍ਰਾਣ ਸੰਗਲੀ' ਦਾ ਸੰਬੰਧ ਤਾਂ ਪਰੰਪਰਾ ਤੋਂ ਗੁਰੂ ਨਾਨਕ ਨਾਲ ਜੋੜਿਆ ਜਾਂਦਾ ਰਿਹਾ ਹੈ ਅਤੇ ਇਸ ਸੁਪ੍ਰਸਿੱਧ ਰਵਾਇਤ ਕਾਰਣ ਗੁਰੂ ਅਰਜਨ ਨੂੰ 'ਆਦਿ ਗ੍ਰੰਥ' ਦੇ ਸੰਪਾਦਨ ਵੇਲੇ ਉਚੇਚਾ ਬੰਦਾ ਭੇਜ ਕੇ 'ਪ੍ਰਾਣ-ਸੰਗਲੀ' ਨੂੰ ਸੰਗਲਾਦੀਪੋਂ ਮੰਗਵਾਣਾ ਪਿਆ। ਪਰ ਉਸ ਨੂੰ ਅਪ੍ਰਮਾਣਿਕ ਸਮਝ ਕੇ ਛਡ ਦਿੱਤਾ।[8] 'ਜੁਗਾਵਲੀ' ਵਾਸਤਵ ਵਿਚ 'ਪੁਰਾਤਨ ਜਨਮਸਾਖੀ' ਦੇ ਪਾਠ

ਦਾ ਕੋਈ ਅੰਗ ਨਹੀਂ ਹੈ। ਇਹ ਕੇਵਲ 'ਕ' ਪੋਥੀ, ਵਲਾਇਤ ਵਾਲੀ ਪੋਥੀ ਅਤੇ 'ਪ੍ਰ. ਪ੍ਰੀਤਮ ਸਿੰਘ ਪਾਸ ਸੁਰਖਿਅਤ ਪੋਥੀ ਵਾਲੀ ਸਾਖੀ ਵਿਚ ਕਿਸੇ ਲਿਖਾਰੀ ਨੇ ਆਪਣੀ ਮਨਮਰਜ਼ੀ ਨਾਲ ਜੋੜ ਦਿੱਤਾ ਹੈ। ਇਸ ਸੰਬੰਧ ਵਿਚ ਵਿਸਤ੍ਰਿਤ ਵਿਸ਼ਲੇਸ਼ਣ ਅਗਲੇ ਅਧਿਆਇ ਵਿਚ ਕੀਤਾ ਜਾਵੇਗਾ। ਇਸ ਤਰ੍ਹਾਂ ਸਿੱਧ ਹੈ ਕਿ 'ਪੁਰਾਤਨ ਜਨਮਸਾਖੀ' ਦਾ ਕਰਤਾ ਕੋਈ ਨਾਥ-ਪੰਥੀ ਨਹੀਂ ਹੈ।

ਉਪਰੋਕਤ ਵਿਸ਼ਲੇਸ਼ਣ ਤੋਂ ਬਾਦ ਸਹਿਜ ਹੀ ਇਸ ਨਿਰਣੇ 'ਤੇ ਪਹੁੰਚਿਆ ਜਾ ਸਕਦਾ ਹੈ ਕਿ ਇਸ ਜਨਮਸਾਖੀ ਦੇ ਕਰਤ੍ਰਿਤਵ ਨਿਰਣੇ ਬਾਰੇ ਹੁਣ ਤਕ ਪ੍ਰਸਤੁਤ ਕੀਤੇ ਤਰਕ ਭ੍ਰਾਂਤ ਹਨ। ਇਸ ਸੰਬੰਧ ਵਿਚ ਅੰਦਰਲੇ ਅਤੇ ਬਾਹਰਲੇ ਪ੍ਰਮਾਣਾਂ ਦੀ ਪੁਨਰ-ਪਰੀਖਿਆ ਦੀ ਲੋੜ ਹੈ। ਅੰਦਰਲੇ ਪ੍ਰਮਾਣਾਂ ਵਿਚੋਂ ਸਭ ਤੋਂ ਆਧਾਰ-ਭੂਤ ਪ੍ਰਮਾਣ ਇਸ ਦੀ ਭਾਸ਼ਾ ਹੈ। ਇਸ ਦੀ ਭਾਸ਼ਾ ਦੇ ਸਰੂਪ ਨੂੰ ਧਿਆਨ ਨਾਲ ਪਰਖਿਆ ਗਿਆਤ ਹੁੰਦਾ ਹੈ ਕਿ ਇਸ ਦੀ ਬੋਲੀ ਪੱਛਮ ਪੰਜਾਬ ਦੀ ਹੈ ਜਿਸ ਨੂੰ ਡਾ. ਗ੍ਰੀਅਰਸਨ ਨੇ 'ਲਹਿੰਦਾ' ਨਾਂ ਦਿੱਤਾ ਹੈ। ਪਰ ਪੱਛਮੀ ਪੰਜਾਬ ਦੀ ਬੋਲੀ ਦੀਆਂ ਵੀ ਅਗੋਂ ਕਈ ਸ਼ਾਖਾਵਾਂ ਹਨ—ਪੋਠੋਹਾਰੀ, ਅਵਾਣਕਾਰੀ, ਝਾਂਗੀ, ਮੁਲਤਾਨੀ ਆਦਿ। ਇਨ੍ਹਾਂ ਸਾਰੀਆਂ ਉਪ-ਬੋਲੀਆਂ ਵਿਚ ਸਮੁੱਚੀ ਸਾਂਝ ਹੋਣ ਦੇ ਬਾਵਜੂਦ ਕੁਝ ਆਪਣੀਆਂ ਨਿਜੀ ਵਿਸ਼ੇਸ਼ਤਾਵਾਂ ਵੀ ਹਨ ਜੋ ਇਨ੍ਹਾਂ ਨੂੰ ਇਕ ਦੂਜੇ ਤੋਂ ਨਿਖੇੜਦੀਆਂ ਹਨ। ਉਨ੍ਹਾਂ ਨਿਜੀ ਵਿਸ਼ੇਸ਼ਤਾਵਾਂ ਨੂੰ ਸਾਹਮਣੇ ਰਖਦੇ ਹੋਇਆਂ ਇਸ ਰਚਨਾ ਦੀ ਆਧਾਰ-ਭੂਤ ਭਾਸ਼ਾ ਅਵਾਣਕਾਰੀ ਸਿੱਧ ਹੁੰਦੀ ਹੈ ਜਿਸ ਦਾ ਬੋਲਣ-ਖੇਤਰ ਕੈਂਬਲਪੁਰ (ਅਟਕ) ਜ਼ਿਲ੍ਹੇ ਦੀਆਂ ਫਤਹਜੰਗ, ਪਿੰਡੀਘੇਬ ਅਤੇ ਤਲਾਗੰਗ ਤਹਿਸੀਲਾਂ ਤੋਂ ਇਲਾਵਾ ਮੀਆਂਵਾਲੀ ਜ਼ਿਲੇ ਦੀ ਹਦ ਤਕ ਅਤੇ ਦੱਖਣ ਵਲ ਲੂਣ ਦੇ ਪਹਾੜ ਤਕ ਵਿਆਪਤ ਹੈ। ਇਸ ਸੰਬੰਧ ਵਿਚ ਵਿਸਤ੍ਰਿਤ ਵਿਸ਼ਲੇਸ਼ਣ ਕਰਨ ਦਾ ਅਵਸਰ ਅਗੇ 'ਭਾਸ਼ਾ ਦਾ ਸਰੂਪ' ਨਾਂ ਵਾਲੇ ਅਧਿਆਇ ਵਿਚ ਆਵੇਗਾ।

ਹੁਣ ਕੁਝ ਬਾਹਰਲੇ ਪ੍ਰਮਾਣਾਂ ਨੂੰ ਵੀ ਵੇਖਣਾ ਹੋਵੇਗਾ। ਇਸ ਸੰਬੰਧ ਵਿਚ ਸਭ ਤੋਂ ਪਹਿਲਾਂ ਮੈਕਾਲਿਫ ਦੀ ਗਵਾਹੀ ਮਹੱਤਵਪੂਰਣ ਹੈ—

> 'The last Janamsakhi which we shall notice was written by a Sikh called Seva Das.[9] Of this we have obtained several copies. One of them in our possession bears the date Samabat 1645 — A.D. 1588. It was therefore completed at least sixteen years before the compilation of the Granth Sahib by Guru Arjan, which is admitted to have taken place in A.D. 1604. Its language is that of Pothohar, the country between the Jihlam and the Indus and its written character is unmistakably more ancient than that of any other Gurumukhi book now in existence.'[10]

ਮੈਕਾਲਿਫ ਦੇ ਉਪਰਲੇ ਉਧਰਣ ਤੋਂ ਹੇਠਾਂ ਲਿਖੇ ਤੱਥ ਸਾਹਮਣੇ ਆਉਂਦੇ ਹਨ—

(i) ਇਹ ਜਨਮਸਾਖੀ ਸੇਵਾ ਦਾਸ ਦੀ ਲਿਖੀ ਹੈ।

(ii) ਇਸ ਦੀ ਇਕ ਨਕਲ 1588 ਈ. ਦੀ ਲਿਖੀ ਮੈਕਾਲਿਫ ਪਾਸ ਮੌਜੂਦ ਸੀ ਜੋ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਤੋਂ 16 ਵਰ੍ਹੇ ਪਹਿਲਾਂ ਤਿਆਰ ਹੋਈ ਸੀ।

(iii) ਇਹ ਪੋਠੋਹਾਰ (ਜੇਹਲਮ ਅਤੇ ਸਿੰਧ ਦੇ ਵਿਚਾਲੇ ਵਾਲੇ ਖੇਤਰ) ਦੀ ਭਾਸ਼ਾ ਵਿਚ ਲਿਖੀ ਹੈ।

(iv) ਉਪਲਬਧ ਗੁਰਮੁਖੀ ਹੱਥ ਲਿਖਤਾਂ ਵਿਚੋਂ ਇਸ ਦੇ ਅੱਖਰ ਹੋਰਨਾਂ ਨਾਲੋਂ ਅਸੰਦਿਗਧ ਰੂਪ ਵਿਚ ਅਧਿਕ ਪ੍ਰਾਚੀਨ ਹਨ।

ਇਸ ਸੰਬੰਧ ਦੂਜੀ ਮਹੱਤਵ-ਪੂਰਣ ਗਵਾਹੀ ਭਾਈ ਵੀਰ ਸਿੰਘ ਦੀ ਹੈ—

"ਇਕ ਹੋਰ ਸੰਖੇਪ ਸ਼ੈ ਸਾਨੂੰ ਇਸ ਨਾਮ ਦੀ ਮਿਲਦੀ ਹੈ ਜਿਸ ਨੂੰ ਪੁਰਾਤਨ ਜਨਮਸਾਖੀ ਆਖੀਦਾ ਹੈ। ਇਹ ਛੇਵੇਂ ਸਤਿਗੁਰਾਂ ਦੇ ਸਮੇਂ ਲਿਖੀ ਗਈ ਸੀ। ਸ਼ਕ ਕੀਤਾ ਜਾ ਸਕਦਾ ਹੈ ਕਿ ਸ਼ਾਇਦ ਇਹੋ ਸਾਖੀ ਹੋਵੇ ਜੋ ਦੂਸਰੇ ਸਤਿਗੁਰਾਂ ਲਿਖਵਾਈ ਸੀ, ਪਰ ਨਹੀਂ, ਇਸ ਪੋਥੀ ਦੇ ਅੰਦਰ ਉਗਾਈ ਮੌਜੂਦ ਹੈ ਕਿ ਇਹ ਕਿਸੇ ਨੇ ਛੇਵੇਂ ਸਤਿਗੁਰਾਂ ਦੇ ਸਮੇਂ ਲਿਖੀ ਹੈ ਤੇ ਖੋਜੀ ਦਸਦੇ ਹਨ ਕਿ ਪਿੰਡੀਘੇਬ ਦੇ ਪਾਸੇ ਸੇਵਾਦਾਸ ਨਾਮੇ ਦੀ ਇਹ ਤਸਨੀਫ ਹੈ।[11] ਹੁਣ ਵਾਲੀ ਜੋ ਜਨਮਸਾਖੀ ਬਾਲੇ ਵਾਲੀ ਕਹੀਦੀ ਹੈ, ਇਸ ਵਿਚੋਂ ਪਤਾ ਲਗ ਜਾਂਦਾ ਹੈ ਕਿ ਇਸ ਆਦਮੀ ਪਾਸ ਘੇਬੇ ਵਾਲੀ ਸਾਖੀ ਬੀ ਹੈਸੀ।"[12]

ਭਾਈ ਵੀਰ ਸਿੰਘ ਦੇ ਉਪਰੋਕਤ ਸੰਦਰਭ ਤੋਂ ਇਹ ਤੱਥ ਸਾਹਮਣੇ ਆਉਂਦੇ ਹਨ—

(i) 'ਪੁਰਾਤਨ ਜਨਮਸਾਖੀ' ਛੇਵੇਂ ਗੁਰੂ ਦੇ ਸਮੇਂ ਲਿਖੀ ਗਈ ਸੀ।

(ii) ਇਹ ਪਿੰਡੀਘੇਬ ਦੇ ਪਾਸੇ ਦੇ ਕਿਸੇ ਸੇਵਾਦਾਸ ਦੀ ਰਚਨਾ ਹੈ।

(iii) ਉਪਲਬਧ ਬਾਲੇ ਵਾਲੀ ਜਨਮਸਾਖੀ ਦੇ ਲੇਖਕ ਸਾਹਮਣੇ 'ਪੁਰਾਤਨ ਜਨਮਸਾਖੀ' ਮੌਜੂਦ ਸੀ।

ਤੀਜੀ ਬਾਹਰਲੀ ਗਵਾਹੀ ਭਾਈ ਕਾਨ੍ਹ ਸਿੰਘ ਦੀ ਹੈ। ਮਹਾਨ ਕੋਸ਼ ਦੇ 'ਸੇਵਾਦਾਸ' ਇੰਦਰਾਜ (ਨੰ. 3) ਅਧੀਨ ਲਿਖਿਆ ਹੈ—

"ਪੋਠੋਹਾਰ ਦਾ ਨਿਵਾਸੀ ਇਕ ਸੱਜਣ, ਜਿਸ ਨੇ ਸੰਨ 1588 ਵਿਚ ਗੁਰੂ ਨਾਨਕ ਸਾਹਿਬ ਦੀ ਜਨਮਸਾਖੀ ਲਿਖੀ ਹੈ।"

ਉਪਰੋਕਤ ਤਿੰਨ ਵਿਦਵਾਨਾਂ ਦੀਆਂ ਗਵਾਹੀਆਂ ਦੇ ਆਧਾਰ 'ਤੇ ਸਮਵੇਤ ਰੂਪ ਵਿਚ ਇਹ ਤੱਥ ਸਾਹਮਣੇ ਆਉਂਦੇ ਹਨ—

(ੳ) ਪੁਰਾਤਨ ਜਨਮਸਾਖੀ ਸੇਵਾਦਾਸ ਦੀ ਰਚਨਾ ਹੈ।

(ਅ) ਸੇਵਾਦਾਸ ਪਿੰਡੀਘੇਬ ਦੇ ਪਾਸੇ ਜਾਂ ਪੋਠੋਹਾਰ ਦਾ ਨਿਵਾਸੀ ਸੀ।

(ੲ) ਇਸ ਜਨਮਸਾਖੀ ਦੀਆਂ ਸਾਰੀਆਂ ਉਪਲਬਧ ਗੁਰਮੁਖੀ ਹੱਥ-ਲਿਖਤਾਂ ਨਾਲੋਂ ਅਧਿਕ ਪ੍ਰਾਚੀਨ ਅਤੇ 1588 ਈ. ਵਿਚ ਤਿਆਰ ਕੀਤੀ ਪੋਥੀ ਮੈਕਾਲਿਫ ਪਾਸ ਮੌਜੂਦ ਸੀ।

ਪਿਛੇ ਅਸੀਂ ਦਸ ਆਏ ਹਾਂ ਕਿ ਇਸ ਜਨਮਸਾਖੀ ਦੀ ਬੋਲੀ ਸ਼ੁੱਧ ਪੋਠੋਹਾਰੀ ਨਹੀਂ, ਅਵਾਣਕਾਰੀ ਹੈ। ਹੁਣ ਅਸੀਂ ਪਿੰਡੀਘੇਬ ਦੇ ਪਾਸੇ ਜਾਂ ਘੇਬ ਖੇਤਰ ਬਾਰੇ ਵਿਚਾਰ ਕਰਨਾ ਹੈ। ਭਾਈ ਕਾਨ੍ਹ ਸਿੰਘ ਨੇ 'ਘੇਬ' ਨੂੰ ਫਤਹਜੰਗ ਅਤੇ ਪਿੰਡੀਘੇਬ ਦਾ ਇਲਾਕਾ ਮੰਨਿਆ ਹੈ ਜੋ ਜ਼ਿਲ੍ਹਾ ਕੈਂਬਲਪੁਰ (ਅਟਕ) ਵਿਚ ਹੈ।[13] ਇਬਸਟਨ ਨੇ ਇਸ ਨੂੰ ਸੀਲ ਅਤੇ ਸੁਆਂ ਦਰਿਆਵਾਂ ਦੇ ਵਿਚਾਲੇ ਦਾ ਇਲਾਕਾ ਦਸਦੇ ਹੋਇਆਂ ਲਿਖਿਆ ਹੈ ਕਿ ਇਥੇ ਪਹਿਲਾਂ ਗੱਖੜ ਅਤੇ ਅਵਾਣ ਵਸਦੇ ਸਨ ਜਿਨ੍ਹਾਂ ਨੂੰ ਘੇਬਾ ਕਬੀਲੇ ਨੇ ਜਿਤਿਆ। ਇਸ ਸੰਬੰਧ ਵਿਚ ਉਸ ਦਾ ਨਿਮਨਾਂਕਿਤ ਅਵਤਰਣ ਪ੍ਰਸਤੁਤ ਕਰਨਾ ਬੜਾ ਆਵੱਸ਼ਕ ਪ੍ਰਤੀਤ ਹੁੰਦਾ ਹੈ—

> 'Tradition makes the Gheba, Sial and Tiwana descendants of Gheo, Saino and Teno the three sons of Rai Shankar Punwar. The Sial and Tiwana appear to admit the relationship and it is not at all impossible that this group of Rajput tribes may be Punwar origin. The Gheba are said to have come to the Panjab sometime after Sial and Tiwana and to have settled in wild hilly country Fatehjang and Pindigheb in Attok. Here they held their own against the Awans, Gakhhars and neighbouring tribes till Ranjit Singh subdued them.
>
> The Ghebas is also said to be in reality a branch of the original Jodra tribe that quarrelled with the others and took the name of Gheba which till then had been simply a title used in the tribe, and the fact that the town of Pindigheb was built and is still held by the Jodra and not by the Ghebas, lend some support to the statement.'[14]

ਸਪੱਸ਼ਟ ਹੈ ਕਿ ਸੀਲ ਅਤੇ ਸੁਆਂ ਦਰਿਆਵਾਂ ਦੇ ਵਿਚਾਲੇ ਵਾਲਾ ਇਲਾਕਾ ਘੇਬ ਖੇਤਰ ਹੈ। ਇਸ ਦਾ 'ਘੇਬ' ਨਾਂ ਘੇਬਾ ਕਬੀਲੇ ਤੋਂ ਪਿਆ। ਘੇਬਾ ਕਬੀਲੇ ਵਾਲੇ ਰਾਜਪੂਤ ਸਨ। ਇਹ ਜੋਦੜਾ ਕਬੀਲੇ ਨਾਲ ਸੰਬੰਧਿਤ ਵੀ ਮੰਨੇ ਜਾਂਦੇ ਹਨ ਅਤੇ ਜੋਦੜੇ ਇਕ ਕਥਨ ਅਨੁਸਾਰ ਜੰਮੂ ਤੋਂ ਆਏ ਸਨ ਅਤੇ ਦੂਜੇ ਕਥਨ ਅਨੁਸਾਰ ਹਿੰਦੁਸਤਾਨ ਤੋਂ। ਇਨ੍ਹਾਂ ਦੀ ਰਾਜਧਾਨੀ ਪਿੰਡੀਘੇਬ ਸੀ।[15] ਘੇਬ ਖੇਤਰ ਦੇ ਬਿਰਧ ਵਿਅਕਤੀਆਂ ਤੋਂ ਪੁੱਛਣ 'ਤੇ ਪਤਾ ਲਗਦਾ ਹੈ ਕਿ ਪਿੰਡੀਘੇਬ ਬੜਾ ਪੁਰਾਣਾ ਨਗਰ ਹੈ ਜਿਸ ਦੀ ਆਬਾਦੀ ਪਾਕਿਸਤਾਨ ਬਣਨ ਤੋਂ ਪਹਿਲਾਂ 20 ਹਜ਼ਾਰ ਤੋਂ ਅਧਿਕ ਸੀ। ਇਹ ਬਸਾਲ ਰੇਲਵੇ ਜੰਕਸ਼ਨ ਤੋਂ 24 ਮੀਲ ਦੱਖਣ ਵਲ ਹੈ। ਪੱਕੀਆ ਸੜਕਾਂ ਰਾਹੀਂ ਇਹ ਬਸਾਲ, ਫਤਹਜੰਗ ਅਤੇ ਤਲਾਗੰਗ ਨਾਲ ਜੁੜਿਆ ਹੋਇਆ ਹੈ। ਇਸ ਦੇ ਉੱਤਰ ਪੱਛਮ ਵਲ ਸੀਲ ਦਰਿਆ

ਵਗਦਾ ਹੈ। ਇਸ ਦੇ ਦੱਖਣ ਵਲ ਪੜ (ਪਠਾਰ) ਹਨ ਜਿਨ੍ਹਾਂ ਵਿਚ ਕਦੀ ਵਿਵਸਥਿਤ ਕੰਦ੍ਰਾਵਾਂ, ਅਸਲਾ ਬਣਾਉਣ ਦੀਆਂ ਭੱਠੀਆਂ ਅਤੇ ਸਾਂਚਿਆਂ ਦੇ ਅਵਸ਼ੇਸ਼ ਹੁਣ ਵੀ ਮਿਲ ਜਾਂਦੇ ਹਨ। ਉਥੇ ਅਜਿਹੇ ਥੇਹ ਵੀ ਹਨ ਜਿਥੇ ਪਰੰਪਰਾ ਤੋਂ ਬਚਿਆਂ ਦੇ ਮੁੰਡਨ ਸੰਸਕਾਰ ਲਈ ਕਈ ਹਿੰਦੂ ਜਾਤੀਆਂ ਜਾਂਦੀਆਂ ਸਨ। ਇਥੋਂ ਦੇ ਪ੍ਰਮੁਖ ਜਾਗੀਰਦਾਰ ਜੋਦੜੇ ਹਨ ਜਿਨ੍ਹਾਂ ਦੇ ਮੁਖੀਏ ਨੂੰ ਅੰਗ੍ਰੇਜ਼ ਸਰਕਾਰ ਵਲੋਂ ਨਵਾਬ ਦੀ ਉਪਾਧੀ ਮਿਲੀ ਹੋਈ ਸੀ ਅਤੇ ਜਿਨ੍ਹਾਂ ਨੂੰ ਸਾਧਾਰਣ ਤੌਰ 'ਤੇ 'ਮਲਕ' ਕਹਿਆ ਜਾਂਦਾ ਸੀ। ਇਹ ਪਰੰਪਰਾ ਤੋਂ ਜੋਦੜਾ ਕਬੀਲੇ ਨਾਲ ਸੰਬੰਧਿਤ ਸਨ ਅਤੇ ਵਿਆਹ ਸ਼ਾਦੀਆਂ ਦੇ ਮੌਕੇ 'ਤੇ ਪਾਕਿਸਤਾਨ ਬਣਨ ਤੋ ਪਹਿਲਾਂ ਤਕ ਕੁਝ ਕੁ ਹਿੰਦੂ ਰੀਤਾਂ ਨੂੰ ਅਪਣਾਈ ਚਲੇ ਆ ਰਹੇ ਸਨ। ਇਸ ਨਗਰ ਵਿਚ ਮੁੱਖ ਬਾਜ਼ਾਰ ਤੋਂ ਪੂਰਬ ਵਲ ਹਟਵੀਂ ਸਖੀਭੌਰ ਦੀ ਕਬਰ ਵੀ ਹੈ ਅਤੇ ਪੱਛਮੀ ਭਾਗ ਵਿਚ ਨਾਥ ਯੋਗੀਆਂ ਦਾ ਬੜਾ ਪੁਰਾਣਾ ਸਥਾਨ ਹੈ ਜੋ 'ਬਾਵਿਆਂ ਦਾ ਥਾਨ' ਕਰਕੇ ਪ੍ਰਸਿੱਧ ਹੈ। ਨਗਰ ਤੋਂ ਬਾਹਰ ਪੱਛਮ ਵਲ ਦੰਦੀ ਨਾਂ ਦੇ ਪਿੰਡ ਨੂੰ ਜਾਣ ਵਾਲੇ ਮਾਰਗ ਉਤੇ 'ਖਜੂਰਾਂ ਵਾਲੀ ਡੇਹਰੀ' ਦੇ ਨੇੜੇ ਸੇਵਾ ਦਾਸ ਦੇ ਅਨੁਯਾਈਆਂ ਦਾ ਸਥਾਨ ਰਿਹਾ ਹੈ। ਇਸ ਡੇਹਰੀ ਦਾ ਸੰਬੰਧ ਪਰੰਪਰਾ ਤੋਂ ਸੇਵਾ ਦਾਸ ਨਾਂ ਦੇ ਇਕ ਸਾਧਕ ਨਾਲ ਜੋੜਿਆ ਜਾਂਦਾ ਹੈ। ਡੇਹਰੀ ਦੇ ਆਕਾਰ ਪ੍ਰਕਾਰ ਅਤੇ ਦੰਦ-ਕਥਾਵਾਂ ਅਨੁਸਾਰ ਸੇਵਾਦਾਸ ਦੀ ਉਸ ਇਲਾਕੇ ਵਿਚ ਕਦੀ ਬੜੀ ਪ੍ਰਸਿੱਧੀ ਰਹੀ ਸੀ। ਇਸ ਦੇ ਅਨੁਯਾਈ ਮੁੱਖ ਤੌਰ 'ਤੇ ਗੁਰੂ ਨਾਨਕ ਨਾਮ ਲੇਵਾ ਸਨ। ਪਰ ਬਾਦ ਵਿਚ ਸੇਵਾਦਾਸ ਦੀ ਪੂਜਾ ਵੀ ਹੋਣ ਲਗ ਗਈ। ਦਸਿਆ ਜਾਂਦਾ ਹੈ ਕਿ ਪਹਿਲਾਂ ਉਸ ਡੇਹਰੀ ਵਿਚ ਸੇਵਾਦਾਸ ਦੀਆਂ ਖੜਾਵਾਂ ਸੁਰਖਿਅਤ ਸਨ, ਪਰ ਬਾਦ ਵਿਚ ਉਥੋਂ ਦੇ ਕਿਸੇ ਧਨਾਢ ਨੇ ਮਹਾਰਾਜਾ ਭੁਪਿੰਦਰ ਸਿੰਘ ਪਟਿਆਲਾ ਵਾਲੇ ਨੂੰ ਗੁਰੂ ਗੋਬਿੰਦ ਸਿੰਘ ਦੀਆਂ ਖੜਾਵਾਂ ਕਹਿ ਕੇ ਭੇਟ ਕਰ ਦਿੱਤੀਆਂ। ਇਸ ਡੇਹਰੀ ਵਿਚ ਰਵਾਇਤ ਅਨੁਸਾਰ ਸੇਵਾਦਾਸ ਨੂੰ ਜਹਾਂਗੀਰ ਦੇ ਰਾਜ ਕਾਲ ਵਿਚ ਸਮਾਧੀਸਥ ਕੀਤਾ ਗਿਆ। ਇਸ ਡੇਹਰੀ ਦੇ ਨਾਲ ਥੋੜੀ ਬਹੁਤ ਜਾਗੀਰ ਵੀ ਹੈ। ਇਸ ਡੇਹਰੀ ਤੋਂ ਬਾਹਰ ਨਗਰ ਵਾਲੇ ਪਾਸੇ ਸੇਵਾਦਾਸ ਦੇ ਸੇਵਕਾਂ ਦਾ ਜੋ ਸਥਾਨ ਬਣਿਆ ਹੋਇਆ ਸੀ, ਉਹ ਬਾਦ ਵਿਚ ਢਹਿ ਗਿਆ ਅਤੇ ਡੇਹਰੀ ਦੀ ਦਿਸ਼ਾ ਵਲ ਵਧਦੀ ਮੁਸਲਮਾਨ ਵਸੋਂ ਨੇ ਉਥੇ ਆਪਣੇ ਕੱਚੇ ਕੋਠੇ ਛੱਤ ਲਏ।

ਨਿਸ਼ਕਰਸ਼ ਇਹ ਕਿ 'ਪੁਰਾਤਨ ਜਨਮਸਾਖੀ' ਦਾ ਲੇਖਕ ਅਵਾਣਕਾਰੀ ਉਪਬੋਲੀ ਖੇਤਰ ਦੇ ਪਿੰਡੀਘੇਬ ਨਗਰ ਦਾ ਨਿਵਾਸੀ ਸੇਵਾਦਾਸ ਨਾਂ ਦਾ ਕੋਈ ਸਾਧਕ ਸੀ ਜਿਸ ਨੂੰ ਸਾਹਿੱਤ ਦੀਆਂ ਕਲਾਤਮਕ ਸੂਖਮਤਾਵਾਂ ਦਾ ਚੰਗਾ ਗਿਆਨ ਸੀ ਅਤੇ ਜੋ ਆਪਣੀ ਗੱਲ ਕਹਿਣ ਲਈ ਸ਼ਕਤੀਵਰ ਭਾਸ਼ਾ ਦਾ ਪ੍ਰਯੋਗ ਕਰਨਾ ਜਾਣਦਾ ਸੀ। ਉਸ ਨੂੰ ਭਾਰਤੀ ਅਤੇ ਸਾਮੀ ਧਰਮ-ਪਰੰਪਰਾਵਾਂ ਦੇ ਵਿਵਹਾਰਿਕ ਤੱਤਵਾਂ ਦਾ ਚੰਗਾ ਬੋਧ ਸੀ। ਦਰਬਾਰੀ ਠਾਠ, ਪ੍ਰਸ਼ਾਸਨਿਕ ਥੋਲੀ, ਧਾਰਮਿਕ ਅਤੇ ਸਮਾਜਿਕ ਗਤਿਵਿਧੀ ਤੋਂ ਉਹ ਵਾਕਫ਼ ਸੀ। ਉਹ ਗੁਰੂ ਨਾਨਕ ਪ੍ਰਤਿ ਪੂਰਣ ਨਿਸ਼ਠਾ ਰਖਣ ਵਾਲਾ ਊਨ੍ਹਾਂ ਦਾ ਕੋਈ ਅਨੁਯਾਈ ਸੀ ਜਿਸ ਨੂੰ ਬਹੁਤ ਸਾਰੀ ਗੁਰਬਾਣੀ ਕੰਠਸਥ ਸੀ ਅਤੇ ਜੋ ਉਸ ਦੀ ਬੜੀ ਉਚਿਤ ਵਿਆਖਿਆ

ਕਰ ਕੇ ਪ੍ਰਭਾਵ ਉਤਪੰਨ ਕਰ ਸਕਦਾ ਸੀ। ਉਸ ਦਾ ਫ਼ਾਰਸੀ ਭਾਸ਼ਾ ਉਤੇ ਵੀ ਚੰਗਾ ਅਧਿਕਾਰ ਸੀ। ਉਸ ਦੀ ਸਾਹਿਤਿਕ ਸੂਝ ਇਤਨੀ ਪ੍ਰੌੜ੍ਹ ਸੀ ਕਿ ਉਹ ਅਜ ਤੋਂ ਲਗਭਗ ਸਵਾ ਚਾਰ ਸੌ ਸਾਲ ਪਹਿਲਾਂ ਪੰਜਾਬੀ ਵਾਰਤਕ ਨੂੰ ਜੋ ਹੁਨਰੀ ਪਕਿਆਈ ਪ੍ਰਦਾਨ ਕਰ ਸਕਿਆ ਸੀ, ਉਸ ਦੇ ਉਸ ਸਮੇਂ ਦੀ ਕਿਸੇ ਵੀ ਹੋਰ ਭਾਸ਼ਾ ਦੇ ਸਾਹਿੱਤ ਵਿਚ ਦਰਸ਼ਨ ਨਹੀਂ ਹੁੰਦੇ। ਉਹ ਅਧਿਆਤਮਿਕ ਰੁਚੀਆਂ ਵਾਲਾ ਕੋਈ ਵੀਤਰਾਗੀ ਪੁਰਸ਼ ਸੀ।

ਫੁਟ ਨੋਟ

1. ਵੇਖੋ ਹਾਫਿਜ਼ਾਬਾਦ ਜਨਮਸਾਖੀ, ਦੀਬਾਚਾ
2. ਪੰਜਾਬੀ ਦੁਨੀਆ, ਨਵੰਬਰ, ਦਸੰਬਰ, 1950 (ਪੁਰਾਤਨ ਜਨਮਸਾਖੀ)
3. ਪੰਜਾਬੀ ਸਾਹਿੱਤ ਦਾ ਇਤਿਹਾਸ, ਮੱਧ ਕਾਲ, ਅਧਿਆਇ 5 (ਭਾਸ਼ਾ ਵਿਭਾਗ), ਪੰਨਾ 17
4. ਪੁਰਾਤਨ ਜਨਮਸਾਖੀ, (ਆਲੋਚਨਾਤਮਕ ਅਧਿਐਨ), ਪੰਨੇ 166-169
5. ਪੰਜਾਬੀ ਸਾਹਿੱਤ ਦਾ ਇਤਿਹਾਸ, ਮੱਧ ਕਾਲ, ਅਧਿਆਇ 5, ਭਾਸ਼ਾ ਵਿਭਾਗ, ਪੰਨਾ 17
6. ਪੰਜਾਬ ਯੂਨੀਵਰਸਿਟੀ ਪੰਜਾਬੀ ਸਾਹਿੱਤ ਦਾ ਇਤਿਹਾਸ, ਭਾਗ ਦੂਜਾ, ਪੰਨੇ 264-66.
7. 'ਪਰਖ' ਅੰਕ 2, 1967, (Puratan Janamsakhi — A re-appraisal) ਪੰਨੇ 115-16.
8. ਸ੍ਰੀ ਕਰਤਾਰਪੁਰੀ ਬੀੜ ਦੇ ਦਰਸ਼ਨ (ਸੰਪਾ. ਭਾਈ ਜੋਧ ਸਿੰਘ), ਭੂਮਿਕਾ, ਪੰਨਾ 'ਕ'.
9. ਮੈਕਾਲਿਫ਼ ਨੇ ਪਦ-ਟਿੱਪਣੀ ਵਿਚ ਲਿਖਿਆ ਹੈ— 'The Late Sir Atar Singh Chief of Bhadaur, gave the author this information.'
10. The Sikh Religion.. Pt. 1 Introduction, p. Lxxxvi.
11. ਭਾਈ ਵੀਰ ਸਿੰਘ ਨੇ ਪਦ-ਟਿੱਪਣੀ ਵਿਚ ਲਿਖਿਆ ਹੈ—'ਇਹ ਨਾਮ ਸਰ ਸਰਦਾਰ ਅਤਰ ਸਿੰਘ ਜੀ ਨੇ ਦਸਿਆ ਸੀ। ਮੈਕਾਲਿਫ ਬੀ ਲਿਖਦਾ ਹੈ ਕਿ ਮੈਨੂੰ ਉਨ੍ਹਾਂ ਤੋਂ ਪਤਾ ਲਗਾ ਹੈ। ਇਹ ਬੀ ਸੁਹ ਹੈ ਕਿ ਸੇਵਾਦਾਸ ਘੇਬੇ ਦੇ ਇਲਾਕੇ ਦਾ ਸੀ।'
12. ਗੁਰਪ੍ਰਤਾਪ ਸੂਰਜ ਗ੍ਰੰਥਾਵਲੀ, ਜਿਲਦ ੧, ਪੰਨਾ 54.
13. ਮਹਾਨ ਕੋਸ਼, ਪੰਨਾ 334.
14. A Glossary of the Tribes and Castes of the Panjab and North West Frontier Province Vol. II, Sir Denzil Ibbestan p. 285, See also p. 338.
15. ਉਹੀ, ਪੰਨਾ 338.

ਅਧਿਆਇ ੩

# ਰਚਨਾ-ਕਾਲ

'ਪੁਰਾਤਨ ਜਨਮਸਾਖੀ' ਦੇ ਕਰਤ੍ਰਿਤਵ ਵਾਂਗ ਇਸ ਦਾ ਰਚਨਾ-ਕਾਲ ਵੀ ਸੰਦਿਗਧ ਹੈ। ਇਸ ਦੀ ਕਿਸੇ ਵੀ ਪੁਰਾਣੀ ਹੱਥ-ਲਿਖਤ ਵਿਚ ਇਸ ਦੇ ਰਚੇ ਜਾਣ ਦਾ ਸੰਮਤ ਨਹੀਂ ਦਿੱਤਾ ਹੋਇਆ। ਕਿਸੇ ਠੋਸ ਸਬੂਤ ਦੇ ਅਭਾਵ ਕਰ ਕੇ ਜਨਮਸਾਖੀ ਦੀਆਂ ਅੰਦਰਲੀਆਂ ਅਤੇ ਬਾਹਰਲੀਆਂ ਗਵਾਹੀਆਂ ਦੇ ਆਧਾਰ 'ਤੇ ਹੀ ਇਸ ਦੇ ਰਚਨਾ-ਕਾਲ ਬਾਰੇ ਜਾਣਨ ਦਾ ਯਤਨ ਕੀਤਾ ਜਾ ਸਕਦਾ ਹੈ। ਇਸ ਸੰਬੰਧ ਵਿਚ ਪਹਿਲਾਂ ਉਨ੍ਹਾਂ ਤਰਕਾਂ ਦਾ ਵਿਸ਼ਲੇਸ਼ਣ ਕਰਾਂਗੇ ਜੋ ਹੁਣ ਤਕ ਵਿਦਵਾਨਾਂ ਨੇ ਪ੍ਰਸਤੁਤ ਕੀਤੇ ਹਨ।

**ਭਾਈ ਵੀਰ ਸਿੰਘ ਦਾ ਮਤ:** ਭਾਈ ਵੀਰ ਸਿੰਘ ਨੇ 'ਪੁਰਾਤਨ ਜਨਮਸਾਖੀ' ਦੇ ਸ਼ੁਰੂ ਵਿਚ ਇਸ ਦੇ ਲਿਖੇ ਜਾਣ ਦੇ ਸਮੇਂ ਬਾਰੇ ਹੇਠਾਂ ਲਿਖੇ ਕੁਝ ਪ੍ਰਮਾਣ ਪੇਸ਼ ਕੀਤੇ ਹਨ—

(i) ਤੀਜੀ ਸਾਖੀ ਵਿਚ ਗੁਰੂ ਜੀ ਨੂੰ 'ਤੋਰਕੀ' ਪੜ੍ਹਨ ਪਾਇਆ ਗਿਆ। 'ਤੋਰਕੀ' ਪਦ ਦਾ ਵਰਤਾਉ ਯਵਨ ਭਾਸ਼ਾ ਵਾਸਤੇ ਤਾਂ ਹੀ ਹੋ ਸਕਦਾ ਹੈ ਜਦੋਂ ਕਿ ਤੁਰਕਾਂ ਦਾ ਰਾਜ ਪੱਕਾ ਹੋ ਗਿਆ ਹੋਵੇ ਅਤੇ ਉਨ੍ਹਾਂ ਦੇ ਰਾਜ ਨੂੰ ਚੋਖਾ ਸਮਾਂ ਲੰਘ ਗਿਆ ਹੋਵੇ। ਤਾਂ ਤੇ ਇਹ ਸਾਖੀ ਮੁਗ਼ਲਾਂ ਦੇ ਰਾਜ ਕਾਇਮ ਹੋ ਚੁਕੇ ਤੋਂ ਚੋਖਾ ਚਿਰ ਬਾਦ ਲਿਖੀ ਗਈ।

(ii) ਇਸ ਸਾਖੀ ਵਿਚ ਪੰਚਮ ਪਾਤਸ਼ਾਹ ਦੇ ਸ਼ਬਦ ਆਏ ਹਨ, ਇਸ ਕਰਕੇ ਇਹ ਸਾਖੀ ਪੰਜਵੇਂ ਸਤਿਗੁਰਾਂ ਦੇ ਸਮੇਂ ਯਾ ਮਗਰੋਂ ਲਿਖੀ ਗਈ।

(iii) ਇਸ ਵਿਚ ਕਈ ਥਾਈਂ 'ਬੋਲਹੁ ਵਾਹਿਗੁਰੂ' ਅਤੇ ਅੰਤ ਉਤੇ 'ਬੋਲਹੁ ਵਾਹਿਗੁਰੂ ਜੀ ਕੀ ਫਤੇ ਹੋਈ' ਉਕਤੀਆਂ ਲਿਖੀਆਂ ਹਨ। ਵਾਹਿਗੁਰੂ ਸ਼ਬਦ ਦੀ ਵਰਤੋਂ ਭੱਟਾਂ ਨੇ ਸਵੈਇਆਂ ਵਿਚ ਕੀਤੀ ਅਤੇ ਇਸ ਸ਼ਬਦ ਦੀ ਆਮ ਵਰਤੋਂ ਗੁਰੂ ਗ੍ਰੰਥ ਸਾਹਿਬ ਦੀ ਬੀੜ ਬਝਣ ਤੋਂ ਬਾਦ ਹੋਈ। ਜੋ ਛੇਵੇਂ ਗੁਰੂ ਦੇ ਸਮੇਂ ਦੇ ਲਗਭਗ ਹੈ। ਪਰ ਦੂਜੀ ਉਕਤੀ ਦਾ ਪ੍ਰਚਲਨ ਅੰਮ੍ਰਿਤ ਛਕਣ ਦੀ ਘਟਨਾ (ਸੰ. 1756 ਬਿ.) ਤੋਂ ਬਾਦ ਹੋਇਆ। ਸੰਭਵ ਹੈ ਕਿ ਉਹ ਉਕਤੀ ਮੂਲ ਪੋਥੀ ਵਿਚ ਲਿਖੀ ਨ ਹੋਵੇ ਅਤੇ ਉਤਾਰਾ ਕਰਨ ਵਾਲੇ ਨੇ ਲਿਖ ਦਿੱਤੀ ਹੋਵੇ।

(iv) ਸ੍ਰ. ਕਰਮ ਸਿੰਘ ਹਿਸਟੋਰੀਅਨ ਨੇ 'ਜੁਗਾਵਲੀ' (ਸਾਖੀ 29) ਵਿਚ ਲਿਖੇ ਕਲਿਯੁਗ ਦੇ ਬੀਤਣ ਦੇ ਸਮੇਂ ਦੇ ਆਧਾਰ 'ਤੇ ਇਸ ਜਨਮਸਾਖੀ ਦੇ ਲਿਖਣ ਦਾ ਸੰਮਤ 1692 (1635 ਈ.) ਸਿੱਧ ਕੀਤਾ ਹੈ ਜੋ ਛੇਵੇਂ ਗੁਰੂ ਦਾ ਸਮਾਂ ਹੈ।[1]

ਉਪਰੋਕਤ ਤੱਥਾਂ ਦਾ ਵਿਸ਼ਲੇਸ਼ਣ ਕੀਤਿਆਂ ਪਤਾ ਲਗਦਾ ਹੈ ਕਿ 'ਤੋਰਕੀ ਸ਼ਬਦ ਦੀ ਵਰਤੋਂ ਬਾਬਰ ਤੋਂ ਅਵੱਸ਼ ਚਲ ਪਈ ਹੋਵੇਗੀ, ਇਸ ਲਈ ਇਸ ਦੇ ਪ੍ਰਚਲਨ ਨੂੰ ਵਧ ਤੋਂ ਵਧ ਅਕਬਰ ਬਾਦਸ਼ਾਹ ਤਕ ਖਿਚਿਆ ਜਾ ਸਕਦਾ ਹੈ, ਇਸ ਤੋਂ ਬਾਦ ਨਹੀਂ'। ਪਰ ਇਹ ਗੱਲ ਅਨੁਮਾਨ 'ਤੇ ਆਧਾਰਿਤ ਹੋਣ ਕਰਕੇ ਰਚਨਾ-ਕਾਲ ਬਾਰੇ ਕੋਈ ਆਧਾਰਭੂਤ ਤੱਥ ਪੇਸ਼ ਨਹੀਂ ਕਰਦੀ। ਦੂਜਾ ਤਰਕ ਵੀ ਇਸ ਨੂੰ ਅਨੁਮਾਨਿਕ ਤੌਰ 'ਤੇ ਕੇਵਲ ਗੁਰੂ ਅਰਜਨ ਦੇ ਸਮੇਂ ਦੇ ਨੇੜੇ ਤੇੜੇ ਰਖਦਾ ਹੈ, ਕੋਈ ਸਹੀ ਸੇਧ ਨਹੀਂ ਦਿੰਦਾ। ਤੀਜਾ ਤੱਥ ਵੀ ਕੁਝ ਅਜਿਹਾ ਹੀ ਸੰਕੇਤ ਕਰਦਾ ਹੈ। 'ਫਤੇ ਹੋਈ' ਵਾਲੀ ਪੰਕਤੀ ਤਾਂ ਕੇਵਲ ਉਤਾਰਾ ਕਰਨ ਵਾਲੇ ਵਲੋਂ ਲਿਖੀ ਗਈ ਹੈ ਕਿਉਂਕਿ ਇਹ ਹੋਰਨਾਂ ਹੱਥ-ਲਿਖਤਾਂ ਵਿਚ ਲਿਖੀ ਨਹੀਂ ਮਿਲਦੀ। ਇਸ ਦੇ ਲਿਖੇ ਹੋਣ ਤੋਂ ਵਲਾਇਤ ਵਾਲੀ ਪੋਥੀ ਦਾ ਲਿਖਣ ਸਮਾਂ 1756 ਬਿ. ਤੋਂ ਬਾਦ ਸਿੱਧ ਹੁੰਦਾ ਹੈ ਅਤੇ ਭਾਈ ਵੀਰ ਸਿੰਘ ਦਾ ਆਪਣਾ ਵੀ ਇਹੀ ਮਤ ਹੈ।[6]

ਚੌਥਾ ਤੱਥ ਕੁਝ ਵਿਸ਼ੇਸ਼ ਵਿਚਾਰ ਦੀ ਮੰਗ ਕਰਦਾ ਹੈ। ਇਸ ਸੰਬੰਧ ਵਿਚ ਪਹਿਲੀ ਗੱਲ ਤਾਂ ਇਹ ਹੈ ਕਿ 'ਜੁਗਾਵਲੀ' ਦਾ ਪਾਠ ਕੇਵਲ ਵਲਾਇਤ ਵਾਲੀ ਪੋਥੀ ਵਿਚ ਦਿੱਤਾ ਹੈ, ਹਾਫ਼ਿਜ਼ਾਬਾਦੀ ਪੋਥੀ ਵਿਚ ਨਹੀਂ। ਪ੍ਰਸਤੁਤ ਸੰਪਾਦਨ ਲਈ ਵਰਤੀਆਂ ਤਿੰਨ ਪੋਥੀਆਂ ਵਿਚੋਂ ਆਧਾਰ ਪੋਥੀ (ਸੰਮਤ 1697) ਅਤੇ 'ਖ' ਪੋਥੀ (ਸੰਮਤ 1747) ਵਿਚ 'ਜੁਗਾਵਲੀ' ਦਾ ਪਾਠ ਨਹੀਂ ਦਿੱਤਾ ਹੋਇਆ, ਕੇਵਲ 'ਕ' ਪੋਥੀ (ਸੰਮਤ 1727-ਉਤਾਰਾ ਸੰਮਤ 1788) ਵਿਚ ਇਸ ਦਾ ਪੂਰਾ ਪਾਠ ਦਰਜ ਹੈ। ਇਸ ਤੋਂ ਭਲੀ ਭਾਂਤ ਸਿਧ ਹੈ ਕਿ 'ਜੁਗਾਵਲੀ' ਕੁਝ ਪੋਥੀਆਂ ਵਿਚ ਲਿਖੀ ਹੋਈ ਹੈ ਅਤੇ ਕੁਝ ਵਿਚ ਨਹੀਂ। ਇਸ ਲਈ 'ਜੁਗਾਵਲੀ' ਜਨਮਸਾਖੀ ਦਾ ਅਭਿੰਨ ਅੰਗ ਨਹੀਂ। ਇਹ ਸੁਤੰਤਰ ਰੂਪ ਵਿਚ ਹੋਰਨਾਂ ਹੱਥ-ਲਿਖਤਾਂ ਵਿਚ ਲਿਖੀ ਵੀ ਮਿਲਦੀ ਹੈ, ਪਰ ਹੈਰਾਨੀ ਦੀ ਗੱਲ ਇਹ ਹੈ ਕਿ ਉਥੇ ਸੰਮਤ ਵਾਲੀ ਟੂਕ ਲਿਖੀ ਨਹੀਂ ਮਿਲਦੀ। ਫਲਸਰੂਪ ਡਾ. ਪਿਆਰ ਸਿੰਘ ਅਨੁਸਾਰ ਕਲਿਯੁਗ ਬੀਤਣ ਦਾ ਸੰਮਤ 'ਜੁਗਾਵਲੀ' ਦਾ ਅੰਗ ਨਹੀਂ ਹੈ ਅਤੇ 'ਪੁਰਾਤਨ ਜਨਮਸਾਖੀ' ਦੀ ਰਚਨਾ ਇਸ ਸੰਮਤ (1692 ਬਿ.) ਤੋਂ ਪਹਿਲਾਂ ਦੀ ਹੈ।[7] ਅਸਲੋਂ 'ਜੁਗਾਵਲੀ' ਦਾ ਪਾਠ 'ਜੁਗਾਵਲੀ ਲਿਖੀ ਸੰਪੂਰਨ ਹੋਈ। ਵਾਹਗੁਰੂ ਸਤਿਗੁਰ ਪ੍ਰਸਾਦਿ' ਉਤੇ ਖ਼ਤਮ ਹੋ ਜਾਂਦਾ ਹੈ।[8] ਇਸ ਦੀ ਥਾਂ 'ਤੇ ਆਧਾਰ ਪੋਥੀ ਅਤੇ 'ਖ' ਪੋਥੀ ਵਿਚ ਤਾਂ ਕੇਵਲ ਇਤਨਾ ਹੀ ਲਿਖਿਆ ਹੈ—'ਜੁਗਾਵਲੀ ਕਾ ਸੁਮਾਰੁ ਸਾਰਾ ਹੀ ਲਿਖਿਆ ਹੈ। ਹਾਫਿਜ਼ਾਬਾਦੀ ਪੋਥੀ ਵਿਚ ਵੀ ਇਤਨਾ ਹੀ ਲਿਖਿਆ ਹੈ।[9] ਇਸ ਤੋਂ ਅੱਗੇ ਆਧਾਰ ਪੋਥੀ, 'ਕ' ਪੋਥੀ, 'ਖ' ਪੋਥੀ ਵਲਾਇਤ ਵਾਲੀ ਪੋਥੀ ਅਤੇ ਹਾਫ਼ਿਜ਼ਾਬਾਦੀ ਪੋਥੀ ਵਿਚ ਨਾਂ ਮਾਤਰ ਅੰਤਰ ਸਹਿਤ ਪਾਠ ਇਸ ਤਰ੍ਹਾਂ ਹੈ—

*ਤਬ ਬਾਬੇ ਦੀ ਖੁਸੀ ਹੋਈ। ਤਬਿ ਝੰਡਾ ਬਾਢੀ ਬਿਸਹਰ ਦੇਸ ਕਉ ਵਿਦਾ ਕੀਤਾ। ਝੰਡਾ ਬਾਢੀ ਕੀ ਮੰਜੀ ਬਿਸੀਆਰ ਦੇਸ ਵਿਚਿ ਹੈ।*

ਤਦ ਉਪਰੰਤ ਆਧਾਰ ਪੋਥੀ, 'ਖ' ਪੋਥੀ ਅਤੇ ਹਾਫ਼ਿਜ਼ਾਬਾਦੀ ਪੋਥੀ ਵਿਚ 'ਤਬਿ

ਬਾਬਾ ਅਤੇ ਮਰਦਾਨਾ ਉਥਹੁ ਰਉਦੇ ਰਹੇ' ਟੂਕ ਲਿਖੀ ਹੈ ਜੋ ਇਸ ਸਾਖੀ ਦੇ ਅੰਤ ਅਤੇ ਅਗਲੀ (30ਵੀਂ) ਸਾਖੀ ਦਾ ਆਰੰਭ ਸੂਚਿਤ ਕਰਦੀ ਹੈ। ਪਰ 'ਕ' ਪੋਥੀ ਅਤੇ ਵਲਾਇਤ ਵਾਲੀ ਪੋਥੀ ਵਿਚ ਉਪਰੋਕਤ ਦੋਹਾਂ ਸੰਦਰਭਾਂ ਦੇ ਵਿਚਾਲੇ '*ਕਲਿਜੁਗ ਚਾਰਿ ਹਜ਼ਾਰ ਸਤਸੈ ਪੈਤੀਸ ਬਰਸ ਬਰਤਿਆ...ਆਦਿ ਬਿਸੀਆਰ ਦੇਸ ਕੇ ਨਗਰ ਛੂਟ ਘਾਟਕੇ*'[6] ਪਾਠ ਲਿਖਿਆ ਹੈ, ਜਿਸ ਦਾ ਸੰਬੰਧ ਕਲਿਯੁਗ ਦੇ ਬੀਤਣ ਵਾਲੇ ਸੰਮਤ ਨਾਲ ਹੈ। ਇਸ ਪਾਠ ਦਾ ਤਿੰਨ ਪੋਥੀਆਂ ਵਿਚ ਨ ਹੋਣਾ ਅਤੇ 'ਜੁਗਾਵਲੀ ਲਿਖੀ ਸੰਪੂਰਨ ਹੋਈ' ਸਮਾਪਤੀ ਸੂਚਕ ਉਕਤੀ ਤੋਂ ਬਾਦ ਲਿਖਿਆ ਹੋਣਾ ਇਹ ਸਿੱਧ ਕਰਦਾ ਹੈ ਕਿ ਨ ਇਹ 29ਵੀਂ ਸਾਖੀ ਦਾ ਅੰਗ ਹੈ ਅਤੇ ਨ ਹੀ 'ਜੁਗਾਵਲੀ' ਦਾ। ਪਿਛੇ ਦਸ ਆਏ ਹਾਂ ਕਿ ਜਿਨ੍ਹਾਂ ਪੋਥੀਆਂ ਵਿਚ 'ਜੁਗਾਵਲੀ' ਸੁਤੰਤਰ ਤੌਰ 'ਤੇ ਲਿਖੀ ਮਿਲਦੀ ਹੈ, ਉਥੇ ਵੀ ਡਾ. ਪਿਆਰ ਸਿੰਘ ਅਨੁਸਾਰ ਸੰਮਤ ਵਾਲਾ ਪਾਠ ਨਹੀਂ ਲਿਖਿਆ। 'ਪ੍ਰਾਣ-ਸੰਗਲੀ' ਵਿਚ ਵੀ ਜਿਥੇ 'ਜੁਗਾਵਲੀ' ਦਾ ਪਾਠ ਦਰਜ ਹੈ, ਉਕੇ ਸਮਤ ਵਾਲਾ ਇਹ ਪਾਠ ਨਹੀਂ ਹੈ।[7] ਸੰਭਵ ਹੈ 'ਪੁਰਾਤਨ ਜਨਮਸਾਖੀ' ਦਾ ਉਤਾਰਾ ਕਰਨ ਵਾਲੇ ਕਿਸੇ ਵਿਅਕਤੀ ਨੇ ਇਸ ਨੂੰ ਆਪਣੀ ਨਕਲ ਕੀਤੀ ਪੋਥੀ ਵਿਚ ਜੋੜ ਦਿੱਤਾ ਹੋਵੇ ਅਤੇ ਬਾਦ ਵਿਚ ਉਸ ਸ਼ਾਖਾ ਦੀਆਂ ਨਕਲਾਂ ਵਿਚ ਇਹ ਲਿਖਿਆ ਜਾਂਦਾ ਰਿਹਾ ਹੋਵੇ ਜਿਵੇਂ ਕਿ 'ਕ' ਪੋਥੀ, ਵਲਾਇਤ ਵਾਲੀ ਪੋਥੀ, ਪ੍ਰੋ. ਪ੍ਰੀਤਮ ਸਿੰਘ ਪਾਸ ਸੁਰਖਿਅਤ ਪੋਥੀ, ਆਦਿ ਵਿਚ। ਇਹ ਪਾਠ ਕਦੋਂ ਸ਼ਾਮਲ ਕੀਤਾ ਗਿਆ, ਇਸ ਬਾਰੇ ਦ੍ਰਿੜ੍ਹਤਾ ਨਾਲ ਭਾਵੇਂ ਕੁਝ ਨਹੀਂ ਕਿਹਾ ਜਾ ਸਕਦਾ, ਪਰ ਇਤਨਾ ਸਪੱਸ਼ਟ ਹੈ ਕਿ ਇਸ ਜਨਮਸਾਖੀ ਦੀ ਸਭ ਤੋਂ ਪੁਰਾਣੀ ਉਪਲਬਧ ਨਕਲ (ਆਧਾਰ ਪੋਥੀ—ਸੰਮਤ 1697) ਵਿਚ ਇਹ ਪਾਠ ਨਹੀਂ ਹੈ। ਇਸ ਨਾਲ ਪ੍ਰੋ. ਸਾਹਿਬ ਸਿੰਘ ਦਾ ਇਹ ਕਥਨ ਖੰਡਿਤ ਹੋ ਜਾਂਦਾ ਹੈ ਕਿ ਸੰਮਤ ਵਾਲੀ ਟੂਕ ਅਸਲੋਂ ਜਨਮਸਾਖੀ ਦੇ ਅੰਤ ਉਤੇ ਸੀ ਅਤੇ ਵਲਾਇਤ ਵਾਲੀ ਪੋਥੀ ਦਾ ਉਤਾਰਾ ਕਰਨ ਵਾਲੇ ਨੇ ਇਸ ਨੂੰ ਅੰਤ ਤੋਂ ਚੁਕ ਕੇ ਇਥੇ ਟਾਂਕ ਦਿੱਤਾ।[8]

ਜਿਥੋਂ ਤਕ 'ਜੁਗਾਵਲੀ' ਦੇ ਰਚਨਾ-ਸੰਮਤ ਦਾ ਸੰਬੰਧ ਹੈ, ਸਾਡਾ ਨਿਵੇਦਨ ਹੈ ਕਿ ਇਸ ਵਿਚਲੀ ਹੇਠ ਲਿਖੀ ਟੂਕ ਵਿਸ਼ੇਸ਼ ਵਿਚਾਰਨ ਯੋਗ ਹੈ—

*ਕਲਿਜੁਗ ਮਹਿ ਕੀਰਤਨੁ ਪਰਧਾਨੁ।*
*ਗਿਆਨ ਸਰੇਸਟੁ ਉਤਮ ਇਸਨਾਨੁ।*
*ਕਲਿ ਜੁਗਿ ਮਹਿ ਨਾਨਕੁ ਨਾਮੁ ਧਰਾਇਆ।*
*ਵਾਹੁਗੁਰੂ ਕਾ ਮੰਤ੍ਰੁ ਜਪਾਇਆ।*
*ਆਇਆ ਸਫਲਿ ਏਕੁ ਪਛਾਨਿਆ ਮੰਤ੍ਰੁ।*
*ਆਈ ਪੰਥ ਕੀ ਕਥਾ ਕਉ ਬਿਰਲਾ ਬੂਝੈ ਸੰਤੁ।*
*ਨਾਨਕ ਤੇ ਅੰਗਦੁ ਹੋਆ ਜੋਤੀ ਜੋਤਿ ਮਿਲਾਇ।*
*ਨਾਨਕ ਆਈ ਪੰਥ ਕੇ ਕਿਆ ਗੁਨ ਕਹਾ ਸੁਨਾਇ।*
*ਆਈ ਪੰਥਾ ਕੀ ਕਥਾ ਸੁ ਨਰ ਨ ਜਾਨੰਤ।*

ਉਕਤ ਟੂਕ ਤੋਂ ਦੋ ਤੱਥ ਸਾਹਮਣੇ ਆਉਂਦੇ ਹਨ—

(ੳ) ਇਸ ਵਿਚ 'ਵਾਹੁਗੁਰੂ' ਸ਼ਬਦ ਦੀ ਵਰਤੋਂ ਹੋਈ ਹੈ। ਇਸ ਸ਼ਬਦ ਦਾ ਸਭ ਤੋਂ ਪਹਿਲੀ ਵਾਰ ਪ੍ਰਯੋਗ ਮਹਲੇ ਚੌਥੇ ਦੇ ਸਵੈਇਆਂ ਵਿਚ ਹੋਇਆ ਹੈ ਜੋ ਗਯੰਦ ਭੱਟ ਦੇ ਲਿਖੇ ਹਨ। ਪ੍ਰੋ. ਸਾਹਿਬ ਸਿੰਘ ਦੀ ਖੋਜ ਅਨੁਸਾਰ ਸਾਰੇ ਭੱਟ ਕਲਸਹਾਰ ਦੀ ਅਗਵਾਈ ਵਿਚ ਇਕੱਠੇ ਹੋ ਕੇ ਗੋਇੰਦਵਾਲ ਦੇ ਸਥਾਨ 'ਤੇ ਗੁਰੂ ਅਰਜਨ ਦੇ ਦਰਸ਼ਨਾਂ ਲਈ ਆਏ ਸਨ ਅਤੇ ਉਨ੍ਹਾਂ ਨੇ ਉਦੋਂ ਸੰਮਤ 1638 ਬਿ.(1581 ਈ.) ਵਿਚ ਇਨ੍ਹਾਂ ਸਵੈਇਆਂ ਦੀ ਰਚਨਾ ਕੀਤੀ।[9] ਗੁਰੂ ਅਰਜਨ ਦੀ ਬਾਣੀ ਵਿਚ ਇਹ ਸ਼ਬਦ 'ਗੁਰਵਾਹੁ' ਰੂਪ ਵਿਚ ਲਿਖਿਆ ਮਿਲਦਾ ਹੈ—

*ਵੇ ਮੁਹਤਾਜਾ ਵੇ ਪਰਵਾਹੁ। ਨਾਨਕ ਦਾਸ ਕਰਹੁ ਗੁਰਵਾਹੁ।*[10]

ਇਸ ਤੱਥ ਦੇ ਪ੍ਰਕਾਸ਼ ਵਿਚ 'ਜੁਗਾਵਲੀ' ਦੀ ਰਚਨਾ 1581 ਈ. ਤੋਂ ਬਾਦ ਦੀ ਹੈ।

(ਅ) ਇਸ ਵਿਚ 'ਆਈ ਪੰਥ' ਦਾ ਸਾਦਰ ਉਲੇਖ ਹੈ। ਇਸ ਪੰਥ ਦੀ ਸਥਾਪਨਾ ਗੋਰਖ ਨਾਥ ਦੇ ਇਕ ਚੇਲੇ ਨੇ ਦਸਵੀਂ ਸਦੀ ਵਿਚ ਕੀਤੀ।[11] ਇਸ ਦਾ ਉਲੇਖ 'ਜਪੁ' ਵਿਚ ਵੀ ਆਉਂਦਾ ਹੈ—*'ਆਈ ਪੰਥੀ ਸਗਲ ਜਮਾਤੀ'*, ਜਿਥੇ ਇਸ ਦਾ ਅਰਥ ਹੈ—*'ਸਭ ਨਾਲ ਮਿਤ੍ਰਤਾ ਕਰਨਾ ਆਈ ਪੰਥੀ ਹੋਣਾ ਹੈ।'*[12] ਸਪੱਸ਼ਟ ਹੈ ਕਿ 'ਜੁਗਾਵਲੀ' ਗੁਰੂ ਨਾਨਕ ਰਚਿਤ ਨਹੀਂ ਹੋਈ, ਕਿਉਂਕਿ ਆਈ ਪੰਥ ਦੀ ਪ੍ਰਤਿਸ਼ਠਾ ਸੂਚਕ ਭਾਵਨਾ ਗੁਰੂ ਨਾਨਕ ਦੀ ਪ੍ਰਮਾਣਿਕ ਚਿੰਤਨ ਪੱਧਤੀ ਦੇ ਉਲਟ ਹੈ।

ਸਾਰਾਂਸ਼ ਇਹ ਕਿ 'ਪੁਰਾਤਨ ਜਨਮਸਾਖੀ' ਦੇ ਰਚਨਾ-ਕਾਲ ਬਾਰੇ ਪ੍ਰਸਤੁਤ ਕੀਤਾ ਜਾਂਦਾ ਕਲਿਜੁਗ ਬੀਤਣ ਦੇ ਸੰਮਤ ਵਾਲਾ ਪ੍ਰਮਾਣ ਅਪ੍ਰਸੰਗਿਕ ਅਤੇ ਨਿਰਾਧਾਰ ਹੈ।

ਭਾਈ ਵੀਰ ਸਿੰਘ ਤੋਂ ਬਾਦ ਪ੍ਰੋ. ਸਾਹਿਬ ਸਿੰਘ ਨੇ ਇਸ ਦੇ ਰਚਨਾ ਕਾਲ ਬਾਰੇ ਜਨਵਰੀ 1951 ਦੀ 'ਪੰਜਾਬੀ ਦੁਨੀਆ' ਵਿਚ ਇਕ ਲੇਖ ਛਪਵਾ ਕੇ ਆਪਣਾ ਮਤ ਵਿਅਕਤ ਕੀਤਾ ਹੈ। ਉਨ੍ਹਾਂ ਵਲੋਂ ਜੁਟਾਏ ਪ੍ਰਮਾਣ ਅਸਲੋਂ ਭਾਈ ਵੀਰ ਸਿੰਘ ਦੇ ਤਰਕਾਂ ਦੀ ਹੀ ਪੁਨਰ-ਸੰਸਥਾਪਨਾ ਹਨ। ਉਨ੍ਹਾਂ ਨੇ ਇਕ ਗੱਲ ਵਾਧੂ ਇਹ ਕਹੀ ਹੈ ਕਿ ਇਸ ਜਨਮਸਾਖੀ ਦੀ ਬੋਲੀ ਅਤੇ ਸ਼ਬਦਾਂਤਿਕ ਲੱਗਾਂ (ਸਿਹਾਰੀ ਅਤੇ ਔਂਕੜ) ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨਾਲ ਮੇਲ ਖਾਂਦੀਆਂ ਹਨ ਪਰ 'ਬਾਲਾ ਜਨਮਸਾਖੀ' ਤੋਂ ਇਸ ਦੀ ਭਾਸ਼ਾ ਪੁਰਾਣੀ ਹੈ ਅਤੇ ਭਾਈ ਕਰਮ ਸਿੰਘ ਹਿਸਟੋਰੀਅਨ ਅਨੁਸਾਰਾ ਬਾਲਾ ਜਨਮਸਾਖੀ ਦੀ ਰਚਨਾ ਦਸਵੇਂ ਗੁਰੂ ਦੇ ਅੰਤਿਮ ਸਮੇਂ ਹੋਈ ਸੀ। ਸੋ 'ਪੁਰਾਤਨ ਜਨਮਸਾਖੀ' ਗੁਰੂ ਅਰਜਨ ਦੇ ਜੋਤਿ ਜੋਤ ਸਮਾਉਣ (1606 ਈ.) ਅਤੇ ਗੁਰੂ ਗੋਬਿੰਦ ਸਿੰਘ ਦੇ ਦੇਹਾਂਤ (1708 ਈ.) ਦੇ ਵਿਚਲੇ ਸਮੇਂ ਦੀ ਰਚਨਾ ਹੈ।[13]

ਇਸ ਸੰਬੰਧ ਵਿਚ ਅਸੀਂ ਪਹਿਲੀ ਗੱਲ ਇਹ ਕਹਿਣੀ ਹੈ ਕਿ 'ਬਾਲਾ ਜਨਮਸਾਖੀ'

ਦੀ ਗੁਰੂ ਹਰਿ ਰਾਇ ਦੇ ਗੁਰੂ-ਕਾਲ ਵਿਚ ਲਿਖੀ 1715 ਬਿ. ਦੀ ਇਕ ਨਕਲ ਹੁਣ ਉਪਲਬਧ ਹੈ।[14] ਇਸ ਲਈ ਬਾਲਾ ਜਨਮਸਾਖੀ ਦੇ ਰਚਨਾ-ਕਾਲ ਬਾਰੇ ਕਰਮ ਸਿੰਘ ਦੀ ਸਥਾਪਨਾ ਨਿਰਾਧਾਰ ਹੈ ਕਿਉਂਕਿ ਇਸ ਜਨਮਸਾਖੀ ਦੀ ਰਚਨਾ 1715 ਬਿ. ਤੋਂ ਕੁਝ ਕੁ ਪਹਿਲਾਂ ਹੋ ਚੁਕੀ ਹੋਵੇਗੀ। ਦੂਜੇ, ਇਸ ਦੀਆਂ ਸ਼ਬਦਾਂਤਿਕ ਲੱਗਾਂ ਦਾ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨਾਲ ਮੇਲ ਖਾਉਣ ਤੋਂ ਇਹ ਸਿੱਟਾ ਕਢਣਾ ਅਨੁਚਿਤ ਹੈ ਕਿ ਇਸ ਦੀ ਰਚਨਾ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਤੋਂ ਬਾਦ ਹੋਈ ਸੀ, ਕਿਉਂਕਿ ਗੁਰਬਾਣੀ ਦੇ ਪਾਠ ਲਿਖਣ ਵੇਲੇ ਲੱਗਾਂ ਵਰਤਣ ਦੀ ਵਿਧੀ ਅਪਭ੍ਰੰਸ਼ ਭਾਸ਼ਾ ਦੇ ਵਿਆਕਰਣਿਕ ਨਿਯਮਾਂ ਅਨੁਸਾਰ ਸ਼ੁਰੂ ਤੋਂ ਹੀ ਇਹੀ ਰਹੀ ਸੀ। ਫਲਸਰੂਪ, ਪ੍ਰੋ. ਸਾਹਿਬ ਸਿੰਘ ਦਾ ਨਵਾਂ ਪ੍ਰਸਤੁਤ ਕੀਤਾ ਪ੍ਰਮਾਣ ਰਚਨਾ-ਕਾਲ ਦੀ ਸਮਸਿਆ ਨੂੰ ਸੁਲਝਾਉਣ ਵਿਚ ਕੋਈ ਸਹਾਇਤਾ ਨਹੀਂ ਕਰਦਾ।

ਉਪਰੋਕਤ ਦੋਹਾਂ ਵਿਦਵਾਨਾਂ ਤੋਂ ਬਾਦ ਰਚਨਾ-ਕਾਲ ਸੰਬੰਧੀ ਲਿਖਣ ਵਾਲੇ ਵਿਦਵਾਨਾਂ ਨੇ ਲਗਭਗ ਉਹੀ ਪਹਿਲਾਂ ਵਾਲੇ ਤੱਥ ਦੋਹਰਾਏ ਹਨ। ਹਾਂ, ਦੋ ਵਿਦਵਾਨਾਂ ਦੀਆਂ ਸਥਾਪਨਾਵਾਂ ਬਾਰੇ ਕੁਝ ਹੋਰ ਵਿਚਾਰ ਕਰ ਲੈਣਾ ਜ਼ਰੂਰੀ ਹੈ। ਇਨ੍ਹਾਂ ਵਿਚੋਂ ਪਹਿਲੇ ਹਨ ਡਾ. ਸਾਧੂ ਰਾਮ ਸ਼ਾਰਦਾ, ਜਿਨ੍ਹਾਂ ਦਾ ਮਤ ਹੈ ਕਿ 'ਪੁਰਾਤਨ ਜਨਮਸਾਖੀ' ਦੀ ਰਚਨਾ 1710 ਈ. ਅਤੇ 1715 ਈ. ਦੇ ਵਿਚਾਲੇ ਹੋਈ ਸੀ।[15] ਪਰ 1640 ਈ. (1697 ਬਿ.), 1670 ਈ. (1727 ਬਿ.) ਅਤੇ 1690 ਈ. (1747 ਬਿ.) ਦੀਆਂ ਲਿਖੀਆਂ ਪੋਥੀਆਂ ਦੀ ਉਪਲਬਧੀ ਕਾਰਣ ਡਾ. ਸ਼ਾਰਦਾ ਦਾ ਮਤ ਨਿਰਾਧਾਰ ਸਿੱਧ ਹੋ ਜਾਂਦਾ ਹੈ।

ਦੂਜੇ ਵਿਦਵਾਨ ਹਨ ਡਾ. ਜਗਜੀਤ ਸਿੰਘ ਜਿਨ੍ਹਾਂ ਨੇ ਇਸ ਜਨਮਸਾਖੀ ਦੇ ਰਚਨਾ-ਕਾਲ ਬਾਰੇ ਹੇਠਾਂ ਲਿਖੇ ਤਿੰਨ ਨੁਕਤੇ ਉਠਾਏ ਹਨ—

(i) ਇਹ 'ਮਿਹਰਬਾਨ ਜਨਮਸਾਖੀ' ਦੀ ਪਰਵਰਤੀ ਹੈ[16] (ਮਿਹਰਬਾਨ ਜਨਮਸਾਖੀ ਦੇ ਲੇਖਕ ਸੋਢੀ ਮਿਹਰਬਾਨ ਦੀ ਮ੍ਰਿਤੂ 1639/1640 ਈ. ਵਿਚ ਹੋਈ ਸੀ।)

(ii) ਇਸ ਵਿਚ ਗੁਰੂ ਨਾਨਕ ਦੇਵ ਦੇ ਨਾਨਕ-ਮਤੇ ਜਾਣ ਦੀ ਸਾਖੀ (18) ਦਰਜ ਹੈ। ਇਹ ਸਾਖੀ ਗੁਰੂ ਹਰਿਗੋਬਿੰਦ (1606-44 ਈ.) ਦੁਆਰਾ ਬਾਬਾ ਅਲਮਸਤ ਦੀ ਸਹਾਇਤਾ ਕਰਕੇ ਉਸ ਨੂੰ ਨਾਨਕ ਮਤੇ ਵਿਚ ਸਥਾਪਿਤ ਕਰਨ ਤੋਂ ਬਾਦ ਪ੍ਰਚਲਿਤ ਹੋਈ ਹੋਵੇਗੀ।[17]

(iii) ਇਸ ਜਨਮਸਾਖੀ ਵਿਚ ਗੁਰੂ ਜੀ ਦੀ ਭੇਂਟ ਪੰਡਿਤ ਚਤੁਰਦਾਸ ਨਾਲ ਬਨਾਰਸ ਵਿਚ ਲਿਖੀ ਹੈ। ਪਰ ਚਤੁਰਦਾਸ ਤਾਂ ਈਸਾ ਦੀ 17ਵੀਂ ਸਦੀ ਵਿਚ ਪੰਜਾਬ ਵਿਚ ਹੋਇਆ ਸੀ ਅਤੇ ਇਸ ਨੇ 1675 ਈ. ਵਿਚ ਭਾਗਵਤ ਪੁਰਾਣ ਦੇ ਕੁਝ ਭਾਗ ਦਾ ਭਾਖਾ ਵਿਚ ਕਾਵਿ ਅਨੁਵਾਦ ਕੀਤਾ ਸੀ। ਇਸ ਲਈ ਚਤੁਰਦਾਸ ਦੇ ਨਾਮ-ਉਲੇਖ ਕਰਕੇ ਇਸ ਜਨਮਸਾਖੀ ਦਾ ਸਮਾਂ ਸਤਾਰ੍ਹਵੀਂ ਸਦੀ ਬਣਦਾ ਹੈ।[18]

ਡਾ. ਜਗਜੀਤ ਸਿੰਘ ਦੇ ਉਪਰਲੇ ਤਰਕਾਂ ਵਿਚੋਂ ਪਹਿਲੇ ਦਾ ਆਧਾਰ ਉਨ੍ਹਾਂ ਦਾ

ਨਿਰਾ ਹਠ ਹੈ। 'ਮਿਹਰਬਾਨ ਜਨਮਸਾਖੀ' ਨੂੰ ਡਾ. ਪਿਆਰ ਸਿੰਘ ਨੇ ਬੜੀ ਯੁਕਤੀ-ਪੂਰਣ ਵਿਧੀ ਨਾਲ ਅਨੇਕ ਪੁਸਤਕਾਂ ਵਿਚ 'ਪੁਰਾਤਨ ਜਨਮਸਾਖੀ' ਦਾ ਪਰਵਰਤੀ ਸਿੱਧ ਕੀਤਾ ਹੈ। ਡਾ. ਮੈਕਲੋਡ ਨੇ ਤਾਂ ਇਹ ਵੀ ਮੰਨਿਆ ਹੈ ਕਿ ਇਸ ਨੂੰ ਅੰਤਿਮ ਤੌਰ 'ਤੇ ਮਿਹਰਬਾਨ ਦੀ ਮ੍ਰਿਤੂ (1640 ਈ.) ਤੋਂ ਬਾਦ ਅਤੇ ਹਰਿਜੀ ਪੋਥੀ ਦੇ ਲਿਖਣ (1650 ਈ.) ਤੋਂ ਪਹਿਲਾਂ ਕ੍ਰਮਵਾਰ ਸੰਕਲਿਤ ਕੀਤਾ ਗਿਆ ਸੀ।[19] ਡਾ. ਬਲਬੀਰ ਸਿੰਘ ਨੇ ਵੀ ਇਸ ਨੂੰ 1650 ਈ. ਦੇ ਨੇੜੇ ਤੇੜੇ ਲਿਖਿਆ ਮੰਨਿਆ ਹੈ।[20] ਇਸ ਦੀ ਭਾਸ਼ਾ, ਸ਼ਬਦ-ਯੋਜਨਾ, ਸਾਖੀ-ਵਿਸਤਾਰ, ਪਰਮਾਰਥ ਕਥਨ-ਪੱਧਤੀ ਆਦਿ ਤੱਥ ਵੀ ਇਸ ਨੂੰ 'ਪੁਰਾਤਨ ਜਨਮਸਾਖੀ' ਤੋਂ ਬਾਦ ਦੀ ਰਚਨਾ ਸਿੱਧ ਕਰਦੇ ਹਨ। ਇਸ ਲਈ ਡਾ. ਜਗਜੀਤ ਸਿੰਘ ਦਾ ਤਰਕ ਬਹੁਤ ਨਿਰਬਲ ਹੈ।

ਦੂਜੇ ਤਰਕ ਦੇ ਉੱਤਰ ਵਿਚ ਸਾਡਾ ਨਿਵੇਦਨ ਹੈ ਕਿ ਪਰੰਪਰਾ, ਇਤਿਹਾਸ ਅਤੇ ਯੁਗੀਨ ਪਰਿਸਥਿਤੀਆਂ ਦੇ ਆਧਾਰ 'ਤੇ ਸਹਿਜ ਹੀ ਕਿਹਾ ਜਾ ਸਕਦਾ ਹੈ ਕਿ ਗੁਰੂ ਨਾਨਕ ਨੇ ਯੋਗੀਆਂ ਨੂੰ ਗੋਸ਼ਟਿ ਵਿਚ ਪਰਾਜਿਤ ਕਰਨ ਤੋਂ ਬਾਦ ਉਸ ਇਲਾਕੇ ਵਿਚ ਆਪਣੇ ਮਤ ਦਾ ਪ੍ਰਚਾਰ ਕੀਤਾ ਅਤੇ ਜਾਣ ਵੇਲੇ ਉਥੋਂ ਦੇ ਸ਼ਰਧਾਲੂ ਸਿੱਖਾਂ ਨੂੰ ਪ੍ਰਚਾਰ ਕੇਂਦਰ ਦੀ ਸੌਂਪਣਾ ਕੀਤੀ। ਬਾਦ ਵਿਚ ਜਦੋਂ ਭਾਈ ਗੁਰਦਾਸ ਨੂੰ ਗੁਰੂ ਰਾਮਦਾਸ ਨੇ ਪ੍ਰਚਾਰ ਲਈ ਆਗਰੇ ਭੇਜਿਆ ਤਾਂ ਉਹ ਨਾਨਕਮਤੇ ਵੀ ਗਏ। ਪਰ ਉਥੋਂ ਦੇ ਸਥਾਨਿਕ ਸੇਵਾਦਾਰ ਦੇ ਮਰਨ ਉਪਰੰਤ ਬਾਬਾ ਗੁਰਦਿੱਤਾ ਨੇ ਸੇਵਾ ਲਈ ਬਾਬਾ ਅਲਮਸਤ ਨੂੰ ਗੁਰੂ-ਧਾਮ ਦੀ ਸੇਵਾ ਕਰਨ ਲਈ ਘਲਿਆ। ਉਥੇ ਯੋਗੀਆਂ ਦੀ ਧਾਰਬਾਜ਼ੀ ਨਾਲ ਗੁਰੂ-ਧਾਮ ਦੀ ਵਿਵਸਥਾ ਵਿਚ ਔਕੜ ਆਉਣ ਕਾਰਣ ਬਾਬਾ ਅਲਮਸਤ ਨੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਸਹਾਇਤਾ ਲਈ ਬੇਨਤੀ ਕੀਤੀ।[21] ਇਸ ਤੋਂ ਸਪੱਸ਼ਟ ਹੈ ਕਿ ਇਸ ਗੁਰੂ-ਧਾਮ ਦੀ ਸਥਾਪਨਾ ਗੁਰੂ ਨਾਨਕ ਕਾਲ ਵੇਲੇ ਹੋ ਚੁਕੀ ਸੀ, ਇਸ ਲਈ ਛੇਵੇਂ ਗੁਰੂ ਵਲੋਂ ਕੀਤੀ ਸਹਾਇਤਾ ਵਾਲੀ ਘਟਨਾ ਤੋਂ ਬਾਦ ਇਸ ਸਾਖੀ ਦੇ ਪ੍ਰਚਲਿਤ ਹੋਣ ਦਾ ਪ੍ਰਸ਼ਨ ਹੀ ਨਹੀਂ ਉਠਦਾ।

ਜਿਥੋਂ ਤਕ ਤੀਜੇ ਤਰਕ ਦਾ ਸੰਬੰਧ ਹੈ ਉਹ ਬੜਾ ਹੀ ਨਿਰਾਧਾਰ ਅਤੇ ਅਟਕਲ-ਪਚੂ ਹੈ ਕਿਉਂਕਿ ਡਾ. ਸਾਹਿਬ ਨੇ ਉਦੋਂ ਬਨਾਰਸ ਵਿਚ ਕਿਸੇ ਚਤੁਰਦਾਸ ਦੇ ਨ ਹੋਣ ਬਾਰੇ ਕੋਈ ਪ੍ਰਮਾਣ ਪ੍ਰਸਤੁਤ ਨਹੀਂ ਕੀਤਾ ਅਤੇ ਆਪਣੀ ਮਨਮਰਜ਼ੀ ਅਨੁਸਾਰ ਸਤਾਰ੍ਹਵੀਂ ਸਦੀ ਅੰਦਰ ਪੰਜਾਬ ਵਿਚ ਹੋਏ ਚਤੁਰਦਾਸ ਦਾ ਸੰਬੰਧ ਜਨਮਸਾਖੀ ਵਾਲੇ ਪੰਡਿਤ ਚਤੁਰਦਾਸ ਨਾਲ ਜੋੜ ਦਿੱਤਾ।

ਨਿਸ਼ਕਰਸ਼ ਰੂਪ ਵਿਚ ਕਿਹਾ ਜਾ ਸਕਦਾ ਹੈ ਕਿ ਅਜਿਹੇ ਤਰਕ ਜਨਮਸਾਖੀ ਦੇ ਰਚਨਾ-ਕਾਲ ਬਾਰੇ ਕੋਈ ਸੇਧ ਦੇਣ ਦੀ ਥਾਂ 'ਤੇ ਕਈ ਪ੍ਰਕਾਰ ਦੀਆਂ ਵਿਅਰਥ ਭ੍ਰਾਂਤੀਆਂ ਨੂੰ ਜਨਮ ਦਿੰਦੇ ਹਨ।

ਉਪਰੋਕਤ ਵਿਸ਼ਲੇਸ਼ਣ ਤੋਂ ਬਾਦ ਸਪੱਸ਼ਟ ਹੈ ਕਿ ਰਚਨਾ-ਕਾਲ ਬਾਰੇ ਹੁਣ ਤਕ ਹੋਈ ਖੋਜ ਕਿਸੇ ਖ਼ਾਸ ਸਿੱਟੇ ਉਤੇ ਨਹੀਂ ਪਹੁੰਚਾਉਂਦੀ, ਇਸ ਲਈ ਫਿਰ ਤੋਂ ਅੰਦਰਲੇ

ਅਤੇ ਬਾਹਰਲੇ ਪ੍ਰਮਾਣਾਂ ਨੂੰ ਵਿਚਾਰਨ ਦੀ ਲੋੜ ਹੈ। ਸਭ ਤੋਂ ਪਹਿਲਾਂ ਅੰਦਰਲੇ ਪ੍ਰਮਾਣਾਂ ਨੂੰ ਵਾਚਾਂਗੇ ਜਿਨ੍ਹਾਂ ਦਾ ਵਿਵਰਣ ਇਸ ਪ੍ਰਕਾਰ ਹੈ—

(i) ਇਸ ਜਨਮਸਾਖੀ ਦੀ 43ਵੀਂ ਅਤੇ 47ਵੀਂ ਸਾਖੀਆਂ ਵਿਚ ਗੁਰੂ ਨਾਨਕ ਦੁਆਰਾ ਮੰਜੀਆਂ ਸਥਾਪਿਤ ਕਰਨ ਦਾ ਉਲੇਖ ਹੈ। ਧਰਮ ਪ੍ਰਚਾਰ ਲਈ ਮੰਜੀਆਂ ਦੀ ਸਥਾਪਨਾ ਸਭ ਤੋਂ ਪਹਿਲੀ ਵਾਰ ਗੁਰੂ ਅਮਰਦਾਸ ਨੇ ਕੀਤੀ ਸੀ।[22] ਫਲਸਰੂਪ ਇਸ ਦੀ ਰਚਨਾ ਗੁਰੂ ਅਮਰਦਾਸ ਤੋਂ ਬਾਦ ਹੋਈ।

(ii) ਇਸ ਜਨਮਸਾਖੀ ਦੀ 33ਵੀਂ ਸਾਖੀ ਦੇ ਆਰੰਭ ਵਿਚ ਲਿਖਿਆ ਹੈ—'ਦਿਵਾਲਪੁਰ ਪਾਸਦੋ, ਕੰਙਣਪੁਰ ਵਿਚਦੋ, ਕਸੂਰ ਵਿਚਦੋ, ਪਟੀ ਵਿਚਦੇ, ਗੋਇੰਦਿਵਾਲਿ ਆਇ ਰਹਣ ਲਗਾ'। ਇਥੋਂ ਸਪੱਸ਼ਟ ਹੈ ਕਿ ਗੁਰੂ ਨਾਨਕ ਗੋਇੰਦਵਾਲ (ਗੋਇੰਦਿਵਾਲਿ) ਨਾਂ ਦੇ ਕਸਬੇ ਵਿਚ ਜਾ ਕੇ ਠਹਿਰੇ ਸਨ। ਪਰ ਅਸਲੋਂ ਇਹ ਕਸਬਾ ਮਰਵਾਹਾ ਜਾਤਿ ਦੇ ਗੋਇੰਦਵਾਲ ਨਾਂ ਦੇ ਇਕ ਸਿੱਖ ਨੇ ਗੁਰੂ ਅਮਰਦਾਸ ਦੀ ਸਹਾਇਤਾ ਅਤੇ ਆਸ਼ੀਰਵਾਦ ਨਾਲ ਬਿਆਸ ਨਦੀ ਦੇ ਕੰਢੇ ਵਸਾਇਆ ਸੀ।[23] ਇਸ ਤੱਥ ਦੇ ਪ੍ਰਕਾਸ਼ ਵਿਚ ਇਸ ਜਨਮਸਾਖੀ ਦੀ ਰਚਨਾ ਗੁਰੂ ਅਮਰਦਾਸ ਤੋਂ ਬਾਦ ਸਿੱਧ ਹੁੰਦੀ ਹੈ।

(iii) ਭਾਈ ਗੁਰਦਾਸ ਦੀ ਪਹਿਲੀ ਵਾਰ (ਪਉੜੀ 35-37) ਵਿਚ ਗੁਰੂ ਨਾਨਕ ਦੇ ਬਗਦਾਦ ਜਾਣ ਦਾ ਉਲੇਖ ਹੈ। ਪ੍ਰਸਤੁਤ ਜਨਮਸਾਖੀ ਵਿਚ ਬਗਦਾਦ ਵਾਲੀ ਸਾਖੀ ਦਾ ਅਭਾਵ ਇਹ ਸਿੱਧ ਕਰਦਾ ਹੈ ਕਿ ਇਸ ਜਨਮਸਾਖੀ ਦੀ ਰਚਨਾ ਵੇਲੇ ਭਾਈ ਗੁਰਦਾਸ ਦੀ ਸੁਪ੍ਰਸਿੱਧ ਪਹਿਲੀ ਵਾਰ ਅਜੇ ਰਚੀ ਨਹੀਂ ਗਈ ਸੀ। ਇਸ ਵਾਰ ਵਿਚ ਚੂੰਕਿ ਛੇਵੇਂ ਗੁਰੂ ਦਾ ਨਾਮ-ਉਲੇਖ ਹੈ ਇਸ ਲਈ ਇਸ ਦੀ ਰਚਨਾ ਗੁਰੂ ਜੀ ਦੇ ਗੱਦੀ ਉਤੇ ਬੈਠਣ (1606 ਈ.) ਤੋਂ ਬਾਦ ਅਤੇ ਭਾਈ ਗੁਰਦਾਸ ਦੀ ਮ੍ਰਿਤੂ (1637 ਈ.) ਤੋਂ ਕਾਫੀ ਚਿਰ ਪਹਿਲਾਂ ਹੋਈ ਹੋਵੇਗੀ।[24]

(iv) ਇਸ ਜਨਮਸਾਖੀ ਦੀਆਂ ਅਨੇਕ ਸਾਖੀਆਂ ਵਿਚ ਗੁਰੂ ਅੰਗਦ, ਗੁਰੂ ਅਮਰਦਾਸ, ਗੁਰੂ ਰਾਮਦਾਸ ਅਤੇ ਗੁਰੂ ਅਰਜਨ ਦੇ ਸ਼ਬਦ ਗੁਰੂ ਨਾਨਕ ਦੇ ਮੁਖ ਵਿਚੋਂ ਉੱਚਾਰਣ ਕਰਵਾਏ ਗਏ ਹਨ।[25] ਇਥੋਂ ਤਕ ਕਿ 51ਵੀਂ ਸਾਖੀ ਵਿਚ ਇਕ ਸ਼ਬਦ ਭਗਤ ਕਬੀਰ ਜੀ ਦਾ ਵੀ ਗੁਰੂ ਨਾਨਕ ਬਾਣੀ ਵਜੋਂ ਵਰਤਿਆ ਗਿਆ ਹੈ। ਗੁਰੂ ਅਰਜਨ ਦੇ ਸ਼ਬਦਾਂ ਦੀ ਵਰਤੋਂ ਕਾਰਣ ਇਸ ਦੀ ਰਚਨਾ ਨਿਸਚੇ ਹੀ ਉਨ੍ਹਾਂ ਦੇ ਗੁਰੂ-ਗੱਦੀ ਉਤੇ ਬੈਠਣ (1581 ਈ.) ਤੋਂ ਬਾਦ ਹੋਈ ਹੋਵੇਗੀ। ਪਰ ਇਸ ਵਿਚ ਹੋਰਨਾਂ ਗੁਰੂਆਂ ਅਤੇ ਭਗਤ ਕਬੀਰ ਤਕ ਦੀ ਬਾਣੀ ਨੂੰ ਗੁਰੂ ਨਾਨਕ ਮੁਖ ਤੋਂ ਉੱਚਾਰਣ ਕਰਨ ਵਾਲਾ ਤੱਥ ਸਪੱਸ਼ਟ ਸਿੱਧ ਕਰਦਾ ਹੈ ਕਿ ਇਸ ਦੀ ਰਚਨਾ ਉਸ ਕਾਲ ਵਿਚ ਹੋਈ ਸੀ ਜਦੋਂ ਅਜੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਨਹੀਂ ਬਝੀ ਸੀ ਅਤੇ ਸ਼ਬਦਾਂ ਅਤੇ ਪਦਿਆਂ ਦਾ ਕਰਤ੍ਰਿਤਵ ਅਜੇ ਗਡਮਡ ਸੀ। ਗੁਰੂ ਸਾਹਿਬ ਦੇ ਸੰਪਾਦਨ (1604 ਈ.) ਪਿਛੇ ਮੁੱਖ ਪ੍ਰੇਰਣਾ ਸੀ ਬਾਣੀ ਦੀ ਕਰਤ੍ਰਿਤਵ

ਸੰਬੰਧੀ ਅਨਿਸ਼ਚਿਤਤਾ ਅਤੇ ਅਵਿਵਸਥਾ ਨੂੰ ਰੋਕਣਾ।[26] ਫਲਸਰੂਪ, ਇਸ ਜਨਮਸਾਖੀ ਦੀ ਰਚਨਾ 1604 ਈ. ਤੋਂ ਪਹਿਲਾਂ ਹੋ ਚੁਕੀ ਸੀ।

(5) ਇਸ ਦੀ ਭਾਸ਼ਾ ਅਤੇ ਵਰਤਨੀ ਦੇ ਸਰੂਪ ਦਾ ਗੁਰੂ ਗ੍ਰੰਥ ਸਾਹਿਬ ਨਾਲ ਮੇਲ ਖਾਣਾ[27] ਅਜਿਹਾ ਸੰਕੇਤ ਕਰਦਾ ਹੈ ਕਿ ਇਸ ਜਨਮਸਾਖੀ ਦੀ ਰਚਨਾ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਦੇ ਆਸ ਪਾਸ ਜਾਂ ਕੁਝ ਪਹਿਲਾਂ ਹੋਈ ਹੋਵੇਗੀ। ਡਾ. ਟ੍ਰੰਪ ਅਨੁਸਾਰ ਇਸ ਦੀ ਭਾਸ਼ਾ ਦਾ ਸਰੂਪ ਗੁਰੂ ਅਰਜਨ ਦੀ ਬਾਣੀ ਨਾਲ ਮੇਲ ਖਾਂਦਾ ਹੈ।[28]

ਇਨ੍ਹਾਂ ਅੰਦਰਲੇ ਪ੍ਰਮਾਣਾਂ ਦੇ ਆਧਾਰ 'ਤੇ ਸਪੱਸ਼ਟ ਹੁੰਦਾ ਹੈ ਕਿ ਇਸ ਜਨਮਸਾਖੀ ਦੀ ਰਚਨਾ ਸੰਨ 1604 ਈ. ਵਿਚ ਹੋਏ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਤੋਂ ਪਹਿਲਾਂ ਹੋ ਚੁਕੀ ਸੀ।

ਇਸ ਤੋਂ ਇਲਾਵਾ, ਕੁਝ ਬਾਹਰਲੇ ਪ੍ਰਮਾਣਾਂ ਨੂੰ ਵਿਚਾਰ ਲੈਣਾ ਵੀ ਜ਼ਰੂਰੀ ਹੈ। ਮੈਕਾਲਿਫ ਨੇ ਇਸ ਜਨਮਸਾਖੀ ਦੇ ਉਲੇਖ-ਪ੍ਰਸੰਗ ਵਿਚ ਦਸਿਆ ਹੈ ਕਿ ਇਸ ਦੇ ਉਨ੍ਹਾਂ ਨੂੰ ਪ੍ਰਾਪਤ ਹੋਏ ਉਤਾਰਿਆਂ ਵਿਚ ਇਕ ਅਜਿਹਾ ਉਤਾਰਾ ਵੀ ਹੈ ਜੋ ਗੁਰੂ ਅਰਜਨ ਦੁਆਰਾ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਤੋਂ 16 ਵਰ੍ਹੇ ਪਹਿਲਾਂ 1588 ਈ. (1645 ਬਿ.) ਵਿਚ ਲਿਖਿਆ ਗਿਆ ਸੀ ਅਤੇ ਜਿਸ ਦੇ ਅੱਖਰ ਹੁਣ ਤਕ ਉਪਲਬਧ ਗੁਰਮੁਖੀ ਲਿਖਤ ਨਾਲੋਂ ਅਧਿਕ ਪ੍ਰਾਚੀਨ ਹਨ। ਇਸ ਦੀ ਭਾਸ਼ਾ ਪੋਠੋਹਾਰ ਦੇ ਇਲਾਕੇ ਦੀ ਹੈ।[29] ਪੋਠੋਹਾਰ ਦੇ ਸੇਵਾਦਾਸ ਦੁਆਰਾ ਸੰਨ 1588 ਈ. ਵਿਚ ਲਿਖੀ ਜਨਮਸਾਖੀ ਦੀ ਮੌਜੂਦਗੀ ਵਲ ਭਾਈ ਕਾਨ੍ਹ ਸਿੰਘ ਨੇ ਵੀ ਸੰਕੇਤ ਕੀਤਾ ਹੈ।[30] ਭਾਈ ਵੀਰ ਸਿੰਘ ਨੇ ਵੀ ਭਾਵੇਂ ਸੰਨ ਨਹੀਂ ਦਿੱਤਾ ਪਰ ਸੇਵਾਦਾਸ ਦੀ ਲਿਖੀ ਜਨਮਸਾਖੀ ਦੀ ਉਪਲਬਧੀ ਨੂੰ ਸਵੀਕਾਰ ਜ਼ਰੂਰ ਕੀਤਾ ਹੈ।[31]

ਇਸ ਸਾਰੇ ਵਿਸ਼ਲੇਸ਼ਣ ਤੋਂ ਬਾਦ ਸਰਲਤਾ ਪੂਰਵਕ ਇਸ ਨਿਰਣੇ 'ਤੇ ਪਹੁੰਚਿਆ ਜਾ ਸਕਦਾ ਹੈ ਕਿ 'ਪੁਰਾਤਨ ਜਨਮਸਾਖੀ' ਦੀ ਰਚਨਾ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਤੋਂ 16 ਵਰ੍ਹੇ ਪਹਿਲਾਂ ਅਤੇ ਗੁਰੂ ਅਰਜਨ ਦੇਵ ਦੇ ਗੁਰੂ-ਗੱਦੀ ਉਪਰ ਬੈਠਣ ਤੋਂ 7 ਵਰ੍ਹੇ ਬਾਦ ਸੰਨ 1588 ਈ. (1645 ਬਿ.) ਵਿਚ ਹੋਈ ਸੀ।

ਫੁਟ ਨੋਟ

1. ਪੁਰਾਤਨ ਜਨਮਸਾਖੀ, ਪੰਨੇ 116-117 (ਪਦ-ਟਿੱਪਣੀ)
2. ਉਹੀ, ਪੰਨਾ 115, (ਪਦ-ਟਿੱਪਣੀ)
3. ਪੰਜਾਬੀ ਸਾਹਿੱਤ ਦਾ ਇਤਿਹਾਸ, ਮੱਧ-ਕਾਲ, ਅਧਿਆਇ 5, (ਭਾਸ਼ਾ ਵਿਭਾਗ), ਪੰਨਾ 15-16 ਅਤੇ ਆਦਿ ਸਾਖੀਆਂ, ਭੂਮਿਕਾ, ਪੰਨੇ 20-21
4. ਵੇਖੋ ਸਾਖੀ 29 (ਪਦ-ਟਿੱਪਣੀ 82)
5. ਪੁਰਾਤਨ ਜਨਮਸਾਖੀ, ਸੰਪਾਦਕ ਭਾਈ ਵੀਰ ਸਿੰਘ, ਪੰਨਾ 46 (ਪਦ-ਟਿੱਪਣੀ)
6. ਵੇਖੋ ਸਾਖੀ 29 (ਪਦ-ਟਿੱਪਣੀ 83)

7. ਪ੍ਰਾਣ ਸੰਗਲੀ, ਭਾਗ 3, ਸੰਪਾਦਕ ਸੰਤ ਸੰਪੂਰਣ ਸਿੰਘ, ਪੰਨਾ 822.
8. ਪੰਜਾਬੀ ਦੁਨੀਆ, ਜਨਵਰੀ 1951, ਪੰਨਾ 50.
9. ਸਟੀਕ ਭੱਟਾਂ ਦੇ ਸਵੈਯੇ, ਭੂਮਿਕਾ, ਪੰਨੇ 105-106.
10. ਆਦਿ ਗ੍ਰੰਥ, (ਆਸਾ ਮ. 5), ਪੰਨਾ 316.
11. ਪਰਖ, ਅੰਕ 2, 1967, ਪੰਨੇ 115-16.
12. ਮਹਾਨ ਕੋਸ਼, ਭਾਈ ਕਾਨ੍ਹ ਸਿੰਘ, ਪੰਨਾ 68.
13. ਪੰਜਾਬੀ ਦੁਨੀਆ, ਜਨਵਰੀ 1951, ਪੰਨੇ 44-47.
14. ਵੇਖੋ ਪ੍ਰਸਤੁਤ ਪੁਸਤਕ ਦਾ ਪਹਿਲਾ ਅਧਿਆਇ, 'ਬਾਲਾ ਜਨਮਸਾਖੀ'
15. 'ਪਰਖ' ਅੰਕ 2, 1967, ਪੰਨਾ 122.
16. ਪੁਰਾਤਨ ਜਨਮਸਾਖੀ (ਆਲੋਚਨਾਤਮਕ ਅਧਿਐਨ), ਪੰਨੇ 156-57.
17. ਉਹੀ, ਪੰਨੇ 151-152.
18. ਉਹੀ, ਪੰਨਾ 152.
19. Guru Nanak and the Sikh Religion, p. 21.
20. ਮਿਹਰਬਾਨ ਜਨਮਸਾਖੀ, ਭਾਗ 2, ਪੰਨਾ 19.
21. ਇਤਿਹਾਸ ਗੁ: ਸ੍ਰੀ ਨਾਨਕ ਮਤਾ ਸਾਹਿਬ, ਮਖਣ ਸਿੰਘ ਗਰੇਬੀ, ਪੰਨਾ 60-63.
22. A short History of the Sikhs, vol. I, Teja Singh and Ganda Singh, p. 23; ਮਹਾਨ ਕੋਸ਼, ਪੰਨਾ 750.
23. The Sikh Religion Vol. II, M.A.Macauliffe, pp.34-35; ਮਹਾਨ ਕੋਸ਼, ਪੰਨਾ 320.
24. ਭਾਈ ਗੁਰਦਾਸ: ਜੀਵਨੀ ਅਤੇ ਰਚਨਾ ਡਾ. ਰਤਨ ਸਿੰਘ ਜੱਗੀ, ਪੰਨਾ 25.
25. ਵਿਸਥਾਰ ਲਈ ਵੇਖੋ 'ਗੁਰੂ ਨਾਨਕ ਬਾਣੀ', ਸੰਪਾਦਕ ਡਾ. ਰਤਨ ਸਿੰਘ ਜੱਗੀ, ਪੰਨੇ 40-41.
26. ਬੰਸਾਵਲੀਨਾਮਾ ਦਸਾਂ ਪਾਤਿਸ਼ਾਹੀਆਂ ਕਾ, ਸੰਪਾਦਕ ਡਾ. ਰਤਨ ਸਿੰਘ ਜੱਗੀ, ਚਰਣ 5, ਛੰਦ 88-93.
27. Guru Nanak and the Sikh Religion, W.H.McLeod, p. 21.
28. The Adi Granth, Dr. E.Trumpp, p. ii.
29. The Sikh Religion ... vol. I, Introduction, p. Lxxxi; ਪੂਰੇ ਸੰਦਰਭ ਲਈ ਵੇਖੋ ਪ੍ਰਸਤੁਤ ਰਚਨਾ ਦਾ ਦੂਜਾ ਅਧਿਆਇ
30. ਮਹਾਨ ਕੋਸ਼, ਪੰਨਾ 172.
31. ਗੁਰਪ੍ਰਤਾਪ ਸੂਰਜ ਗ੍ਰੰਥਾਵਲੀ, ਜਿਲਦ 1, ਪੰਨਾ 54.

ਅਧਿਆਇ 4

# ਵਰਣਿਤ ਵਿਸ਼ਾ ਅਤੇ ਵਸਤੂ-ਵਿਧਾਨ

ਜਿਹਾ ਕਿ ਪਿਛੇ ਦਸਿਆ ਜਾ ਚੁਕਿਆ ਹੈ, ਇਸ ਜਨਮਸਾਖੀ ਦਾ ਵਰਣਿਤ ਵਿਸ਼ਾ ਹੈ ਗੁਰੂ ਨਾਨਕ ਦੇਵ ਜੀ ਦਾ ਅਧਿਆਤਮਿਕ ਜੀਵਨ ਪ੍ਰਸਤੁਤ ਕਰਨਾ, ਤਾਂ ਜੋ ਗੁਰੂ ਜੀ ਦੇ ਵਿਚਾਰਾਂ ਅਤੇ ਉਨ੍ਹਾਂ ਦੀ ਪ੍ਰਭੁਤਾ ਤੋਂ ਲੋਕਾਂ ਨੂੰ ਜਾਣਕਾਰ ਕੀਤਾ ਜਾਏ। ਇਸ ਲਈ ਇਸ ਰਚਨਾ ਵਿਚ ਪ੍ਰਚਾਰ ਦੀ ਦ੍ਰਿਸ਼ਟੀ ਤੋਂ ਸ਼ਰਧਾਮਈ ਢੰਗ ਨਾਲ ਗੁਰੂ ਨਾਨਕ ਦੇਵ ਜੀ ਦੀ ਜੀਵਨ-ਝਾਕੀ ਪ੍ਰਸਤੁਤ ਕੀਤੀ ਗਈ ਹੈ ਜਿਸ ਦਾ ਸੰਖਿਪਤ ਵਿਵਰਣ ਇਸ ਪ੍ਰਕਾਰ ਹੈ।

**ਵਰਣਿਤ ਵਿਸ਼ਾ :** ਗੁਰੂ ਨਾਨਕ ਦੇਵ ਜੀ ਦਾ ਜਨਮ 3 ਵਿਸਾਖ ਸ਼ੁਕਲ ਪੱਖ ਸੰਮਤ 1526 ਬਿ. ਨੂੰ ਸਵੇਰੇ 'ਤਲਵੰਡੀ ਰਾਇ ਭੋਇ ਭਟੀ ਕੀ' ਨਾਂ ਦੇ ਪਿੰਡ ਵਿਚ ਬਾਬੇ ਕਾਲੂ ਖਤਰੀ ਦੇ ਘਰ ਹੋਇਆ, ਜਿਸ ਦੀ ਉਪਜਾਤਿ ਬੇਦੀ ਸੀ। ਬਚਪਨ ਤੋਂ ਹੀ ਹੋਰਨਾਂ ਬਾਲਕਾਂ ਦੇ ਮੁਕਾਬਲੇ 'ਤੇ ਉਨ੍ਹਾਂ ਦੇ ਸੁਭਾ ਤੇ ਲੱਛਣ ਬਿਲਕੁਲ ਵਖਰੇ ਅਤੇ ਅਲੌਕਿਕ ਸਨ। ਉਹ ਪੰਜ ਵਰ੍ਹਿਆਂ ਦੀ ਉਮਰ ਵਿਚ ਭੇਦ ਭਰੀਆਂ ਗੱਲਾਂ ਕਰਨ ਲਗ ਗਏ। ਫਲਸਰੂਪ ਹਿੰਦੂਆਂ ਅਤੇ ਮੁਸਲਮਾਨਾਂ ਨੂੰ ਉਨ੍ਹਾਂ ਵਿਚ ਪਰਮ ਸਤਿ-ਸਰੂਪ ਦੇ ਦਰਸ਼ਨ ਹੋਣ ਲਗੇ। ਸਾਖੀ ੧। ਸੱਤ ਵਰ੍ਹਿਆਂ ਦੀ ਉਮਰ ਵਿਚ ਉਨ੍ਹਾਂ ਨੂੰ ਪੜ੍ਹਨ ਲਈ ਪਾਂਧੇ ਪਾਸ ਘਲਿਆ ਗਿਆ। ਜਦ ਬਾਲਕ ਨਾਨਕ ਨੂੰ ਪਾਂਧੇ ਨੇ 35 ਅੱਖਰਾਂ ਦੀ ਮੁਹਾਰਨੀ ਲਿਖ ਕੇ ਦਿੱਤੀ ਤਾਂ ਉਨ੍ਹਾਂ ਨੇ ਸਾਰੇ ਅਖਰਾਂ ਦੀ ਅਧਿਆਤਮਿਕ ਵਿਆਖਿਆ ਕੀਤੀ ਅਤੇ ਪਾਂਧੇ ਨੂੰ ਹੈਰਾਨ ਕਰ ਦਿੱਤਾ।੨।

ਸੰਸਾਰਿਕ ਮੋਹ-ਜਾਲ ਤੋਂ ਵਿਰਕਤ ਗੁਰੂ ਜੀ ਜਦ ਨੌਂ ਵਰ੍ਹਿਆਂ ਦੇ ਹੋਏ ਤਾਂ ਉਨ੍ਹਾਂ ਨੂੰ ਤੋਰਕੀ (ਫ਼ਾਰਸੀ) ਪੜ੍ਹਨ ਲਈ ਭੇਜਿਆ ਗਿਆ। ਜਲਦੀ ਹੀ ਉਹ ਪੜ੍ਹਨਾ ਛਡ ਕੇ ਘਰ ਬਹਿ ਰਹੇ। ਲੋਕਾਂ ਦੇ ਸੁਝਾਵ ਦੇਣ 'ਤੇ ਬਾਬੇ ਕਾਲੂ ਨੇ 12 ਵਰ੍ਹਿਆਂ ਦੀ ਉਮਰ ਵਿਚ ਚੋਣਾ ਜਾਤਿ ਦੇ ਖਤਰੀ ਮੂਲਾ ਨਾਂ ਦੇ ਵਿਅਕਤੀ ਦੀ ਪੁੱਤਰੀ ਨਾਲ ਉਨ੍ਹਾਂ ਦਾ ਵਿਆਹ ਕਰ ਦਿੱਤਾ, ਪਰ ਫਿਰ ਵੀ ਉਨ੍ਹਾਂ ਦੀ ਉਦਾਸੀ ਨ ਮਿਟੀ।੩। ਉਨ੍ਹਾਂ ਨੂੰ ਬਚਪਨ ਵਿਚ ਪਹਿਲਾਂ ਮੱਝਾਂ ਚਰਾਉਣ ਦੇ ਕੰਮ ਵਿਚ ਲਗਾਇਆ ਗਿਆ। ਗੁਰੂ ਨਾਨਕ ਦੇ ਸੌਣ ਕਾਰਣ ਮੱਝਾਂ ਨੇ ਕਿਸੇ ਕਿਰਸਾਣ ਦੇ ਖੇਤ ਨੂੰ ਉਜਾੜ ਦਿੱਤਾ। ਉਸ ਨੇ ਗੁਰੂ ਜੀ ਵਿਰੁੱਧ ਰਾਇ ਬੁਲਾਰ ਅਗੇ ਸ਼ਿਕਾਇਤ ਕੀਤੀ। ਗੁਰੂ ਜੀ ਦੇ ਪ੍ਰਤਾਪ ਨਾਲ ਖੇਤ ਫਿਰ ਹਰਾ ਭਰਾ ਹੋ ਗਿਆ।੪।

ਕੁਝ ਸਮਾਂ ਗੁਜ਼ਰਨ ਤੋਂ ਬਾਦ ਉਨ੍ਹਾਂ ਦੇ ਘਰ ਦੋ ਪੁੱਤਰ ਪੈਦਾ ਹੋਏ—ਲਖਮੀ ਦਾਸ

ਅਤੇ ਸਿਰੀ ਚੰਦ, ਪਰ ਗੁਰੂ ਜੀ ਦੀ ਉਦਾਸੀ ਪਹਿਲਾਂ ਵਾਂਗ ਬਣੀ ਰਹੀ ਅਤੇ ਉਹ ਬਨਾਂ ਬਿਆਬਾਨਾਂ ਵਿਚ ਉਦਾਸ ਫਿਰਦੇ ਰਹਿੰਦੇ। ਇਕ ਵਾਰ ਉਸ ਖੇਤਰ ਦੇ ਅਧਿਕਾਰੀ ਰਾਇ ਬੁਲਾਰ ਨੇ ਉਨ੍ਹਾਂ ਨੂੰ ਬਿਛ ਹੇਠਾਂ ਸੁਤਿਆਂ ਵੇਖਿਆ। ਉਸ ਬ੍ਰਿਛ ਦੀ ਛਾਂ ਗੁਰੂ ਜੀ ਦੇ ਪ੍ਰਤਾਪ ਕਾਰਣ ਨਿਸਚਲ ਹੋ ਗਈ ਸੀ।੫। ਫ਼ਕੀਰਾਂ ਦੀ ਸੰਗਤ ਵਿਚ ਮਗਨ ਅਤੇ ਸੰਸਾਰਿਕਤਾ ਵਲੋਂ ਉਪਰਾਮ ਬਾਲਕ ਨਾਨਕ ਦੇ ਚਿੰਤਾਤੁਰ ਮਾਤਾ ਪਿਤਾ ਅਤੇ ਪਰਿਵਾਰ ਵਾਲਿਆਂ ਨੇ ਉਨ੍ਹਾਂ ਨੂੰ ਖੇਤੀ, ਵਣਜ, ਸੌਦਾਗਰੀ ਜਾਂ ਨੌਕਰੀ ਕਰਨ ਲਈ ਪ੍ਰੇਰਿਆ, ਪਰ ਫਿਰ ਵੀ ਉਹ ਆਪਣੀ ਅਧਿਆਤਮਿਕ ਚਿੰਤਨਾ ਵਿਚ ਲੀਨ ਰਹੇ।੬। ਗੁਰੂ ਜੀ ਨੂੰ ਚੁਪ ਅਤੇ ਉਦਾਸ ਵੇਖ ਕੇ ਪਿਤਾ ਕਾਲੂ ਨੇ ਵੈਦ ਨੂੰ ਬੁਲਾਇਆ, ਪਰ ਰੋਗ ਦਾ ਉਪਚਾਰ ਕਰਾਉਣ ਦੀ ਥਾਂ ਗੁਰੂ ਜੀ ਨੇ ਵਾਸਤਵਿਕ ਰੋਗ ਦਾ ਵਿਸ਼ਲੇਸ਼ਣ ਕਰਦੇ ਹੋਇਆਂ ਵੈਦ ਨੂੰ ਹੈਰਾਨ ਕਰ ਦਿੱਤਾ।੭।

ਸੁਲਤਾਨਪੁਰ ਦੇ ਨਵਾਬ ਦੌਲਤ ਖਾਂ ਲੋਧੀ ਦੇ ਮੋਦੀ ਜੈਰਾਮ ਨੇ, ਜੋ ਗੁਰੂ ਨਾਨਕ ਦੇਵ ਦਾ ਭਣੋਈਆ ਸੀ,[1] ਪੱਤਰ ਲਿਖ ਕੇ ਗੁਰੂ ਜੀ ਨੂੰ ਸੁਲਤਾਨਪੁਰ ਆਉਣ ਲਈ ਸਦਿਆ। ਸਦੇ ਨੂੰ ਪ੍ਰਵਾਨ ਕਰਕੇ ਅਤੇ ਸਾਰੇ ਪਰਿਵਾਰ ਵਾਲਿਆਂ ਤੋਂ ਵਿਦਾ ਹੋ ਕੇ ਗੁਰੂ ਜੀ ਸੁਲਤਾਨਪੁਰ ਲਈ ਚਲ ਪਏ।੮। ਸੁਲਤਾਨਪੁਰ ਪਹੁੰਚਣ 'ਤੇ ਜੈਰਾਮ ਦੇ ਯਤਨਾਂ ਨਾਲ ਗੁਰੂ ਜੀ ਨੂੰ ਨਵਾਬ ਪਾਸ ਨੌਕਰੀ ਮਿਲ ਗਈ।[2] ਠੀਕ ਢੰਗ ਨਾਲ ਆਪਣਾ ਕੰਮ ਕਰਨ ਕਰਕੇ ਸਾਰੇ ਲੋਕ ਉਨ੍ਹਾਂ 'ਤੇ ਪ੍ਰਸੰਨ ਸਨ। ਉਨ੍ਹਾਂ ਨੂੰ ਜੋ ਤਨਖਾਹ ਮਿਲਦੀ, ਉਸ ਵਿਚੋਂ ਆਪਣੀ ਸੀਮਿਤ ਲੋੜਾਂ ਦੀ ਪੂਰਤੀ ਤੋਂ ਬਾਦ ਬਾਕੀ ਰਕਮ ਨੂੰ ਪਰਮਾਤਮਾ ਦੇ ਨਾਂ ਤੇ ਵੰਡ ਦਿੰਦੇ। ਤਲਵੰਡੀ ਤੋਂ ਮਰਦਾਨਾ ਮੀਰਾਸੀ ਅਤੇ ਹੋਰ ਕਈ ਵਿਅਕਤੀ ਵੀ ਉਥੇ ਆ ਗਏ ਅਤੇ ਗੁਰੂ ਜੀ ਨੇ ਉਨ੍ਹਾਂ ਸਾਰਿਆਂ ਨੂੰ ਕੋਈ ਨ ਕੋਈ ਕੰਮ ਦਿਵਾ ਦਿੱਤਾ। ਰਾਤ ਨੂੰ ਸਾਰੇ ਕੀਰਤਨ ਕਰਦੇ ਅਤੇ ਅੰਮ੍ਰਿਤ ਵੇਲੇ ਗੁਰੂ ਜੀ ਨਦੀ ਵਿਚ ਇਸ਼ਨਾਨ ਕਰਨ ਲਈ ਜਾਂਦੇ।੯। ਇਕ ਦਿਨ ਜਿਉਂ ਹੀ ਗੁਰੂ ਜੀ ਬਸਤ੍ਰ ਉਤਾਰ ਕੇ ਸੇਵਾਦਾਰ ਦੇ ਹਵਾਲੇ ਕਰਦੇ ਹੋਇਆਂ ਨਦੀ[3] ਵਿਚ ਦਾਖ਼ਲ ਹੋਏ, ਤਾਂ ਦੂਤ ਉਨ੍ਹਾਂ ਨੂੰ ਪਰਮਾਤਮਾ ਦੀ ਦਰਗਾਹ ਵਿਚ ਲੈ ਗਏ। ਉਥੇ ਗੁਰੂ ਜੀ ਨੂੰ ਇਸ ਆਗਿਆ ਸਹਿਤ ਅੰਮ੍ਰਿਤ ਦਾ ਪਿਆਲਾ ਪ੍ਰਦਾਨ ਕੀਤਾ ਗਿਆ ਕਿ ਉਹ ਪਰਮਾਤਮਾ ਦੇ ਨਾਮ ਦਾ ਪਿਆਲਾ[4] ਹੈ, ਉਸ ਨੂੰ ਉਹ ਪੀਣ। ਇਸ ਤੋਂ ਛੁਟ, ਪਰਮਾਤਮਾ ਨੇ ਉਨ੍ਹਾਂ ਨੂੰ ਸੰਸਾਰ ਵਿਚ ਨਾਮ ਜਪਣ ਜਪਾਉਣ ਲਈ ਆਦੇਸ਼ ਦਿੱਤਾ। ਨਦੀ ਦੇ ਕੰਢੇ 'ਤੇ ਚਿਰ ਤਕ ਉਡੀਕਣ ਪਿਛੋਂ ਸੇਵਾਦਾਰ ਨੇ ਨਵਾਬ ਨੂੰ ਗੁਰੂ ਜੀ ਦੇ ਡੁਬਣ ਦੀ ਦੁਖਦਾਇਕ ਘਟਨਾ ਦੀ ਸੂਚਨਾ ਦਿੱਤੀ। ਨਵਾਬ ਦੁਆਰਾ ਬਹੁਤ ਯਤਨ ਕਰਨ 'ਤੇ ਵੀ ਗੁਰੂ ਜੀ ਦਾ ਸ਼ਰੀਰ ਪ੍ਰਾਪਤ ਨ ਹੋਇਆ। ਤਿੰਨ ਦਿਨ ਪਿਛੋਂ ਗੁਰੂ ਜੀ ਉਥੋਂ ਆਪ ਹੀ ਬਾਹਰ ਨਿਕਲੇ ਅਤੇ ਆਪਣੇ ਨਿਵਾਸ ਸਥਾਨ 'ਤੇ ਆਉਂਦਿਆਂ ਹੀ ਸਭ ਕੁਝ ਲੁਟਾ ਦਿੱਤਾ। ਇਸ ਪਿਛੋਂ ਉਹ ਕੇਵਲ ਇਕ ਲੰਗੋਟੀ ਪਾ ਕੇ ਅਤੇ ਮਰਦਾਨੇ ਨੂੰ ਨਾਲ ਲੈ ਕੇ ਫ਼ਕੀਰਾਂ ਦੀ ਸੰਗਤ ਵਿਚ ਜਾ ਬਿਰਾਜੇ।੧੦।

ਦੂਜੇ ਦਿਨ ਗੁਰੂ ਜੀ ਅਚਾਨਕ ਬੋਲ ਪਏ ਕਿ 'ਨ ਕੋਈ ਹਿੰਦੂ ਹੈ, ਨ ਕੋਈ

ਮੁਸਲਮਾਨ'। ਨਵਾਬ ਨੇ ਇਸ ਨੂੰ ਫ਼ਕੀਰ ਦਾ ਉਦਗਾਰ ਕਹਿ ਕੇ ਕੋਈ ਮਹੱਤਵ ਨ ਦਿੱਤਾ, ਪਰ ਕਾਜ਼ੀ ਨੇ ਇਸ ਨੂੰ ਇਸਲਾਮ ਧਰਮ ਪ੍ਰਤਿ ਉਪੇਖਿਆ ਅਤੇ ਅਪਮਾਨ ਦੀ ਭਾਵਨਾ ਕਹਿ ਕੇ ਗੰਭੀਰ ਆਪੱਤੀ ਪ੍ਰਗਟ ਕੀਤੀ। ਜਦੋਂ ਪੇਸ਼ੀ ਦੀ ਨਮਾਜ਼ ਗੁਜ਼ਾਰਨ ਲਈ ਸਾਰੇ ਲੋਕ ਮਸੀਤ ਲਈ ਚਲੇ ਤਾਂ ਉਨ੍ਹਾਂ ਦੇ ਨਾਲ ਗਏ ਗੁਰੂ ਨਾਨਕ ਦੇਵ ਕਾਜ਼ੀ ਨੂੰ ਨਮਾਜ਼ ਗੁਜ਼ਾਰਦਿਆਂ ਵੇਖ ਕੇ ਹੱਸੇ। ਕਾਜ਼ੀ ਦੀ ਸ਼ਿਕਾਇਤ 'ਤੇ ਨਵਾਬ ਨੇ ਹੱਸਣ ਦਾ ਕਾਰਣ ਪੁਛਿਆ ਅਤੇ ਗੁਰੂ ਜੀ ਨੇ ਦਸਿਆ ਕਿ ਕਾਜ਼ੀ ਦਾ ਮਨ ਨਮਾਜ਼ ਵਿਚ ਸਥਿਰ ਨਹੀਂ ਸੀ। ਵਾਸਤਵਿਕਤਾ ਦਾ ਬੋਧ ਹੋਣ 'ਤੇ ਕਾਜ਼ੀ ਅਤੇ ਉਥੇ ਹੋਰ ਉਪਸਥਿਤ ਲੋਕਾਂ ਨੇ ਗੁਰੂ ਜੀ ਅਗੇ ਆਤਮ ਸਮਰਪਣ ਕੀਤਾ। ਇਸ ਪਿਛੋਂ ਗੁਰੂ ਜੀ ਮਰਦਾਨੇ ਨੂੰ ਨਾਲ ਲੈ ਕੇ ਪ੍ਰਸੰਨ ਚਿੱਤ ਸੁਲਤਾਨਪੁਰੋਂ ਤੁਰ ਪਏ।੧੧।

ਜੰਗਲਾਂ ਅਤੇ ਬਿਆਬਾਨਾਂ ਵਿਚ ਘੁੰਮਦਿਆਂ ਫਿਰਦਿਆਂ ਮਰਦਾਨੇ ਨੂੰ ਇਕ ਵਾਰ ਭੁਖ ਲਗਣ 'ਤੇ ਗੁਰੂ ਜੀ ਨੇ ਉਸ ਨੂੰ 'ਸਿਧੇ ਕੀ ਬਸਤੀ' ਘਲਿਆ। ਉਥੇ ਸ਼ਰਧਾਲੂ ਉਪਲ ਖਤਰੀਆਂ ਨੇ ਮਰਦਾਨੇ ਦਾ ਨਿਸ਼ਠਾ ਸਹਿਤ ਸੁਆਗਤ ਕਰਦਿਆਂ ਹੋਇਆਂ ਅਨੇਕ ਪ੍ਰਕਾਰ ਦੀਆਂ ਵਸਤੂਆਂ, ਧਨ, ਬਸਤ੍ਰ ਆਦਿ ਭੇਟ ਕੀਤੇ, ਪਰ ਗੁਰੂ ਜੀ ਦੇ ਆਦੇਸ਼ ਅਨੁਸਾਰ ਮਰਦਾਨੇ ਨੇ ਉਨ੍ਹਾਂ ਸਾਰੀਆਂ ਵਸਤੂਆਂ ਨੂੰ ਸੁਟ ਦਿੱਤਾ। ਉਹ ਦੋਵੇਂ ਉਥੋਂ ਚਲ ਪਏ।੧੨। ਯਾਤ੍ਰਾ ਕਰਦੇ ਕਰਦੇ ਉਹ ਸ਼ੇਖ ਸੱਜਣ ਪਾਸ ਪਹੁੰਚੇ ਜਿਸ ਨੇ ਆਪਣੇ ਘਰ ਨੂੰ ਮੁਸਲਮਾਨਾਂ ਅਤੇ ਹਿੰਦੂਆਂ ਦੇ ਠਹਿਰਨ ਲਈ ਕ੍ਰਮਵਾਰ ਮਸੀਤ ਅਤੇ ਠਾਕੁਰਦੁਆਰੇ ਦਾ ਰੂਪ ਦੇ ਰਖਿਆ ਸੀ ਅਤੇ ਰਾਤ ਨੂੰ ਯਾਤ੍ਰੀਆਂ ਨੂੰ ਲੁਟ ਕੇ ਮਾਰ ਦਿੰਦਾ ਸੀ। ਮੌਕਾ ਆਉਣ 'ਤੇ ਉਸ ਨੇ ਗੁਰੂ ਜੀ ਨੂੰ ਵੀ ਮਾਰਨਾ ਚਾਹਿਆ, ਪਰ ਗੁਰੂ ਜੀ ਨੇ ਉਸ ਦਾ ਉੱਧਾਰ ਕਰ ਕੇ ਉਥੇ ਸਭ ਤੋਂ ਪਹਿਲੀ ਧਰਮਸਾਲ ਕਾਇਮ ਕੀਤੀ।੧੩। ਤਦ-ਉਪਰੰਤ ਗੁਰੂ ਜੀ ਪਾਨੀਪਤ ਪਹੁੰਚੇ, ਜਿਥੇ ਸ਼ੇਖ ਸ਼ਰਫ਼ ਨਾਲ ਹੋਈ ਗੋਸਟਿ ਵਿਚ ਉਨ੍ਹਾਂ ਨੇ ਆਪਣੇ ਨਵੀਨ ਦ੍ਰਿਸ਼ਟੀਕੋਣ ਦੀ ਮਹਾਨਤਾ ਸਥਾਪਿਤ ਕੀਤੀ।੧੪। ਪਾਨੀਪਤ ਤੋਂ ਗੁਰੂ ਜੀ ਦਿੱਲੀ ਪਹੁੰਚੇ ਅਤੇ ਉਥੇ ਸੁਲਤਾਨ ਬ੍ਰਹਮ ਬੇਗ ਦੇ ਮਹਾਵਤਾਂ ਕੋਲ ਠਹਿਰੇ। ਉਨ੍ਹਾਂ ਦੇ ਇਕ ਮ੍ਰਿਤ ਹਾਥੀ ਨੂੰ ਆਪਣੀ ਦੈਵੀ ਸ਼ਕਤੀ ਨਾਲ ਜੀਵਿਤ ਕੀਤਾ ਅਤੇ ਸੁਲਤਾਨ ਦੁਆਰਾ ਇੱਛਾ ਪ੍ਰਗਟ ਕਰਨ 'ਤੇ ਉਸ ਨੂੰ ਫਿਰ ਮਾਰ ਦਿੱਤਾ। ਸੁਲਤਾਨ ਦੁਆਰਾ ਫਿਰ ਇੱਛਾ ਪ੍ਰਗਟ ਕਰਨ 'ਤੇ ਹਾਥੀ ਨੂੰ ਜੀਵਿਤ ਨ ਕਰ ਕੇ ਗੁਰੂ ਜੀ ਨੇ ਦਸਿਆ ਕਿ ਫ਼ਕੀਰ ਦਾ ਕੀਤਾ ਹੋਇਆ ਬਚਨ ਫਿਰ ਬਦਲਿਆ ਨਹੀਂ ਜਾ ਸਕਦਾ। ਇਸ ਨਾਲ ਸੁਲਤਾਨ ਨੂੰ ਵਾਸਤਵਿਕਤਾ ਦਾ ਬੋਧ ਹੋਇਆ।੧੫।

**ਪਹਿਲੀ ਉਦਾਸੀ** : ਗੁਰੂ ਨਾਨਕ ਦੇਵ ਨੇ ਸਭ ਤੋਂ ਪਹਿਲਾਂ ਪੂਰਬ ਦਿਸ਼ਾ ਦੀ ਯਾਤ੍ਰਾ ਆਰੰਭ ਕੀਤੀ, ਜਿਸ ਵਿਚ ਮਰਦਾਨਾ ਉਨ੍ਹਾਂ ਨਾਲ ਸੀ। ਮਾਰਗ ਵਿਚ ਗੁਰੂ ਜੀ ਨੂੰ ਖ਼ਜੀਦ ਮਿਲਿਆ ਜਿਸ ਦੀ ਚਾਰਿਤ੍ਰਿਕ ਵਿਸ਼ਿਸ਼ਟਤਾ ਰਾਹੀਂ ਗੁਰੂ ਜੀ ਨੇ ਕ੍ਰਿਤ ਕਰਮਾਂ ਦੇ ਫਲ ਉਤੇ ਪ੍ਰਕਾਸ਼ ਪਾਇਆ।੧੬। ਬਨਾਰਸ ਪਹੁੰਚਣ 'ਤੇ ਗੁਰੂ ਜੀ ਦੀ ਭੇਟ ਪੰਡਿਤ ਚਤੁਰਦਾਸ ਨਾਲ ਹੋਈ। ਵਿਚਾਰ-ਵਟਾਂਦਰੇ ਵਿਚ ਗੁਰੂ ਜੀ ਨੇ ਵਾਸਤਵਿਕ

ਪੜ੍ਹਾਈ ਦਾ ਸਰੂਪ ਸਪੱਸ਼ਟ ਕੀਤਾ ਅਤੇ 'ਓਅੰਕਾਰ' ਨਾਂ ਦੀ ਬਾਣੀ ਉਚਾਰੀ।੧੭। ਫਿਰ ਨਾਨਕ-ਮਤੇ ਪਹੁੰਚੇ। ਉਥੇ ਸਿੱਧਾਂ ਨਾਲ ਗੋਸ਼ਟਿ ਕਰਕੇ ਉਨ੍ਹਾਂ ਦੀਆਂ ਨਿਰਾਧਾਰ ਮਾਨਤਾਵਾਂ ਦਾ ਖੰਡਨ ਕੀਤਾ।੧੮। ਚਲਦੇ ਫਿਰਦੇ ਗੁਰੂ ਜੀ ਵਣਜਾਰਿਆਂ ਦੇ ਡੇਰੇ ਦੇ ਇਕ ਨਾਇਕ ਦੇ ਦੁਆਰ 'ਤੇ ਜਾ ਬਿਰਾਜੇ। ਨਾਇਕ ਨੇ ਆਪਣੇ ਪੁੱਤਰ ਦੀ ਪੈਦਾਇਸ਼ ਦੀ ਖੁਸ਼ੀ ਵਿਚ ਅਧਿਕ ਮਗਨ ਹੋਣ ਕਾਰਣ ਗੁਰੂ ਜੀ ਅਤੇ ਮਰਦਾਨੇ ਵਲ ਕੋਈ ਧਿਆਨ ਨ ਦਿੱਤਾ। ਦੂਜੇ ਦਿਨ ਪੁੱਤਰ ਦੀ ਮ੍ਰਿਤੂ ਕਰਕੇ ਨਾਇਕ ਦੀ ਦੁਖਦ ਅਵਸਥਾ ਰਾਹੀਂ ਗੁਰੂ ਜੀ ਨੇ ਸੰਸਾਰਿਕ ਉਪਲਬਧੀਆਂ ਦੀ ਤੁੱਛਤਾ ਉਤੇ ਪ੍ਰਕਾਸ਼ ਪਾਇਆ।੧੯। ਮਾਰਗ ਵਿਚ ਛੋਲਿਆਂ ਦੇ ਇਕ ਖੇਤ ਦੇ ਪਾਲੀ (ਰਖਵਾਲੇ) ਨੇ ਉਨ੍ਹਾਂ ਨੂੰ ਫ਼ਕੀਰ ਸਮਝ ਕੇ ਹੋਲਾਂ ਖਵਾਈਆਂ ਅਤੇ ਵਰਦਾਨ ਪ੍ਰਾਪਤ ਕੀਤਾ। ਇਥੇ ਸਾਧੂ ਦੀ ਸੇਵਾ ਦੇ ਫਲ ਵਲ ਸੰਕੇਤ ਹੈ।੨੦। ਚੌਮਾਸਾ ਹੋ ਕਾਰਣ ਕਿਤੇ ਇਕ ਨਗਰ ਤੋਂ ਕੋਹ ਭਰ ਦੂਰ ਕਿਸੇ ਪਿੰਡ ਵਿਚ ਗੁਰੂ ਜੀ ਨੇ ਨਿਵਾਸ ਕੀਤਾ। ਉਥੇ ਇਕ ਖਤ੍ਰੀ ਸ਼ਰਧਾ ਅਤੇ ਸੇਵਾ ਭਾਵ ਨਾਲ ਗੁਰੂ ਜੀ ਦੀ ਹਾਜ਼ਰੀ ਨਿੱਤ ਭਰਦਾ ਅਤੇ ਕੋਈ ਹਟਵਾਣੀਆਂ ਇਕ ਵੇਸਵਾ ਦੇ ਰੋਜ਼ ਜਾਂਦਾ। ਇਨ੍ਹਾਂ ਦੋਹਾਂ ਦੇ ਕ੍ਰਿਤਾਂ ਤੋਂ ਸੂਲੀ ਅਤੇ ਮੋਹਰ ਦੀ ਪ੍ਰਾਪਤੀ ਦੇ ਪ੍ਰਸੰਗ ਵਿਚ ਗੁਰੂ ਜੀ ਨੇ ਸ਼ੁਭ ਕਰਮਾਂ ਦੇ ਮਹੱਤਵ ਉਤੇ ਪ੍ਰਕਾਸ਼ ਪਾਇਆ।੨੧। ਅਗੇ ਮਾਰਗ ਵਿਚ ਗੁਰੂ ਜੀ ਨੂੰ ਠੱਗ ਮਿਲੇ। ਮਾਰਨ ਉਤੇ ਉਤਾਰੂ ਹੋਏ ਠੱਗਾਂ ਨੂੰ ਗੁਰੂ ਜੀ ਨੇ ਆਪਣੇ ਮ੍ਰਿਤ ਸ਼ਰੀਰ ਨੂੰ ਦਾਗਣ ਲਈ ਕਤੇ ਦੂਰੋਂ ਅੱਗ ਲਿਆਉਣ ਲਈ ਪ੍ਰੇਰਿਆ। ਉਥੇ ਅਗੇ ਠੱਗਾਂ ਨੇ ਸ਼ਮਸ਼ਾਨ ਵਿਚ ਜਲਦੇ ਮੁਰਦੇ ਨੂੰ ਨਰਕ ਤੋਂ ਸੁਅਰਗ ਵਿਚ ਲੈ ਜਾਣ ਲਈ ਜਮਗਣਾਂ ਅਤੇ ਰਾਮਗਣਾਂ ਵਿਚ ਹੁੰਦਾ ਵਿਵਾਦ ਵੇਖਿਆ ਅਤੇ ਗੁਰੂ ਜੀ ਦੇ ਸਰੂਪ ਦੀ ਵਾਸਤਵਿਕਤਾ ਨੂੰ ਸਮਝ ਕੇ ਉਨ੍ਹਾਂ ਦੇ ਨਾਮ-ਲੇਵਾ ਬਣੇ।੨੨।

ਫਿਰ ਗੁਰੂ ਜੀ ਕਉਰੂ (ਕਾਵਰੂ) ਦੇਸ਼ ਨੂੰ ਗਏ, ਜਿਥੇ ਇਸਤ੍ਰੀਆਂ ਦਾ ਰਾਜ ਸੀ। ਭੁਖ ਲਗਣ 'ਤੇ ਗੁਰੂ ਜੀ ਤੋਂ ਆਗਿਆ ਲੈ ਕੇ ਮਰਦਾਨਾ ਨਗਰ ਨੂੰ ਗਿਆ ਅਤੇ ਇਕ ਇਸਤ੍ਰੀ ਦੇ ਦੁਆਰ ਉਤੇ ਜਾ ਖੜੋਤਾ। ਇਸਤ੍ਰੀ ਨੇ ਉਸ ਨੂੰ ਅੰਦਰ ਬੁਲਾ ਕੇ ਆਪਣੇ ਜਾਦੂ ਨਾਲ ਭੇਡੂ ਬਣਾ ਦਿੱਤਾ। ਸਾਰੀਆਂ ਇਸਤ੍ਰੀਆਂ, ਇਥੋਂ ਤਕ ਕੇ ਉਨ੍ਹਾਂ ਦੀ ਰਾਣੀ ਨੂਰਸ਼ਾਹ, ਨੇ ਗੁਰੂ ਜੀ ਉਤੇ ਆਪਣੀ ਜਾਦੂਈ ਸ਼ਕਤੀ ਦਾ ਪ੍ਰਭਾਵ ਪਾਉਣ ਦਾ ਯਤਨ ਕੀਤਾ। ਅਸਫਲ ਹੋਣ 'ਤੇ ਉਨ੍ਹਾਂ ਨੇ ਆਪਣੀ ਸ਼ਕਤੀ ਨੂੰ ਤੁੱਛ ਸਮਝ ਕੇ ਗੁਰੂ ਨਾਨਕ ਦੇਵ ਦੇ ਚਰਣਾਂ ਵਿਚ ਆਪਣੇ ਆਪ ਨੂੰ ਅਰਪਿਤ ਕੀਤਾ।੨੩। ਇਸ ਪਿਛੋਂ ਗੁਰੂ ਜੀ ਜੰਗਲ ਵਿਚ ਗਏ, ਜਿਥੇ ਕਈ ਪ੍ਰਕਾਰ ਦੇ ਭਿਆਨਕ ਰੂਪ ਧਾਰਣ ਕਰਕੇ ਕਲਯੁਗ ਗੁਰੂ ਜੀ ਨੂੰ ਛਲਣ ਲਈ ਆਇਆ। ਅੰਤ ਵਿਚ ਉਸ ਨੂੰ ਆਪਣੀ ਤੁੱਛਤਾ ਦਾ ਬੋਧ ਹੋਇਆ ਅਤੇ ਗੁਰੂ ਜੀ ਨੂੰ ਮੋਖ ਪ੍ਰਾਪਤੀ ਲਈ ਬੇਨਤੀ ਕੀਤੀ।੨੪।

ਉਥੋਂ ਚਲ ਕੇ ਗੁਰੂ ਜੀ ਕੀਟ ਨਗਰ ਪਹੁੰਚੇ ਜਿਥੇ ਹਰ ਪਾਸੇ ਕਾਲੀਆਂ ਕੀੜੀਆਂ ਹੀ ਸਨ। ਭੈ-ਭੀਤ ਮਰਦਾਨੇ ਨੂੰ ਰਾਜੇ ਦੇ ਕਥਾ ਪ੍ਰਸੰਗ ਦੁਆਰਾ ਗੁਰੂ ਜੀ ਨੇ ਅਭਿਮਾਨ ਦੀ ਵਿਅਰਥਤਾ ਦਸੀ।੨੫। ਫਿਰ ਚਲਦੇ ਚਲਦੇ ਗੁਰੂ ਜੀ ਇਕ ਪਿੰਡ ਪਹੁੰਚੇ, ਉਥੋਂ ਦੇ

ਨਿਵਾਸੀਆਂ ਨੇ ਉਨ੍ਹਾਂ ਦਾ ਬਹੁਤ ਅਨਾਦਰ ਕੀਤਾ। ਗੁਰੂ ਜੀ ਨੇ ਉਨ੍ਹਾਂ ਨੂੰ 'ਵਸਦੇ ਰਹੋ' ਦਾ ਅਸ਼ੀਰਵਾਦ ਦਿੱਤਾ। ਪਰ ਜਦ ਉਹ ਅਗਲੇ ਪਿੰਡ ਗਏ ਤਾਂ ਲੋਕਾਂ ਨੇ ਉਨ੍ਹਾਂ ਦੀ ਬਹੁਤ ਸੇਵਾ ਕੀਤੀ। ਗੁਰੂ ਜੀ ਨੇ ਉਨ੍ਹਾਂ ਨੂੰ ਅੱਠ ਦਿਸ਼ਾਵਾਂ ਵਲ ਉਜੜ ਜਾਣ ਲਈ ਵਰਦਾਨ ਦਿੱਤਾ। ਹੈਰਾਨ ਹੋਏ ਮਰਦਾਨੇ ਦੁਆਰਾ ਪ੍ਰਸ਼ਨ ਕੀਤੇ ਜਾਣ 'ਤੇ ਗੁਰੂ ਜੀ ਨੇ ਦਸਿਆ ਕਿ ਪਹਿਲੇ ਪਿੰਡ ਦੇ ਲੋਕ ਜਿਥੇ ਉਜੜ ਕੇ ਜਾਣਗੇ, ਉਥੇ ਉਨ੍ਹਾਂ ਨੂੰ ਵੀ ਵਿਗਾੜਨਗੇ ਅਤੇ ਜਿਥੇ ਇਸ ਪਿੰਡ ਦੇ ਲੋਕ ਜਾਣਗੇ, ਉਥੇ ਆਪਣੇ ਸੰਪਰਕ ਵਿਚ ਆਉਣ ਵਾਲਿਆ ਦਾ ਵੀ ਉੱਧਾਰ ਕਰਨਗੇ। ੨੬,੨੭। ਇਸ ਪਿਛੋਂ ਗੁਰੂ ਜੀ ਆਸਾ ਦੇਸ ਵਿਚ ਪਹੁੰਚੇ ਜਿਥੇ ਉਨ੍ਹਾਂ ਨੂੰ ਜੰਗਲ ਵਿਚ ਬੈਠਿਆਂ ਸ਼ੇਖ਼ ਫ਼ਰੀਦ ਮਿਲਿਆ। ਕੁਝ ਦਿਨ ਗੁਰੂ ਜੀ ਫ਼ਰੀਦ ਕੋਲ ਉਸ ਦੇਸ਼ ਵਿਚ ਰਹੇ। ਉਸ ਦੌਰਾਨ ਤਿੰਨ ਘਟਨਾਵਾਂ ਘਟੀਆਂ। ਪਹਿਲੀ ਘਟਨਾ ਦਾ ਸੰਬੰਧ ਕਿਸੇ ਸ਼ਰਧਾਲੂ ਦੁਆਰਾ ਭੇਟਾ ਕੀਤੇ ਦੁੱਧ ਦੇ ਇਕ ਪਿਆਲੇ ਨਾਲ ਹੈ, ਦੂਜੀ ਆਸਾ ਦੇਸ਼ ਦੇ ਸ਼ਿਆਮ ਸੁੰਦਰ (ਸਮੁੰਦਰ) ਨਾਂ ਦੇ ਰਾਜਾ ਨਾਲ ਸੰਬੰਧਿਤ ਹੈ ਅਤੇ ਤੀਜੀ ਦਾ ਸੰਬੰਧ ਫ਼ਰੀਦ ਦੀ ਕਾਠ ਦੀ ਰੋਟੀ ਨਾਲ ਹੈ। ਇਨ੍ਹਾਂ ਤਿੰਨਾਂ ਵਿਚ ਗੁਰੂ ਜੀ ਦੀ ਪ੍ਰਭੁਤਾ ਸਥਾਪਿਤ ਹੋਈ ਹੈ। ਗੁਰੂ ਜੀ ਤੋਂ ਵਾਸਤਵਿਕਤਾ ਦਾ ਗਿਆਨ ਪ੍ਰਾਪਤ ਕਰਕੇ ਫ਼ਰੀਦ ਵਿਦਾ ਹੋਇਆ ਅਤੇ ਉਥੋਂ ਦੇ ਲੋਕੀਂ ਗੁਰੂ ਜੀ ਦੇ ਅਨੁਯਾਈ ਬਣੇ। ਗੁਰੂ ਜੀ ਨੇ ਉਥੇ ਧਰਮਸਾਲ ਕਾਇਮ ਕੀਤੀ।੨੮। ਉਥੋਂ ਚਲ ਕੇ ਗੁਰੂ ਜੀ ਬਿਸੀਅਰ ਦੇਸ਼ ਦੇ ਛੁਟ ਘਾਟਕਾ ਨਗਰ ਪਹੁੰਚੇ, ਜਿਥੇ ਝੰਡਾ ਨਾਂ ਦਾ ਬਾਢੀ ਰਹਿੰਦਾ ਸੀ। ਗੁਰੂ ਜੀ ਨੇ ਉਥੇ 'ਜੁਗਾਵਲੀ' ਦੀ ਰਚਨਾ ਕੀਤੀ ਦਸੀ ਗਈ ਹੈ।੨੯। ਇਸ ਪਿਛੋਂ ਗੁਰੂ ਨਾਨਕ ਦੇਵ ਇਕ ਨਿਰਜਨ ਥਾਂ 'ਤੇ ਗਏ, ਮਰਦਾਨੇ ਨੂੰ ਭੁਖ ਲਗਣ 'ਤੇ ਗੁਰੂ ਜੀ ਨੇ ਕਿਸੇ ਬਿਛ ਦੇ ਫਲ ਖਾਣ ਲਈ ਕਿਹਾ। ਮਰਦਾਨੇ ਨੇ ਫਲ ਖਾ ਕੇ ਕੁਝ ਪਲੇ ਵੀ ਬੰਨ੍ਹ ਲਏ। ਬਾਦ ਵਿਚ ਉਹੀ ਫਲ ਖਾਣ ਨਾਲ ਮਰਦਾਨਾ ਬੇਹੋਸ਼ ਹੋ ਗਆ। ਗੁਰੂ ਜੀ ਨੇ ਮਰਦਾਨੇ ਦੇ ਮਥੇ ਉਪਰ ਪੈਰ ਰਖ ਕੇ ਉਸ ਨੂੰ ਸਾਵਧਾਨ ਕੀਤਾ ਅਤੇ ਸੰਸਾਰਿਕ ਮੋਹ ਮਾਯਾ ਦੇ ਪ੍ਰਭਾਵ ਤੋਂ ਮਰਦਾਨੇ ਨੂੰ ਉੱਚਾ ਉਠਾਇਆ।੩੦। ਬਾਰ੍ਹਾਂ ਵਰ੍ਹਿਆਂ ਦੀ ਉਦਾਸੀ ਤੋਂ ਬਾਦ ਗੁਰੂ ਨਾਨਕ ਅਤੇ ਮਰਦਾਨਾ ਤਲਵੰਡੀ ਪਰਤੇ ਅਤੇ ਪਿੰਡੋਂ ਦੋ ਕੋਹ ਦੂਰ ਜੰਗਲ ਵਿਚ ਆ ਬੈਠੇ। ਆਪਣੇ ਪਰਿਵਾਰ ਨੂੰ ਮਿਲਣ ਦੀ ਪ੍ਰਾਰਥਨਾ ਕਰਨ 'ਤੇ ਮਰਦਾਨੇ ਨੂੰ ਗੁਰੂ ਜੀ ਨੇ ਪਿੰਡ ਜਾਣ ਦੀ ਅਨੁਮਤੀ ਦੇ ਦਿੱਤੀ। ਮਰਦਾਨੇ ਦੇ ਮੁੜਨ 'ਤੇ ਗੁਰੂ ਜੀ ਦੇ ਮਾਤਾ ਪਿਤਾ ਵੀ ਉਥੇ ਆਏ। ਦੋਹਾਂ ਨੇ ਗੁਰੂ ਜੀ ਨੂੰ ਤਲਵੰਡੀ ਵਿਚ ਹੀ ਰਹਿਣ ਲਈ ਬਾਰ ਬਾਰ ਕਿਹਾ ਪਰ ਗੁਰੂ ਜੀ ਨੇ ਇਹ ਗੱਲ ਨ ਮੰਨੀ ਅਤੇ ਉਥੋਂ ਫਿਰ ਅਗੇ ਚਲੇ ਗਏ।੩੧।

ਤਲਵੰਡੀਓਂ ਚਲ ਕੇ ਰਾਵੀ ਅਤੇ ਝਨਾਂ ਦੇ ਇਲਾਕੇ ਦੇ ਨਿਰਜਨ ਸਥਾਨਾਂ ਤੋਂ ਹੁੰਦੇ ਹੋਏ ਪਟਨ ਦੇਸ਼ (ਪਾਕ ਪਟਨ) ਪਹੁੰਚੇ। ਉਥੇ ਸ਼ੇਖ ਕਮਾਲ ਰਾਹੀਂ ਸ਼ੇਖ ਫ਼ਰੀਦ ਦੀ ਗੱਦੀ ਉਤੇ ਬੈਠੇ ਸ਼ੇਖ ਬ੍ਰਹਮ ਦੀ ਮੁਲਾਕਾਤ ਗੁਰੂ ਜੀ ਨਾਲ ਹੋਈ। ਇਸ ਮੌਕੇ 'ਤੇ ਗੁਰੂ ਜੀ ਨਾਲ ਸ਼ੇਖ ਬ੍ਰਹਮ ਦੀ ਗੋਸ਼ਟਿ ਹੋਈ। ਗੁਰੂ ਜੀ ਨੇ 'ਆਸਾ ਦੀ ਵਾਰ' ਦਾ ਕੁਝ ਅੰਸ਼ ਉਥੇ ਉਚਾਰਿਆ।੩੨। ਪਾਕਪਟਨ ਤੋਂ ਬਾਦ ਗੁਰੂ ਜੀ ਦੀਪਾਲਪੁਰ, ਕੰਗਣਪੁਰ, ਕਸੂਰ, ਪੱਟੀ

ਤੋਂ ਹੁੰਦੇ ਹੋਏ ਗੋਇੰਦਵਾਲ ਪਹੁੰਚੇ ਅਤੇ ਉਥੇ ਇਕ ਕੋਹੜੀ ਫ਼ਕੀਰ ਦੇ ਰਹੇ। ਚਲਦੀ ਵਾਰ ਉਸ ਦਾ ਉਧਾਰ ਕੀਤਾ।੩੩। ਉਥੋਂ ਸੁਲਤਾਨਪੁਰ, ਵੈਰੋਵਾਲ, ਜਲਾਲਾਬਾਦ ਆਦਿ ਨਗਰਾਂ ਤੋਂ ਹੁੰਦੇ ਹੋਏ ਕਿੜੀਆ ਪਠਾਣਾਂ ਨਾਂ ਦੇ ਪਿੰਡ ਵਿਚ ਪਹੁੰਚੇ, ਜਿਥੇ ਬਹੁਤ ਸਾਰੇ ਪਠਾਣ ਉਨ੍ਹਾਂ ਦੇ ਸਿੱਖ ਬਣੇ।੩੪।

ਇਸ ਤੋਂ ਬਾਦ ਗੁਰੂ ਜੀ ਬਟਾਲੇ ਤੋਂ ਹੁੰਦੇ ਹੋਏ ਸੈਦਪੁਰ ਸੰਡੋਯਾਲੀ ਪਹੁੰਚੇ। ਵਿਆਹ ਦੇ ਕਾਰਜ ਵਿਚ ਰੁਝੇ ਪਠਾਣਾਂ ਤੋਂ ਭੁੱਖੇ ਫ਼ਕੀਰਾਂ ਲਈ ਭੋਜਨ ਪ੍ਰਾਪਤ ਨ ਕਰ ਸਕਣ ਕਾਰਣ ਗੁਰੂ ਜੀ ਨੇ ਉਸ ਪਿੰਡ ਦੇ ਨਿਵਾਸੀਆਂ ਨੂੰ ਬਰਬਾਦੀ ਦਾ ਸਰਾਪ ਦਿੱਤਾ। ਦੂਜੇ ਦਿਨ ਬਾਬਰ ਨੇ ਉਸ ਪਿੰਡ 'ਤੇ ਭਿਆਨਕ ਹਮਲਾ ਕੀਤਾ ਅਤੇ ਹਿੰਦੂਆਂ ਤੇ ਮੁਸਲਮਾਨਾਂ ਦਾ ਨਿਰਸੰਕੋਚ ਕਤਲ ਕੀਤਾ। ਗੁਰੂ ਜੀ ਵੀ ਮਰਦਾਨੇ ਸਹਿਤ ਬੰਦੀ ਬਣਾ ਲਏ ਗਏ। ਗੁਰੂ ਜੀ ਨੂੰ ਅਨੇਕ ਪ੍ਰਕਾਰ ਦੇ ਔਖੇ ਅਤੇ ਦੁਖਦਾਈ ਕੰਮ ਕਰਨ ਲਈ ਕਿਹਾ ਗਿਆ ਪਰ ਗੁਰੂ ਜੀ ਪ੍ਰਭੂ ਭਗਤੀ ਅਤੇ ਹਰਿ ਕੀਰਤਨ ਵਿਚ ਲੀਨ ਰਹੇ ਅਤੇ ਉਨ੍ਹਾਂ ਦੇ ਜ਼ੁੰਮੇਂ ਲਗਾਏ ਗਏ ਕੰਮ ਆਪਣੇ ਆਪ ਹੁੰਦੇ ਰਹੇ। ਆਖੀਰ, ਬਾਬਰ ਨੇ ਗੁਰੂ ਜੀ ਦੇ ਸਾਹਮਣੇ ਆਤਮ ਸਮਰਪਣ ਕੀਤਾ। ਮਰਦਾਨੇ ਦੇ ਪੁਛਣ 'ਤੇ ਗੁਰੂ ਜੀ ਨੇ ਸੈਦਪੁਰ ਦੇ ਕਤਲੇਆਮ ਦਾ ਕਾਰਣ ਅਧਿਆਤਮਿਕ ਅਵਨਤੀ ਦਸਿਆ। ਬੰਦੀਗ੍ਰਿਹ ਵਿਚ ਉਚਾਰੀ ਗਈ ਬਾਣੀ ਨੂੰ ਝਾੜੂ ਕਲਾਲ ਨੇ ਲਿਪੀਬੱਧ ਕੀਤਾ।੩੫। ਸੈਦਪੁਰ ਤੋਂ ਬਾਦ ਗੁਰੂ ਜੀ ਪਸਰੂਰ ਤੋਂ ਹੁੰਦੇ ਹੋਏ ਮੀਆਂ ਮਿੱਠਾ ਦੇ ਕੋਟਲੇ ਤੋਂ ਇਕ ਕੋਹ ਦੂਰ ਪਹੁੰਚੇ ਅਤੇ ਮੀਆਂ ਮਿੱਠਾ ਨੂੰ ਗੋਸ਼ਟਿ ਵਿਚ ਦੀਨ ਮੰਨਵਾ ਕੇ ਅਗੇ ਚਲੇ।੩੬। ਫਿਰ ਰਾਵੀ ਕੰਢੇ ਵਸਦੇ ਲਾਹੌਰ ਸ਼ਹਿਰ ਵਿਚ ਪਹੁੰਚੇ। ਉਥੇ ਦੁਨੀਚੰਦ ਨਾਂ ਦਾ ਧੂਪੜ ਖਤ੍ਰੀ ਆਪਣੇ ਪਿਓ ਦਾ ਸਰਾਧ ਕਰ ਰਿਹਾ ਸੀ। ਗੁਰੂ ਜੀ ਨੇ ਸਰਾਧ ਦੀ ਨਿਰਸਾਰਤਾ ਸਮਝਾਉਂਦੇ ਹੋਇਆਂ ਆਪਣਾ ਸਾਰਾ ਧਨ ਅਤੀਤਾਂ, ਫ਼ਕੀਰਾਂ ਨੂੰ ਵੰਡਣ ਲਈ ਪ੍ਰੇਰਿਆ। 'ਆਸਾ ਦੀ ਵਾਰ' ਦਾ ਬਾਕੀ ਹਿੱਸਾ ਇਥੇ ਹੀ ਉਚਾਰਿਆ ਗਿਆ।੩੭।

ਲਾਹੌਰੋਂ ਗੁਰੂ ਜੀ ਤਲਵੰਡੀ ਪਰਤੇ ਅਤੇ ਕੁਝ ਦਿਨ ਉਥੇ ਰਹੇ। ਇਸ ਦੌਰਾਨ ਉਨ੍ਹਾਂ ਨੇ ਸੰਕੀਰਣ ਰੁਚੀਆਂ ਵਾਲੇ ਬ੍ਰਾਹਮਣ ਦੀ ਆਡੰਬਰਪੂਰਣ ਸੁਚਤਾ ਦਾ ਖੰਡਨ ਕਰਕੇ ਉਸ ਨੂੰ ਆਪਣੇ ਅਨੁਯਾਈ ਬਣਾਇਆ।੩੮। ਉਥੇ (ਤਲਵੰਡੀ ਵਿਚ) ਰਹਿੰਦਿਆਂ ਨਿੱਤ ਸ਼ਾਮ ਨੂੰ ਕੀਰਤਨ ਹੁੰਦਾ। ਉਥੋਂ ਹੀ ਸੱਤ ਵਰ੍ਹਿਆਂ ਦਾ ਤਿਆਗੀ ਬਾਲਕ ਗੁਰੂ ਜੀ ਨੂੰ ਮਿਲਿਆ। ਗੁਰੂ ਜੀ ਨੇ ਉਸ ਨੂੰ ਆਪਣੀ ਪ੍ਰਸੰਨਤਾ ਦਾ ਭਾਗੀ ਬਣਾਇਆ।੩੯। ਤਲਵੰਡੀ ਕੋਲ ਨਦੀਓਂ ਕੰਢੇ ਗੁਰੂ ਜੀ ਨੇ ਆਪਣਾ ਨਿਵਾਸ ਕੀਤਾ। ਦੂਰੋਂ ਦੂਰੋਂ ਸ਼ਰਧਾਲੂ ਉਥੇ ਇਕੱਠੇ ਹੋਣ ਲਗੇ। ਇਸ ਅਵਸਰ 'ਤੇ ਨਾਲ ਲਗਦੇ ਇਲਾਕੇ ਦੇ ਕਰੋੜੀਆ ਅਧਿਕਾਰੀ ਨੇ ਗੁਰੂ ਜੀ ਨੂੰ ਪਕੜਨ ਦਾ ਉਪਰਾਲਾ ਕੀਤਾ, ਪਰ ਜਲਦੀ ਹੀ ਉਸ ਨੂੰ ਵਾਸਤਵਿਕਤਾ ਦਾ ਬੋਧ ਹੋ ਗਿਆ। ਉਸ ਨੇ ਆਪਣੇ ਪਾਪ ਬਖਸ਼ਾਉਣ ਲਈ ਗੁਰੂ ਜੀ ਅਗੇ ਕਰਤਾਰਪੁਰ ਪਿੰਡ ਵਸਾਉਣ ਦੀ ਪ੍ਰਾਰਥਨਾ ਕੀਤੀ ਜੋ ਗੁਰੂ ਜੀ ਨੇ ਸਵੀਕਾਰ ਕਰ ਲਈ।੪੦। ਉਥੇ ਗੁਰੂ ਨਾਨਕ ਦੇਵ ਟਿਕੇ,[7] ਸੰਗਤ ਖੂਬ ਜੁੜਨ ਲਗੀ। ਉਥੇ ਰਹਿਣ ਦੇ

ਦੌਰਾਨ ਗੁਰੂ ਜੀ ਨੇ ਭਗੀਰਥ ਨਾਂ ਦੇ ਆਪਣੇ ਇਕ ਸਿੱਖ ਨੂੰ ਭੇਜ ਕੇ ਇਕ ਨਿਰਧਨ ਅਨੁਯਾਈ ਦੀ ਲੜਕੀ ਦੇ ਵਿਆਹ ਲਈ ਲਾਹੌਰੋਂ ਲੋੜੀਂਦੀਆਂ ਵਸਤੂਆਂ ਮੰਗਵਾਈਆਂ ਅਤੇ ਉਥੇ ਹੀ ਲਾਹੌਰ ਦਾ ਇਕ ਬਾਣੀਆਂ ਗੁਰੂ ਜੀ ਦਾ ਅਨਨ੍ਯ ਸਿੱਖ ਬਣਿਆ। ਤਿੰਨ ਵਰ੍ਹੇ ਉਥੇ ਰਹਿਣ ਤੋਂ ਬਾਦ ਬਾਣੀਆ ਗੁਰੂ ਜੀ ਤੋਂ ਆਗਿਆ ਲੈ ਕੇ ਲਾਹੌਰ ਆਇਆ ਅਤੇ ਆਪਣੀ ਦੁਕਾਨ ਦੀਆਂ ਸਾਰੀਆਂ ਵਸਤੂਆਂ ਦੂਜਿਆਂ ਨੂੰ ਸੌਂਪ ਕੇ ਆਪ ਰਾਜਾ ਸ਼ਿਵਨਾਭ ਦੇ ਨਗਰ ਨੂੰ ਜਹਾਜ਼ ਦੁਆਰਾ ਚਲਿਆ ਗਿਆ। ਉਥੇ ਹੀ ਆਪਣਾ ਵਪਾਰ ਸ਼ੁਰੂ ਕਰ ਦਿੱਤਾ। ਆਪਣੀ ਨਿਸ਼ਕਾਮ ਸਾਧਨਾ ਰਾਹੀਂ ਉਸ ਨੇ ਰਾਜਾ ਸ਼ਿਵਨਾਭ ਦੇ ਮਨ ਵਿਚ ਗੁਰੂ ਜੀ ਦੇ ਦਰਸ਼ਨਾਂ ਲਈ ਬੜੀ ਤੀਬਰ ਇੱਛਾ ਉਤਪੰਨ ਕਰ ਦਿੱਤੀ। ਇਸ ਪਿਛੋਂ ਉਹ ਬਾਣੀਆ ਉਥੋਂ ਪੰਜਾਬ ਨੂੰ ਮੁੜ ਆਇਆ।੪੧।

ਦੂਜੀ ਉਦਾਸੀ: ਦੱਖਣ ਦਿਸ਼ਾ ਨੂੰ ਕੀਤੀ ਦੂਜੀ ਉਦਾਸੀ ਵੇਲੇ ਗੁਰੂ ਜੀ ਨਾਲ ਸੈਦੋ ਅਤੇ ਸੀਹੋ ਨਾਂ ਦੇ ਦੋ ਵਿਅਕਤੀ ਸਨ। ਗੁਰੂ ਜੀ ਧਨਾਸਰੀ ਦੇਸ਼ ਨੂੰ ਗਏ, ਉਥੇ ਖ਼ੁਆਜਾ ਖਿਜ਼ਰ ਦੁਆਰਾ ਗੁਰੂ ਜੀ ਪ੍ਰਤਿ ਸੇਵਾ ਅਤੇ ਭਗਤੀ ਦੀ ਭਾਵਨਾ ਪ੍ਰਗਟਾਈ ਗਈ।੪੨। ਧਨਾਸਰੀ ਦੇਸ਼ ਵਿਚ ਹੀ ਗੁਰੂ ਜੀ ਨਾਲ ਅਨਭੀ ਨਾਂ ਦੇ ਇਕ ਪ੍ਰਤਿਸ਼ਠਿਤ ਜੈਨ ਸਾਧੂ ਨੇ ਆਪਣੇ ਅਨੁਯਾਈਆਂ ਸਹਿਤ ਗੋਸ਼ਟਿ ਕੀਤੀ। ਗੁਰੂ ਜੀ ਨੇ ਬੜੀ ਸਫਲਤਾ ਨਾਲ ਆਪਣੇ ਸਿੱਧਾਂਤਾਂ ਦੀ ਵਿਆਖਿਆ ਕਰਦੇ ਹੋਇਆਂ ਸਾਧੂ ਨੂੰ ਆਪਣਾ ਸ਼ਰਧਾਲੂ ਬਣਾਇਆ। ਇਸ ਅਵਸਰ 'ਤੇ 'ਮਾਝ ਕੀ ਵਾਰ' ਦੀ ਰਚਨਾ ਹੋਈ ਅਤੇ ਗੁਰੂ ਜੀ ਨੇ ਉਥੇ ਆਪਣੀ ਧਰਮਸ਼ਾਲ ਕਾਇਮ ਕੀਤੀ।੪੩। ਉਸ ਪ੍ਰਦੇਸ਼ ਦੇ ਇਕ ਦੀਪ ਵਿਚ ਗੁਰੂ ਜੀ ਨੇ ਇਕ ਨਰਭਖਸ਼ੀ ਨੂੰ ਉੱਧਾਰ ਕੇ ਸੀਹੋ ਦੁਆਰਾ ਉਸ ਨੂੰ ਦੀਖਿਆ ਦਿਵਾਈ।੪੪। ਉਥੋਂ ਸਮੁੰਦਰੀ ਖੇਤਰ ਵਿਚ ਯਾਤਰਾ ਕਰਨ ਵੇਲੇ ਗੁਰੂ ਜੀ ਦੀ ਭੇਂਟ ਮਖਦੂਮ ਬਹਾਵਦੀ ਨਾਲ ਹੋਈ। ਗੁਰੂ ਜੀ ਨੇ ਉਸ ਦੀ ਫ਼ਕੀਰੀ ਦੇ ਗੁਮਾਨ ਨੂੰ ਤੋੜਿਆ ਅਤੇ ਸਨਮਾਰਗ ਉਤੇ ਪਾਇਆ।੪੫। ਇਸ ਪਿਛੋਂ ਸਮੁੰਦ੍ਰ ਦੇ ਮੱਧ ਵਿਚ ਗੁਰੂ ਜੀ ਦਾ ਮਛੰਦਰ ਅਤੇ ਗੋਰਖ ਨਾਲ ਵਾਰਤਾਲਾਪ ਹੋਇਆ। ਗੋਰਖ ਨੇ ਗੁਰੂ ਜੀ ਨੂੰ ਦਸਿਆ ਕਿ ਓਹੀ ਉਨ੍ਹਾਂ ਦਾ ਗੁਰੂ ਹੋਵੇਗਾ ਜੋ ਉਨ੍ਹਾਂ ਦੇ ਅੰਗਾਂ ਤੋਂ ਪੈਦਾ ਹੋਵੇਗਾ।੪੬। ਸਮੁੰਦ੍ਰ ਨੂੰ ਪਾਰ ਕਰ ਕੇ ਗੁਰੂ ਜੀ ਰਾਜਾ ਸ਼ਿਵਨਾਭ ਦੇ ਰਾਜ ਸਿੰਘਲਾਦੀਪ ਵਿਚ ਪਹੁੰਚੇ ਅਤੇ ਰਾਜੇ ਦੀ ਕਠੋਰ ਪਰੀਖਿਆ ਲਈ। ਉਸ ਦੇ ਪੁੱਤਰ ਨੂੰ ਮਰਵਾ ਕੇ ਉਸ ਦਾ ਮਾਸ ਰਾਜੇ ਅਤੇ ਉਸ ਦੇ ਪਰਿਵਾਰ ਨੂੰ ਖਾਉਣ ਲਈ ਵਿਵਸ਼ ਕੀਤਾ। ਪਰੀਖਿਆ ਵਿਚ ਸਫਲ ਹੋਣ ਤੇ ਰਾਜੇ ਨੂੰ ਗੁਰੂ ਜੀ ਨੇ ਆਪਣਾ ਸਿੱਖ ਬਣਾਇਆ ਅਤੇ ਉਸ ਪਿਛੋਂ ਸਾਰਾ ਸਿੰਘਲਾਦੀਪ ਗੁਰੂ ਜੀ ਦਾ ਅਨੁਯਾਈ ਬਣਿਆ। ਇਸ ਅਵਸਰ 'ਤੇ 'ਪ੍ਰਾਣ ਸੰਗਲੀ' ਦੀ ਰਚਨਾ ਹੋਈ ਅਤੇ ਰਾਜੇ ਨੂੰ ਧਰਮਸਾਲ ਦਾ ਕੰਮ ਸੌਂਪਿਆ ਗਿਆ।੪੭। ਸਿੰਘਲਾਦੀਪ ਤੋਂ ਚਲ ਕੇ ਗੁਰੂ ਜੀ ਇਕ ਰਾਤ ਇਕ ਬਾਢੀ ਦੀ ਛਪਰੀ ਵਿਚ ਰਹੇ। ਸਵੇਰੇ ਉਸ ਨੂੰ ਵਰਦਾਨ ਦੇ ਕੇ ਅਗੇ ਚਲਦੇ ਰਹੇ। ਫਿਰ ਘਰ ਨੂੰ ਪਰਤੇ ਅਤੇ ਕੁਝ ਦਿਨ ਰਹਿ ਕੇ ਫਿਰ ਉਦਾਸੀ 'ਤੇ ਤੁਰ ਪਏ।੪੮।

ਤੀਜੀ ਉਦਾਸੀ: ਉੱਤਰ ਦਿਸ਼ਾ ਵਲ ਕੀਤੀ ਉਦਾਸੀ ਵੇਲੇ ਗੁਰੂ ਜੀ ਨਾਲ ਹਸੂ

ਲੋਹਾਰ ਅਤੇ ਸੀਹਾਂ ਛੀਬਾ ਸਨ। ਕਸ਼ਮੀਰ ਵਿਚ ਗੁਰੂ ਜੀ ਦਾ ਮੇਲ ਬ੍ਰਹਮਦਾਸ ਪੰਡਿਤ ਨਾਲ ਹੋਇਆ ਜਿਸ ਨੇ ਗੁਰੂ ਜੀ ਤੋਂ ਬ੍ਰਹਮ ਗਿਆਨ ਪ੍ਰਾਪਤ ਕੀਤਾ ਅਤੇ ਸਾਲਗ੍ਰਾਮ ਅਤੇ ਪੁਰਾਣਾਂ ਨੂੰ ਪਰੇ ਸੁਟ ਦਿੱਤਾ।੪੯। 'ਸਵਾ ਲਾਖ ਪਰਬਤ' ਲੰਘ ਕੇ ਗੁਰੂ ਜੀ ਸੁਮੇਰ ਪਰਬਤ ਸਥਿਤ ਮਹਾਂਦੇਵ ਦੇ ਇਕ ਧਰਮ-ਧਾਮ 'ਤੇ ਪਹੁੰਚੇ। ਉਥੇ ਉਨ੍ਹਾਂ ਦੀ ਮਹਾਦੇਵ, ਗੋਰਖ, ਭਰਥਰੀ, ਗੋਪੀਚੰਦ ਅਤੇ ਚਰਪਟ ਨਾਲ ਮੁਲਾਕਾਤ ਹੋਈ। ਗੋਸ਼ਟਿ ਵੇਲੇ ਗੁਰੂ ਜੀ ਨੇ ਸਿੱਧਾਂ ਦੀਆਂ ਸ਼ਕਤੀਆਂ ਨੂੰ ਪ੍ਰਭਾਵਹੀਨ ਕੀਤਾ। ਇਸ ਪਿਛੋਂ ਸਿੱਧਾਂ ਨੇ ਅਚਲ (ਬਟਾਲੇ) ਦੇ ਸਮਾਗਮ ਵਿਚ ਸ਼ਾਮਲ ਹੋਣ ਲਈ ਗੁਰੂ ਜੀ ਨੂੰ ਨਿਮੰਤ੍ਰਿਤ ਕੀਤਾ। ਉਥੇ ਪਹਿਲਾਂ ਹੀ ਗੁਰੂ ਜੀ ਨੂੰ ਪਹੁੰਚਿਆ ਵੇਖ ਕੇ ਸਿੱਧ ਹੈਰਾਨ ਹੋਏ।੫੦।

**ਚੌਥੀ ਉਦਾਸੀ**[੯]: ਇਹ ਉਦਾਸੀ ਗੁਰੂ ਜੀ ਨੇ ਪੱਛਮ ਦਿਸ਼ਾ ਵਲ ਕੀਤੀ। ਰਾਹ ਵਿਚ ਇਕ ਹਾਜੀ ਨਾਲ ਉਨ੍ਹਾਂ ਦੀ ਭੇਂਟ ਹੋਈ ਅਤੇ ਉਸ ਨੂੰ ਵਾਸਤਵਿਕਤਾ ਦਾ ਬੋਧ ਕਰਾਇਆ। ਮੱਕੇ ਵਿਚ ਪਹੁੰਚਣ 'ਤੇ ਸੁਕੇ ਖੂਹਾਂ ਵਿਚ ਪਾਣੀ ਭਰ ਗਿਆ। ਮੱਕੇ ਅੰਦਰ ਪਹੁੰਚ ਕੇ ਗੁਰੂ ਜੀ ਕਾਬੇ ਵਲ ਪੈਰ ਪਸਾਰ ਕੇ ਸੌਂ ਗਏ। ਨਮਾਜ਼ ਗੁਜ਼ਾਰਨ ਲਈ ਆਇਆ ਕਾਜ਼ੀ ਰੁਕਨਦੀਨ ਗੁਰੂ ਜੀ ਨੂੰ ਅਜਿਹੀ ਹਾਲਤ ਵਿਚ ਸੁਤਿਆਂ ਵੇਖ ਕੇ ਕ੍ਰੋਧਵਾਨ ਹੋਇਆ। ਉਸ ਨੇ ਜਿਉਂ ਹੀ ਗੁਰੂ ਜੀ ਦੇ ਪੈਰ ਫੇਰੇ, ਕਾਬਾ ਵੀ ਨਾਲ ਹੀ ਫਿਰਨ ਲਗਾ। ਹੈਰਾਨ ਹੋ ਕੇ ਕਾਜ਼ੀ ਨੇ ਗੁਰੂ ਜੀ ਅਗੇ ਆਤਮ ਸਮਰਪਣ ਕੀਤਾ।੫੧।

**ਪੰਜਵੀਂ ਉਦਾਸੀ**[੧੦]: ਇਸ ਉਦਾਸੀ ਦੌਰਾਨ ਗੁਰੂ ਜੀ ਗੋਰਖ ਹੱਟੜੀ ਗਏ। ਜਿਥੇ ਉਨ੍ਹਾਂ ਦੀ ਭੇਂਟ ਸਿੱਧਾਂ ਨਾਲ ਹੋਈ। ਉਨ੍ਹਾਂ ਸਿੱਧਾਂ ਨਾਲ ਹੋਈ ਗੋਸ਼ਟਿ ਵਿਚ ਗੁਰੂ ਜੀ ਨੇ ਯੋਗਮਤ ਦੇ ਸੰਦਰਭ ਵਿਚ ਆਪਣਾ ਦ੍ਰਿਸ਼ਟੀਕੋਣ ਪ੍ਰਸਤੁਤ ਕੀਤਾ ਜਿਸ ਦਾ ਅੰਕਨ 'ਸਿਧ ਗੋਸਟਿ' ਨਾਂ ਦੀ ਰਚਨਾ ਵਿਚ ਹੋਇਆ। ਉਥੋਂ ਗੁਰੂ ਜੀ ਆਪਣੇ ਘਰ ਨੂੰ ਪਰਤੇ।੫੨।

ਤ੍ਰੇਹਣ ਖਤ੍ਰੀਆਂ ਵਿਚੋਂ ਲਹਿਣਾ ਨਾਂ ਦਾ ਦੁਰਗਾ ਉਪਾਸਕ ਇਕ ਵਿਅਕਤੀ ਖਡੂਰ ਵਿਚ ਰਹਿੰਦਾ ਸੀ। ਉਸ ਨੇ ਇਕ ਦਿਨ ਭੱਲਾ ਜਾਤਿ ਦੇ ਕਿਸੇ ਸਿੱਖ ਤੋਂ ਗੁਰੂ ਨਾਨਕ ਰਚਿਤ 'ਜਪੁ' ਬਾਣੀ ਦਾ ਪਾਠ ਸੁਣਿਆ। ਅਤਿਅੰਤ ਪ੍ਰਭਾਵਿਤ ਹੋ ਕੇ ਉਹ ਉਸ ਸਿੱਖ ਨੂੰ ਨਾਲ ਲੈ ਕੇ ਗੁਰੂ ਜੀ ਦੇ ਦਰਸ਼ਨ ਲਈ ਆਇਆ ਅਤੇ ਗੁਰੂ ਜੀ ਦੀ ਸੇਵਾ ਵਿਚ ਲੀਨ ਹੋ ਗਿਆ। ਇਕ ਦਿਨ ਜਦ ਲਹਿਣੇ ਨੇ ਨਵੇਂ ਬਸਤ੍ਰ ਧਾਰਣ ਕੀਤੇ ਤਾਂ ਗੁਰੂ ਜੀ ਨੇ ਉਸ ਨੂੰ ਖੇਤਾਂ ਵਿਚੋਂ ਘਾਹ ਦੀ ਪੰਡ ਚੁਕ ਲਿਆਉਣ ਦਾ ਆਦੇਸ਼ ਦਿੱਤਾ ਜਿਸ ਦਾ ਤੁਰਤ ਪਾਲਨ ਕਰਨ ਨਾਲ ਉਸ ਦੇ ਬਸਤ੍ਰ ਚਿਕੜ ਨਾਲ ਲਿਬੜ ਗਏ। ਮਾਤਾ ਦੇ ਵਿਰੋਧ ਕਰਨ 'ਤੇ ਗੁਰੂ ਜੀ ਨੇ ਦਸਿਆ ਕਿ ਇਹ ਚਿਕੜ ਨਹੀਂ, ਦੀਨ ਦੁਨੀਆ ਦਾ ਚੰਦਨ ਹੈ।੫੩। ਇਕ ਵਾਰ ਗੋਰਖ ਨਾਥ ਗੁਰੂ ਜੀ ਪਾਸ ਆਇਆ ਅਤੇ ਉਸ ਦੇ ਕਹਿਣ 'ਤੇ ਗੁਰੂ ਜੀ ਨੇ ਆਪਣੇ ਅਨੁਯਾਈਆਂ ਦੀ ਬੜੀ ਕਠੋਰ ਪਰੀਖਿਆ ਲਈ, ਜਿਸ ਵਿਚ ਅਖੀਰ ਕੇਵਲ ਭਾਈ ਲਹਿਣਾ ਸਫਲ ਹੋ ਸਕਿਆ। ਤਦ ਗੋਰਖ ਨੇ ਕਿਹਾ ਜਿਹੜਾ ਤੁਹਾਡੇ ਅੰਗ ਤੋਂ ਉਤਪੰਨ ਹੋਵੇਗਾ, ਉਹੀ ਤੁਹਾਡਾ ਗੁਰੂ ਹੈ।[11] ਇਸ ਤਰ੍ਹਾਂ ਭਾਈ ਲਹਿਣਾ ਗੁਰੂ ਅੰਗਦ ਬਣਿਆ।੫੪।

ਇਕ ਦਿਨ ਮੁਲਤਾਨ ਦੇ ਪੀਰ ਮਖਦੂਮ ਬਹਾਵਦੀ ਨੇ ਆਪਣੇ ਮਰਨ ਕਾਲ ਨੂੰ ਨੇੜੇ ਆਇਆ ਵੇਖ ਕੇ ਇਕ ਸ਼ਲੋਕ ਲਿਖਵਾਇਆ ਅਤੇ ਗੁਰੂ ਜੀ ਪਾਸ ਤਲਵੰਡੀ ਘਲਿਆ। ਗੁਰੂ ਜੀ ਨੇ ਉਸ ਦਾ ਉੱਤਰ ਦਿੱਤਾ ਕਿ ਤੁਸੀਂ ਚਲੋ ਅਸੀਂ 40 ਦਿਨਾਂ ਬਾਦ ਆਵਾਂਗੇ। ਇਹ ਉੱਤਰ ਮਿਲਣ 'ਤੇ ਉਸ ਨੇ ਆਪਣੇ ਅੰਧਕਾਰਮਈ ਚਾਲੀ ਦਿਨਾਂ ਦੀ ਚਿੰਤਾ ਕਰਦੇ ਹੋਇਆਂ ਪ੍ਰਾਣ ਤਿਆਗੇ।੫੫। ਇਸ ਪਿਛੋਂ ਗੁਰੂ ਜੀ ਰਾਵੀ ਨਦੀ ਦੇ ਕੰਢੇ ਆਏ ਅਤੇ ਗੁਰੂ ਅੰਗਦ ਦੇ ਸਾਹਮਣੇ ਪੰਜ ਪੈਸੇ ਰਖ ਕੇ ਚਰਣ ਬੰਦਨਾ ਕੀਤੀ ਅਤੇ ਉਨ੍ਹਾਂ ਨੂੰ ਆਪਣਾ ਅਧਿਆਤਮਿਕ ਉੱਤਰਾਧਿਕਾਰੀ ਨਿਯੁਕਤ ਕੀਤਾ। ਗੁਰੂ ਜੀ ਦਾ ਅੰਤ-ਕਾਲ ਨੇੜੇ ਆਇਆ ਵੇਖ ਕੇ, ਉਨ੍ਹਾਂ ਦੇ ਅੰਤਿਮ ਬਚਨ ਸੁਣਨ ਲਈ ਪਰਿਵਾਰ ਦੇ ਸਾਰੇ ਲੋਕ ਅਤੇ ਅਨੁਯਾਈ ਇਕੱਠੇ ਹੋ ਗਏ।੫੬।

ਗੁਰੂ ਜੀ ਸਰੀਂਹ ਦੇ ਇਕ ਸੁਕੇ ਬ੍ਰਿਛ ਹੇਠਾਂ ਜਾ ਬਿਰਾਜੇ। ਬ੍ਰਿਛ ਹਰਾ ਭਰਾ ਹੋ ਗਿਆ। ਸਾਰਾ ਪਰਿਵਾਰ ਅਤੇ ਭਾਈ ਬੰਧੂ ਰੋਣ ਲਗੇ। ਸ਼ਬਦਾਂ ਦੀ ਪੋਥੀ ਗੁਰੂ ਅੰਗਦ ਨੂੰ ਮਿਲੀ। ਹਿੰਦੂ ਅਤੇ ਮੁਸਲਮਾਨ ਅਨੁਯਾਈਆਂ ਵਿਚ ਗੁਰੂ ਜੀ ਦੇ ਮ੍ਰਿਤ ਸ਼ਰੀਰ ਨੂੰ ਜਲਾਉਣ ਅਤੇ ਦਬਾਉਣ ਬਾਰੇ ਵਿਵਾਦ ਚਲ ਪਿਆ। ਗੁਰੂ ਜੀ ਨੇ ਫੁਲਾਂ ਦੇ ਹਰੇ ਭਰੇ ਰਹਿਣ ਦੀ ਗੱਲ ਕਰ ਕੇ ਇਸ ਵਿਵਾਦ ਨੂੰ ਨਿਪਟਾਇਆ। ਇਸ ਤਰ੍ਹਾਂ ਸੰਮਤ 1595 ਅਸੂ ਸੁਦੀ 10 ਨੂੰ ਗੁਰੂ ਨਾਨਕ ਦਾ ਕਰਤਾਰਪੁਰ ਵਿਚ ਦੇਹਾਂਤ ਹੋਇਆ।੫੭।

ਉਪਰੋਕਤ ਬ੍ਰਿੱਤਾਂਤ ਤੋਂ ਬਾਦ ਇਹ ਵੇਖਣਾ ਬੜਾ ਜ਼ਰੂਰੀ ਹੈ ਕਿ ਸਾਖੀਕਾਰ ਨੇ ਘਟਨਾ ਚੋਣ ਕਿਸ ਪ੍ਰਕਾਰ ਕੀਤੀ ਹੈ ਅਤੇ ਫਿਰ ਉਸ ਦੇ ਵਿਧਾਨ ਵਿਚ ਆਪਣੀ ਪ੍ਰਤਿਭਾ ਦਾ ਕਿਹੋ ਜਿਹਾ ਪਰਿਚਯ ਦਿੱਤਾ ਹੈ। ਹੁਣ ਇਨ੍ਹਾਂ ਹੀ ਦੋਹਾਂ ਪੱਖਾਂ ਦਾ ਵਿਵੇਚਨ ਕਰਨਾ ਹੈ।

ਘਟਨਾ-ਚੋਣ: ਗੁਰੂ ਨਾਨਕ ਦੇਵ ਜੀ ਦੇ ਜੀਵਨ ਵਿਚ ਅਨੇਕ ਪ੍ਰਕਾਰ ਦੀਆਂ ਘਟਨਾਵਾਂ ਘਟਿਤ ਹੋਈਆਂ, ਕੀ ਸਾਧਾਰਣ ਜੀਵਨ ਵਿਚ ਅਤੇ ਕੀ ਉਪਦੇਸ਼ ਪ੍ਰਸਾਰਿਤ ਕਰਨ ਵੇਲੇ। ਪਰ ਸਾਖੀਕਾਰ ਨੇ ਉਨ੍ਹਾਂ ਸਾਰੀਆਂ ਘਟਨਾਵਾਂ ਵਿਚੋਂ ਕੇਵਲ ਉਹੀ ਘਟਨਾਵਾਂ ਚੁਣੀਆਂ ਹਨ ਜਾਂ ਉਨ੍ਹਾਂ ਦੀ ਕਲਪਨਾ ਪ੍ਰਸੁਤ ਯੋਜਨਾ ਕੀਤੀ ਹੈ, ਜਿਨ੍ਹਾਂ ਦੁਆਰਾ ਗੁਰੂ ਜੀ ਦੇ ਚਰਿਤ੍ਰ ਨੂੰ ਲੇਖਕ ਦੇ ਮਨ ਦੀ ਸਥਿਤੀ ਅਨੁਸਾਰ ਪੇਸ਼ ਕੀਤਾ ਜਾ ਸਕੇ। ਜਨਮ ਦੀ ਘਟਨਾ ਵੇਲੇ ਅਲੌਕਿਕ ਵਾਤਾਵਰਣ ਦੀ ਸ੍ਰਿਸ਼ਟੀ, ਪਾਂਧੇ ਪਾਸ ਪੜ੍ਹਨ ਜਾਣ, ਮੱਝਾਂ ਚਾਰਨ, ਵੈਦ ਨੂੰ ਬੁਲਾਉਣ, ਮੋਦੀ ਖਾਨੇ ਦੀ ਨੌਕਰੀ ਕਰਨ ਨਾਲ ਸੰਬੰਧਿਤ ਜਿਤਨੀਆਂ ਘਟਨਾਵਾਂ ਹਨ, ਇਹ ਭਾਵੇਂ ਗੁਰੂ ਜੀ ਦੇ ਵਿਵਹਾਰਿਕ ਜੀਵਨ ਨਾਲ ਸੰਬੰਧਿਤ ਹਨ, ਪਰ ਲੇਖਕ ਨੇ ਉਨ੍ਹਾਂ ਸਾਰੀਆਂ ਨੂੰ ਇਸ ਪ੍ਰਕਾਰ ਆਯੋਜਿਤ ਕੀਤਾ ਹੈ ਕਿ ਉਨ੍ਹਾਂ ਤੋਂ ਹੀ ਗੁਰੂ ਨਾਨਕ ਦੇਵ ਜੀ ਦੀ ਅਧਿਆਤਮਿਕ ਪ੍ਰਭੁਤਾ ਦਾ ਪ੍ਰਦਰਸ਼ਨ ਹੋਵੇ, ਬਾਕੀ ਸਾਖੀਆਂ ਭਾਵੇਂ ਯਥਾਰਥ ਹਨ ਜਾਂ ਕਲਪਿਤ, ਉਨ੍ਹਾਂ ਦਾ ਸੰਬੰਧ ਇਕਦਮ ਗੁਰੂ ਜੀ ਦੀ ਅਧਿਆਤਮਿਕ ਸਾਧਨਾਂ ਅਤੇ ਵਿਚਾਰਧਾਰਾ ਨਾਲ ਹੈ। ਉਨ੍ਹਾਂ ਦੀ ਚੋਣ ਆਪਣੇ ਉਦਿਸ਼ਟ ਫਲ ਦੀ ਸਿੱਧੀ ਕਰਦੀ ਹੈ। ਇਸ ਸਫਲਤਾ ਦਾ ਕਾਰਣ ਘਟਨਾਗਤ ਏਕਤਾ ਹੈ। ਘਟਨਾਗਤ ਏਕਤਾ ਤੋਂ ਸਾਡਾ ਆਸ਼ਾ ਇਹ ਨਹੀਂ ਕਿ ਇਨ੍ਹਾਂ ਸਾਖੀਆਂ ਵਿਚ ਕਿਸੇ

ਪ੍ਰਕਾਰ ਦੀ 'ਪ੍ਰਾਣਧਾਰੀ ਏਕਤਾ' ਦੀ ਸਿਰਜਨਾ ਹੋਈ ਹੈ। ਸਗੋਂ ਇਸ ਤੋਂ ਸਾਡਾ ਭਾਵ ਹੈ ਸਾਰੀਆਂ ਸਾਖੀਆਂ ਮੁੱਖ ਕਾਰਜ ਦੇ ਸੰਪਾਦਨ ਵਿਚ ਸਹਾਇਕ ਹੋਣ। ਇਸ ਜਨਮਸਾਖੀ ਦਾ ਮੁੱਖ ਕਾਰਜ ਹੈ ਗੁਰੂ ਨਾਨਕ ਦੇਵ ਜੀ ਨੂੰ ਨਰ ਤੋਂ ਨਾਰਾਇਣ ਸਿੱਧ ਕਰਨਾ। ਇਸ ਮੁੱਖ ਕਾਰਜ ਦੇ ਸੰਪਾਦਨ ਵਿਚ ਸਾਰੀਆਂ ਘਟਨਾਵਾਂ ਸਹਾਇਕ ਹਨ। ਕੋਈ ਵੀ ਘਟਨਾ ਇਸ ਮੰਗਲ-ਸੂਤਰ ਨੂੰ ਨਹੀਂ ਤੋੜਦੀ। ਹਰ ਸਾਖੀ, ਬਿਨਾ ਆਪਣਾ ਸਾਖੀ ਦਾਇਰਾ ਛਡ ਕੇ ਦੂਜੀ ਸਾਖੀ ਦੇ ਦਾਇਰੇ ਵਿਚ ਪ੍ਰਵੇਸ਼ ਕਰਨ ਤੋਂ, ਫਲਾਗਮ ਦੀ ਸਥਿਤੀ ਉਤਪੰਨ ਕਰਨ ਵਿਚ ਯਥਾ-ਸੰਭਵ ਸਹਾਇਕ ਹੈ। ਪਰ ਇਨ੍ਹਾਂ ਸਾਖੀਆਂ ਵਿਚ ਸਮੇਂ ਅਤੇ ਸਥਾਨ ਦੀ ਕੋਈ ਏਕਤਾ ਨਹੀਂ। ਸਮੇਂ ਅਤੇ ਸਥਾਨ ਵਿਚ ਵਾਪਰ ਕੇ ਵੀ ਅਧਿਕਾਂਸ਼ ਸਾਖੀਆਂ ਇਨ੍ਹਾਂ ਤੋਂ ਮੁਕਤ ਹਨ। ਉਹ ਇਨ੍ਹਾਂ ਦੀ ਅਧੀਨਗੀ ਵਿਚ ਨਹੀਂ ਬਝਦੀਆਂ, ਆਪਣੇ ਚਰਿਤ੍ਰ ਨਾਇਕ ਵਾਂਗ ਇਨ੍ਹਾਂ ਤੋਂ ਅਤੀਤ ਹਨ। ਇਨ੍ਹਾਂ ਵਿਚੋਂ ਭਾਵੇਂ ਕੋਈ ਸਾਖੀ ਕਢ ਲਵੋ, ਭਾਵੇਂ ਹੋਰ ਕੋਈ ਪਾ ਦਿਓ, ਜਾਂ ਕਿਸੇ ਦਾ ਸਥਾਨ ਪਰਿਵਰਤਨ ਕਰ ਦਿਓ, ਕੋਈ ਫ਼ਰਕ ਨਹੀਂ ਪੈਂਦਾ। ਇਹ ਸਾਖੀਆਂ ਅਸਲੋਂ ਪ੍ਰਕਰੀਆਂ ਹਨ। 'ਪ੍ਰਕਰੀ' ਮੁੱਖ ਕਾਰਜ ਦੇ ਸੰਦਰਭ ਵਿਚ ਆਉਣ ਵਾਲੀ ਨਿੱਕੀ ਜਿਹੀ ਘਟਨਾ ਹੈ, ਜੋ ਬਾਦ ਵਿਚ ਲੁਪਤ ਹੋ ਜਾਂਦੀ ਹੈ, ਸਦਾ ਲਈ ਮੁੱਖ ਕਾਰਜ ਨਾਲੋਂ ਰਿਸ਼ਤਾ ਖ਼ਤਮ ਕਰ ਲੈਂਦੀ ਹੈ। ਇਸ ਲਈ 'ਪ੍ਰਕਰੀ' ਦਾ ਮੁੱਖ ਘਟਨਾ ਵਿਚ ਕੋਈ ਅਹਿਮ ਰੋਲ ਨਹੀਂ ਹੁੰਦਾ, ਕੇਵਲ ਸੰਗਲੀ ਦੀ ਕੜੀ ਪੂਰਦੀ ਹੈ। ਡਾ. ਹਰਿਭਜਨ ਸਿੰਘ ਨੇ ਤਾਂ ਇਸ ਜਨਮਸਾਖੀ ਨੂੰ ਮਾਤਰ ਪ੍ਰਕਰੀਆਂ ਦਾ ਸੰਗ੍ਰਹਿ ਮੰਨਿਆ ਹੈ ਕਿਉਂਕਿ ਉਨ੍ਹਾਂ ਅਨੁਸਾਰ ਇਸ ਵਿਚ ਕੋਈ ਮੁੱਖ ਕਥਾ ਤਲਾਸ਼ ਕਰਨਾ ਕਠਿਨ ਹੈ।[12] ਪਰ ਚੂੰਕਿ ਇਹ ਸਾਰੀਆਂ ਸਾਖੀਆਂ (ਪ੍ਰਕਰੀਆਂ) ਗੁਰੂ ਨਾਨਕ ਦੇ ਚਰਿਤ੍ਰ ਵਿਚ ਦੇਵਤਵ ਜਾਂ ਨਾਰਾਇਣਤਵ ਸਥਾਪਿਤ ਕਰਨ ਦੀ ਇਕੋ ਪ੍ਰਕਾਰ ਦੀ ਸਾਰਥਕਤਾ ਨੂੰ ਰੇਖਾਂਕਿਤ ਕਰਦੀਆਂ ਹਨ, ਇਸ ਲਈ ਇਨ੍ਹਾਂ ਦਾ ਮੁੱਖ ਕਾਰਜ ਅਨਿਸਚਿਤ ਨਹੀਂ, ਨਿਸ਼ਚਿਤ ਹੈ। ਇਨ੍ਹਾਂ ਦੀ ਚੋਣ ਸਉਦੇਸ਼ ਹੈ, ਨਿਰਉਦੇਸ਼ ਨਹੀਂ।

**ਵਸਤੂ-ਯੋਜਨਾ:** ਇਸ ਤੋਂ ਭਾਵ ਹੈ ਸਾਖੀਆਂ ਦਾ ਕ੍ਰਮਿਕ ਵਿਕਾਸ ਜਾਂ ਢਾਂਚਾ (pattern)। ਇਸ ਜਨਮਸਾਖੀ ਦੀਆਂ ਸਾਰੀਆਂ ਸਾਖੀਆਂ ਗੁਰੂ ਨਾਨਕ ਦੇਵ ਦੇ ਜੀਵਨ-ਚਰਿਤ੍ਰ ਨਾਲ ਸੰਬੰਧਿਤ ਹਨ। ਗੁਰੂ ਜੀ ਦਾ ਵਿਅਕਤਿਤਵ ਹੀ ਇਨ੍ਹਾਂ ਨੂੰ ਇਕ ਵਿਸ਼ੇਸ਼ ਵਿਵਸਥਾ ਜਾਂ ਲੜੀਬੱਧਤਾ ਪ੍ਰਦਾਨ ਕਰਦਾ ਹੈ। ਇਸ ਦੇ ਕੁਲ ਤਿੰਨ ਅੰਗ ਹਨ—ਆਦਿ, ਮੱਧ ਅਤੇ ਅਵਸਾਨ। 'ਵੇਈਂ ਪ੍ਰਵੇਸ਼' ਦੀ ਸਾਖੀ ਤਕ ਇਸ ਜਨਮਸਾਖੀ ਦਾ 'ਆਦਿ' ਹੈ ਜਿਸ ਵਿਚ ਬਾਲ ਕਾਲ ਅਤੇ ਵਿਵਹਾਰਿਕ ਜੀਵਨ ਨਾਲ ਸੰਬੰਧਿਤ ਸਾਖੀਆਂ ਸ਼ਾਮਲ ਹਨ। ਇਸ ਤੋਂ ਉਪਰੰਤ ਗੁਰੂ ਜੀ ਸੰਸਾਰਿਕ ਧੰਧਿਆਂ ਨੂੰ ਨਹੀਂ ਅਪਨਾਉਂਦੇ ਅਤੇ ਆਪਣੇ ਨਵੇਂ ਦ੍ਰਿਸ਼ਟੀਕੋਣ ਦੀ ਸਥਾਪਨਾ ਲਈ ਪ੍ਰਚਾਰ ਫੇਰੀਆਂ ਆਰੰਭ ਕਰਦੇ ਹਨ। ਇਥੋਂ ਹੀ ਇਸ ਜਨਮਸਾਖੀ ਦਾ 'ਮੱਧ' ਸ਼ੁਰੂ ਹੁੰਦਾ ਹੈ ਅਤੇ ਪੰਜਵੀਂ ਉਦਾਸੀ ਵਾਲੀ ਸਾਖੀ ਉਤੇ ਪੁਜ ਕੇ ਮੱਧ ਦਾ ਅੰਤ ਹੁੰਦਾ ਹੈ। ਇਹ ਮੱਧ ਕਾਫੀ ਵਿਸਤ੍ਰਿਤ ਹੈ ਅਤੇ ਇਸ ਦੇ ਛੇ ਅੰਗ ਹਨ—'ਉਦਘਾਟਨ', ਪਹਿਲੀ ਉਦਾਸੀ, ਦੂਜੀ ਉਦਾਸੀ, ਤੀਜੀ ਉਦਾਸੀ,

ਚੌਥੀ ਉਦਾਸੀ ਅਤੇ ਪੰਜਵੀਂ ਉਦਾਸੀ। 'ਉਦਘਾਟਨ' ਵਿਚ ਪਹਿਲੀ ਉਦਾਸੀ ਤੋਂ ਪਹਿਲਾਂ ਦੀਆਂ 5 ਸਾਖੀਆਂ (11 ਤੋਂ 15 ਤਕ) ਸ਼ਾਮਲ ਹਨ। ਇਥੋਂ ਹੀ ਗੁਰੂ ਨਾਨਕ ਦੇਵ ਦਾ ਪ੍ਰਚਾਰ-ਅਭਿਯਾਨ ਸ਼ੁਰੂ ਹੁੰਦਾ ਹੈ ਅਤੇ ਚੇਤਨ ਸਾਖੀਕਾਰ 'ਵੇਈਂ ਪ੍ਰਵੇਸ਼' ਵਾਲੀ ਸਾਖੀ ਦਾ ਆਯੋਜਨ ਕਰਕੇ ਪਰਮਾਤਮਾ ਵਲੋਂ ਗੁਰੂ ਜੀ ਨੂੰ ਸੌਂਪੇ ਗਏ ਵਿਸ਼ੇਸ਼ ਮਿਸ਼ਨ ਦਾ ਪ੍ਰਕਾਸ਼ਨ ਕਰਦਾ ਹੈ, ਨਾਲੇ ਅਗੋਂ ਆਉਣ ਵਾਲੀਆਂ ਘਟਨਾਵਾਂ ਦੇ ਅਲੌਕਿਕ ਤੱਤਵਾਂ ਦਾ ਦੈਵੀ ਪਿਛੋਕੜ ਬੰਨ੍ਹਦਾ ਹੈ, ਜੋ ਉਸ ਦੀ ਕਲਾਤਮਕ ਪ੍ਰਬੀਨਤਾ ਦਾ ਪ੍ਰਤਖ ਪ੍ਰਮਾਣ ਹੈ। ਚਾਰ ਦਿਸ਼ਾਵਾਂ ਨਾਲ ਸੰਬੰਧਿਤ ਉਦਾਸੀਆਂ ਗੁਰੂ ਜੀ ਦੀ ਦਿਗ-ਵਿਜੈ ਦੀਆਂ ਸੂਚਕ ਹਨ। ਪੰਜਵੀਂ ਉਦਾਸੀ ਨੂੰ ਇਵੇਂ ਖਿਚ ਧੂਹ ਕੇ ਉਦਾਸੀ ਦਾ ਨਾਂ ਦਿੱਤਾ ਗਿਆ ਹੈ। ਇਸ ਅਸਲੋਂ ਉਦਾਸੀ ਨਹੀਂ ਕਿਉਂਕਿ ਨ ਤਾਂ ਇਸ ਤੋਂ ਪਹਿਲਾਂ ਕਿਸੇ ਦਿਸ਼ਾ ਦੀ ਸੂਚਨਾ ਹੈ ਅਤੇ ਨ ਹੀ ਇਸ ਤੋਂ ਪਹਿਲਾਂ ਪੂਰਵਵਤ ਗੁਰੂ ਨਾਨਕ ਦੇਵ ਦਾ ਕੋਈ ਪਹਿਰਾਵਾ ਜਾਂ ਆਹਾਰ ਅੰਕਿਤ ਹੈ। ਅਸਲ ਵਿਚ, ਇਹ ਦਿਗ-ਵਿਜੈ ਦੀ ਸਮਾਪਨਾ ਸੂਚਕ ਸਾਖੀ ਹੈ। ਇਥੇ 'ਮੱਧ' ਦੀ ਸੀਮਾ ਸਮਾਪਤ ਹੁੰਦੀ ਹੈ। ਇਸ ਤੋਂ ਬਾਦ ਦੀਆਂ ਪੰਜ ਸਾਖੀਆਂ ਦਾ ਸੰਬੰਧ ਗੁਰੂ ਜੀ ਦੇ ਆਸ਼੍ਰਮ-ਜੀਵਨ ਨਾਲ ਹੈ, ਜਦੋਂ ਉਹ ਕਰਤਾਰਪੁਰ ਟਿਕ ਕੇ ਆਪਣੇ ਪ੍ਰਚਾਰ ਨੂੰ ਵਿਵਸਥਿਤ ਰੂਪ ਪ੍ਰਦਾਨ ਕਰਦੇ ਹਨ ਅਤੇ ਇਸ ਅੰਦੋਲਨ ਨੂੰ ਜਾਰੀ ਰਖਣ ਲਈ ਇਸ ਦਾ ਕਾਰਜ-ਭਾਰ ਗੁਰੂ ਅੰਗਦ ਨੂੰ ਸੌਂਪਦੇ ਹਨ। ਇਹੀ ਭਾਗ ਇਸ ਜਨਮਸਾਖੀ ਦਾ 'ਅਵਸਾਨ' ਹੈ। ਇਸ ਲਈ ਸਪੱਸ਼ਟ ਹੈ ਕਿ ਇਸ ਜਨਮਸਾਖੀ ਦੀ ਵਸਤੂ-ਯੋਜਨਾ ਨਿਸਚਿਤ ਅਤੇ ਪੂਰਣ ਹੈ।

ਵਸਤੂ-ਵਿਧਾਨ ਦੀ ਦ੍ਰਿਸ਼ਟੀ ਤੋਂ ਲਗਭਗ ਹਰ ਸਾਖੀ ਦਾ ਮਹੱਤਵ ਪੂਰੀ ਜਨਮ-ਸਾਖੀ ਦੇ ਕ੍ਰਮ ਵਿਚ ਵੀ ਹੈ ਅਤੇ ਸੁਤੰਤਰ ਰੂਪ ਵਿਚ ਵੀ। ਇਨ੍ਹਾਂ ਨੂੰ ਪਰਸਪਰ ਜੋੜਿਆਂ ਇਕ ਘਟਨਾ-ਸੰਗਲੀ ਬਣ ਸਕਦੀ ਹੈ ਅਤੇ ਇਨ੍ਹਾਂ ਨੂੰ ਨਿਖੇੜਨ ਨਾਲ ਹਰ ਇਕ ਸਾਖੀ ਆਪਣੀ ਨਿਜੀ ਹੋਂਦ ਅਤੇ ਮਹੱਤਵ ਨੂੰ ਦਰਸਾਉਂਦੀ ਹੈ। ਰਾਜਾ ਸ਼ਿਵਨਾਭ, ਵਸਦਾ ਰਹੇ-ਉਜੜ ਜਾਏ, ਮਖਦੂਮ ਬਹਾਦਦੀ ਨਾਲ ਸੰਬੰਧਿਤ ਕੁਝ ਇਕ ਸਾਖੀਆਂ ਵਿਚ ਇਕ ਸੰਬੰਧ-ਸੂਤਰ ਮੌਜੂਦ ਹੈ। ਪਰ ਫਿਰ ਵੀ ਹਰ ਇਕ ਭਾਗ ਦਾ ਆਪਣੀ ਆਪਣੀ ਗੱਲ ਕਾਰਣ ਵਖਰਾ ਵਖਰਾ ਮਹੱਤਵ ਵੀ ਹੈ। ਅਧਿਕਾਂਸ਼ ਸਾਖੀਆਂ ਦੀ ਉਥਾਨਿਕਾ ਅਤੇ ਸਮਾਪਨ ਆਪਸ ਵਿਚ ਮੇਲ ਖਾਂਦੇ ਹਨ। ਜਿਵੇਂ ਮੁਢਲੀਆਂ ਕੁਝ ਸਾਖੀਆਂ ਦਾ ਆਰੰਭ *ਤਬਿ ਆਗਿਆ ਪਰਮੇਸਰੁ ਕੀ ਹੋਈ* ਵਾਕ ਨਾਲ ਹੁੰਦਾ ਹੈ। ਪ੍ਰਚਾਰ ਲਈ ਭ੍ਰਮਣ ਕਰਨ ਦੇ ਪ੍ਰਸੰਗ ਵਿਚ ਗੁਰੂ ਨਾਨਕ ਇਧਰ ਉਧਰ ਘੁੰਮਦੇ ਫਿਰਦੇ ਰਹਿੰਦੇ ਹਨ। ਇਹ ਗੁਰੂ ਜੀ ਦੀ ਗਤਿਸ਼ੀਲ ਅਵਸਥਾ ਹੈ। ਇਸ ਗਤਿਸ਼ੀਲਤਾ ਨੂੰ ਸ਼ਬਦਾਂ ਰਾਹੀਂ ਅਨੁਭਵ ਕਰਾਉਣ ਲਈ ਸਾਖੀਕਾਰ ਨੇ ਉਨ੍ਹਾਂ ਸਾਖੀਆਂ ਵਿਚੋਂ ਅਧਿਕਾਂਸ਼ ਦਾ ਆਰੰਭ ਪਹਿਲੀ ਥਾਂ ਤੋਂ ਚਲਣ ਜਾਂ ਨਵੀਂ ਥਾਂ ਤੇ ਪਹੁੰਚਣ ਦੀ ਸੂਚਨਾ ਨਾਲ ਕੀਤਾ ਹੈ, ਜਿਵੇਂ—*ਤਬਿ ਬਾਬਾ ਜੀ ਉਜਾੜ ਕਉ ਚਲੇ; ਜਾਂਦੇ ਜਾਂਦੇ ਸੇਖ ਸਜਣ ਕੈ ਘਰਿ ਜਾਇ ਨਿਕਲੇ; ਤਬਿ ਓਥਹੁ ਰਵੇ, ਪੈਂਡੇ ਪੈਂਡੇ ਵਿਚ ਪਾਣੀਪਥਿ ਆਇ ਨਿਕਲੈ; ਓਥਹੁ ਚਲੇ ਬਨਾਰਸਿ ਆਏ; ਤਬ ਨਾਨਕ*

*ਮਤੋ ਆਇ ਨਿਕਲੋ*ਆਦਿ। ਸਮਾਪਨ ਦੀਆਂ ਪੰਕਤੀਆਂ ਵਿਚ ਵਿਰੋਧੀ ਮਤ ਵਾਲੇ ਦੀ ਵਿਚਾਰਗਤ ਹਾਰ ਵਿਖਾ ਕੇ ਗੁਰੂ ਨਾਨਕ ਅਗੇ ਉਸ ਨੂੰ ਨਤ-ਮਸਤਕ ਵਿਖਾਇਆ ਗਿਆ ਹੈ ਅਤੇ ਉਸ ਨੂੰ 'ਨਾਉ ਧਰੀਕ' ਬਣਾਉਣ ਉਪਰੰਤ ਗੁਰੂ ਜੀ ਉਥੋਂ ਚਲਦੇ ਦਸੇ ਗਏ ਹਨ, ਜਿਵੇਂ—

(ੳ) *ਤਬਿ ਪੰਡਿਤ ਆਇ ਪੈਰੀ ਪਇਆ, ਨਾਉਂ ਧਰੀਕੁ ਹੋਆ। ਗੁਰੂ ਗੁਰੂ ਲਗਾ ਜਪਣਿ। ਤਬਿ ਬਾਬਾ ਜੀ ਉਥਹੁ ਰਵਦੇ ਰਹੇ।* —(ਸਾਖੀ ੧੭)

(ਅ) *ਤਬਿ ਦਰਸਨੁ ਕਾ ਸਦਕਾ ਕੋੜੁ ਦੂਰਿ ਹੋਇ ਗਇਆ, ਦੇਹੀ ਹਛੀ ਹੋਈ, ਆਇ ਪੈਰੀ ਪਇਆ, ਨਾਉ ਧਰੀਕੁ ਹੋਆ, ਗੁਰੂ ਗੁਰੂ ਲਗਾ ਜਪਣਿ। ਤਬਿ ਬਾਬਾ ਉਥਹੁ ਰਵਦਾ ਰਹਿਆ।* —(ਸਾਖੀ ੩੩)

ਕਿਤੇ ਕਿਤੇ ਗੁਰੂ ਜੀ ਖ਼ੁਸ਼ ਹੋ ਕੇ ਵਿਰੋਧੀ ਮਤ ਵਾਲੇ ਨੂੰ ਵਿਦਾ ਕਰਦੇ ਹਨ, ਕਿਤੇ ਮੰਜੀ ਸਥਾਪਿਤ ਕਰਦੇ ਹਨ, ਤਦ ਉਪਰੰਤ ਉਥੋਂ ਚਲਦੇ ਹਨ। ਉਥੋਂ ਰਵਦੇ ਰਹੇ ਜਾਂ ਉਥੋਂ ਅਗੇ ਚਲੇ ਆਦਿ ਵਾਕ ਬਹੁਤੀਆਂ ਸਾਖੀਆਂ ਦੇ ਅੰਤ ਉਤੇ ਦਿੱਤੇ ਮਿਲ ਜਾਂਦੇ ਹਨ। ਕਈਆਂ ਪ੍ਰਸੰਗਾਂ ਵਿਚ ਸਾਖੀ ਦਾ ਅੰਤ 'ਬੋਲਹੁ ਵਾਹੁਗੁਰੂ' ਉਕਤੀ ਨਾਲ ਕੀਤਾ ਗਿਆ ਹੈ। ਇਹ ਉਕਤੀ ਸਾਖੀਕਾਰ ਦੀ ਰੁਚੀ ਅਤੇ ਕਈ ਵਾਰ ਉਤਾਰਾ ਕਰਨ ਵਾਲੇ ਦੀ ਮਾਨਸਿਕ ਪ੍ਰਵ੍ਰਿੱਤੀ ਅਨੁਰੂਪ ਬਦਲਦੀ ਵੀ ਹੈ। ਇਸ ਤਰ੍ਹਾਂ ਸਪੱਸ਼ਟ ਹੁੰਦਾ ਹੈ ਕਿ ਲਗਭਗ ਹਰ ਸਾਖੀ ਦਾ ਆਰੰਭ ਸੂਚਨਾਤਮਕ ਹੈ ਅਤੇ ਸਮਾਪਨ ਫਲਤਾਰਥ-ਯੁਕਤ ਹੈ।

ਇਸ ਦੇ ਵਿਧਾਨ ਦੀ ਖ਼ੂਬੀ ਇਹ ਵੀ ਹੈ ਕਿ ਇਸ ਵਿਚ ਰੋਚਕਤਾ ਆਦਿ ਤੋਂ ਅੰਤ ਤਕ ਕਾਇਮ ਰਹੀ ਹੈ। ਇਸ ਦਾ ਇਕ ਕਾਰਣ ਤਾਂ ਇਹ ਹੈ ਕਿ ਚਰਿਤ੍ਰ ਨਾਇਕ ਦੇ ਮਹਾਨ ਵਿਅਕਤਿਤਵ ਕਰਕੇ ਜਿਗਿਆਸੂ ਅਨੁਯਾਈ ਅਧਿਕ ਤੋਂ ਅਧਿਕ ਆਪਣੇ ਪੂਜਨੀਕ ਸੰਬੰਧੀ ਜਾਣਨ ਲਈ ਉਤਸੁਕ ਹੁੰਦਾ ਹੈ। ਨਾਲੇ ਸਾਖੀਕਾਰ ਨੇ ਇਤਨੇ ਸੁੰਦਰ ਢੰਗ ਨਾਲ ਸਾਖੀਆਂ ਦਾ ਆਯੋਜਨ ਕੀਤਾ ਹੈ ਅਤੇ ਉਨ੍ਹਾਂ ਨੂੰ ਚਾਰ ਉਦਾਸੀਆਂ ਵਿਚ ਵੰਡਿਆ ਹੈ ਕਿ ਪਾਠਕ ਇਕ ਕ੍ਰਮ ਵਿਚ ਆਦਿ ਤੋਂ ਅੰਤ ਤਕ ਮਗਨ ਰਹਿੰਦਾ ਹੈ। ਜਿਥੇ ਵੀ ਸ਼ਰਧਾਲੂ ਪਾਠਕ ਦਾ ਮਨ ਕੁਝ ਉਖੜਦਾ ਹੈ, ਉਥੇ ਗੁਰਬਾਣੀ ਦੀ ਟੂਕ ਉਸ ਦੀ ਉਖੜੀ ਹੋਈ ਚਿੱਤਵ੍ਰਿੱਤੀ ਨੂੰ ਫਿਰ ਕਥਾ-ਪ੍ਰਸੰਗ ਨਾਲ ਜੋੜ ਦਿੰਦੀ ਹੈ। ਭਾਵੇਂ ਇਸ ਵਿਚਲੀਆਂ ਘਟਨਾਵਾਂ ਅਸੁਭਾਵਿਕ ਅਤੇ ਪੌਰਾਣਿਕ ਸਰਣੀ 'ਤੇ ਲਿਖੀਆਂ ਗਈਆਂ ਹਨ, ਪਰ ਸ਼ਰਧਾਲੂਆਂ ਦਾ ਮਨ ਉਨ੍ਹਾਂ ਵਿਚ ਪੂਰਣ ਯਕੀਨ ਅਤੇ ਅਡਿਗ ਸ਼ਰਧਾ ਰਖਦਾ ਹੈ। ਇਹ ਅਸੁਭਾਵਿਕਤਾ ਹੀ ਉਨ੍ਹਾਂ ਲਈ ਸੁਭਾਵਿਕਤਾ ਦਾ ਆਧਾਰ ਹੈ। ਇਹ ਇਕ ਮਹਾਂਪੁਰਸ਼ ਦੀ ਜੀਵਨ ਗਾਥਾ ਹੈ। ਇਸ ਵਾਸਤੇ ਰੱਬ ਨਾਲ ਇਕਮਿਕ ਹੋਈਆਂ ਹਸਤੀਆਂ ਨਾਲ ਅਜਿਹੀਆਂ ਘਟਨਾਵਾਂ ਪ੍ਰਚਲਿਤ ਹੋ ਜਾਂਦੀਆਂ ਹਨ। ਇਨ੍ਹਾਂ ਦਾ ਨ ਪ੍ਰਚਲਿਤ ਹੋਣਾ ਜਾਂ ਗੁਰੂ ਜੀ ਦੇ ਜੀਵਨ ਬ੍ਰਿੱਤਾਂਤ ਵਿਚ ਇਨ੍ਹਾਂ ਦਾ ਸ਼ਾਮਲ ਨ ਹੋਣਾ ਹੀ ਅਪਵਾਦ ਦਾ ਕਾਰਣ ਬਣ ਸਕਦਾ ਹੈ। ਇਸ ਦੀ ਸੁੰਦਰ, ਸੁਬੋਧ, ਪ੍ਰਵਾਹਯੁਕਤ, ਨਾਟਕੀ ਗੁਣ ਸੰਪੰਨ ਸ਼ੈਲੀ ਵੀ ਰੋਚਕਤਾ ਵਿਚ ਵ੍ਰਿਧੀ ਕਰਦੀ ਹੈ।

ਸਾਰਾਂਸ਼ ਇਹ ਕਿ ਇਸ ਜਨਮਸਾਖੀ ਦੇ ਵਰਣਿਤ ਵਿਸ਼ੇ ਨੂੰ ਬੜੀ ਸਾਵਧਾਨੀ ਅਤੇ ਉਦੇਸ਼-ਪੂਰਣ ਢੰਗ ਨਾਲ ਆਯੋਜਿਤ ਕਰਕੇ ਲੇਖਕ ਨੇ ਗੁਰੂ ਨਾਨਕ ਦੇ ਵਿਅਕਤਿਤਵ ਨੂੰ ਦੇਵਤਵ ਪ੍ਰਦਾਨ ਕੀਤਾ ਹੈ। ਇਹ ਸਾਰਾ ਉਠਾਨ ਸਾਖੀਕਾਰ ਦੀ ਵਿਧਾਨਿਕ ਸੁਚਜਤਾ ਦਾ ਪ੍ਰਤੀਕ ਹੈ।

ਫੁਟ ਨੋਟ

1. ਗੁਰੂ ਜੀ ਦੀ ਭੈਣ ਦਾ ਨਾਂ ਨਹੀਂ ਲਿਖਿਆ।
2. ਕੀ ਕੰਮ ਸੌਂਪਿਆ ਗਿਆ ਸੀ, ਇਸ ਸੰਬੰਧ ਵਿਚ ਕੋਈ ਉਲੇਖ ਨਹੀਂ ਹੈ। ਪਰ ਸਾਖੀ ਦੇ ਅੰਤ 'ਤੇ ਲਿਖਿਆ ਹੈ ਨਿੱਤ ਦਰਬਾਰੋ ਆਦੇਸ਼ ਪ੍ਰਾਪਤ ਕਰ ਕੇ ਲਿਖਣ ਬੈਠ ਜਾਂਦੇ। ਇੰਜ ਪ੍ਰਤੀਤ ਹੁੰਦਾ ਹੈ ਕਿ ਉਨ੍ਹਾਂ ਦੀ ਨਿਯੁਕਤੀ ਕਿਸੇ ਹਿਸਾਬ-ਕਿਤਾਬ ਦੇ ਕੰਮ 'ਤੇ ਹੋਈ ਸੀ। 11ਵੀਂ ਸਾਖੀ ਵਿਚ ਨਵਾਬ ਨੇ ਉਨ੍ਹਾਂ ਨੂੰ 'ਭਲਾ ਵਜੀਰੁ' ਕਿਹਾ ਹੈ।
3. ਨਦੀ ਦਾ ਨਾਂ ਨਹੀਂ ਦਿੱਤਾ, ਪਰ ਸੁਲਤਾਨਪੁਰ ਕੋਲ ਵਹਿਣ ਵਾਲੀ ਨਦੀ ਨੂੰ 'ਵੇਈਂ' ਕਿਹਾ ਜਾਂਦਾ ਹੈ।
4. ਅਸਲੋਂ ਗੁਰੂ ਜੀ ਦੀਆਂ ਉਦਾਸੀਆਂ ਦਾ ਆਰੰਭ ਸੁਲਤਾਨਪੁਰ ਤੋਂ ਹੀ ਮੰਨਣਾ ਪਵੇਗਾ।
5. ਸ਼ਾਇਦ ਇਹ ਸ਼ਬਦ ਚੌਥੇ ਯੁਗ ਦਾ ਮਾਨਵੀਕ੍ਰਿਤ ਰੂਪ ਹੋਵੇ, ਪਰ ਮਹਾਨ ਕੋਸ਼ਕਾਰ (ਪੰਨਾ 232) ਅਨੁਸਾਰ ਇਹ ਜਗਨਾਥ ਪੁਰੀ ਦਾ ਇਕ ਪਾਂਡਾ ਸੀ।
6. ਨਦੀ ਦੇ ਨਾਂ ਦਾ ਉਲੇਖ ਨਹੀਂ ਹੈ।
7. ਕਿਹੜੀ ਥਾਂ ਹੈ, ਇਹ ਸਪੱਸ਼ਟ ਨਹੀਂ ਹੈ।
8. ਰਾਖਸ਼ ਦਾ ਨਾਂ ਨਹੀਂ ਲਿਖਿਆ ਗਿਆ।
9. ਇਸ ਉਦਾਸੀ ਵੇਲੇ ਗੁਰੂ ਜੀ ਨਾਲ ਕਿਸੇ ਸਿੱਖ ਸਹਿਯਾਤ੍ਰੀ ਦਾ ਉਲੇਖ ਨਹੀਂ ਹੋਇਆ।
10. ਇਹ ਉਦਾਸੀ ਦੂਜਿਆਂ ਦੇ ਮੁਕਾਬਲੇ 'ਤੇ ਬੜੀ ਸੰਖਿਪਤ ਹੈ।
11. ਸਾਖੀ ਅੰਕ 46 ਵਿਚ ਉਲਿਖਤ ਗੋਰਖ ਦੀ ਭਵਿਸ਼ ਬਾਣੀ ਦਾ ਸੰਬੰਧ ਇਸੇ ਘਟਨਾ ਨਾਲ ਹੈ।
12. ਪੁਰਾਤਨ ਜਨਮਸਾਖੀ, (ਖੋਜ-ਪੱਤਰ), ਡਾ. ਹਰਿਭਜਨ ਸਿੰਘ, ਪੰਨਾ 13.

ਅਧਿਆਇ 5

# ਸਾਹਿੱਤ ਵਿਧਾ—ਜੀਵਨੀ ਜਾਂ ਗਲਪ

'ਪੁਰਾਤਨ ਜਨਮਸਾਖੀ' ਗੁਰੂ ਨਾਨਕ ਦੇ ਜੀਵਨ ਬ੍ਰਿੱਤਾਂਤ ਨੂੰ ਇਕ ਵਿਸ਼ਿਸ਼ਟ ਦ੍ਰਿਸ਼ਟੀ ਤੋਂ ਪ੍ਰਸਤੁਤ ਕਰਦੀ ਹੈ। ਇਸ ਲਈ ਇਸ ਰਚਨਾ ਵਿਚ 'ਜੀਵਨੀ' ਸਾਹਿੱਤ ਵਿਧਾ ਦੇ ਤੱਤਵਾਂ ਦਾ ਵਿਸ਼ਲੇਸ਼ਣ ਕਰਨਾ ਬੜੀ ਜ਼ਰੂਰੀ ਹੈ। ਵਿਵਿਧ ਵਿਦਵਾਨਾਂ ਨੇ 'ਜੀਵਨੀ' ਦੀਆਂ ਅਨੇਕ ਪਰਿਭਾਸ਼ਾਵਾਂ ਲਿਖੀਆਂ ਹਨ, ਪਰ ਸਮਵੇਤ ਰੂਪ ਵਿਚ 'ਜੀਵਨੀ' ਉਹ ਸਾਹਿੱਤ ਰੂਪ ਹੈ ਜਿਸ ਵਿਚ ਕਿਸੇ ਵਿਸ਼ੇਸ਼ ਵਿਅਕਤੀ ਦੇ ਜੀਵਨ-ਇਤਿਹਾਸ ਨੂੰ ਪ੍ਰਸਤੁਤ ਕੀਤਾ ਜਾਏ। ਇਸ ਤਰ੍ਹਾਂ ਜੀਵਨੀ ਦੇ ਤਿੰਨ ਪ੍ਰਮੁਖ ਤੱਤਵ ਨਿਸਚਿਤ ਹੁੰਦੇ ਹਨ—ਵਿਅਕਤੀ, ਇਤਿਹਾਸ ਅਤੇ ਸਾਹਿੱਤ। ਇਸ ਨੂੰ ਅਸੀਂ ਇੰਜ ਵੀ ਕਹਿ ਸਕਦੇ ਹਾਂ—ਵਿਅਕਤਿਤਵ, ਇਤਿਹਾਸਿਕਤਾ ਅਤੇ ਸਾਹਿਤਿਕਤਾ। ਜੀਵਨੀ ਕਿਸੇ ਵੀ ਵਿਅਕਤੀ ਦੀ ਲਿਖੀ ਜਾ ਸਕਦੀ ਹੈ, ਪਰ ਜੀਵਨੀ ਦਾ ਨਾਇਕ ਜਿਤਨਾ ਮਹਾਨ ਹੋਵੇਗਾ, ਉਤਨੀ ਹੀ ਉਹ ਜੀਵਨੀ ਅਧਿਕ ਪ੍ਰੇਰਣਾਦਾਇਕ ਅਤੇ ਉਤਸਾਹ ਵਰਧਕ ਹੋਵੇਗੀ। ਅਜਿਹੀ ਜੀਵਨੀ ਮਨੁੱਖ ਦੀਆਂ ਸਿਰਜਨਾਤਮਕ ਪ੍ਰਵਿੱਤੀਆਂ ਨੂੰ ਉਤੇਜਿਤ ਕਰ ਕੇ ਲੋਕ ਕਲਿਆਣ ਨੂੰ ਵਿਕਾਸ-ਸ਼ੀਲ ਬਣਾਉਂਦੀ ਹੈ। ਇਹ ਉਤੇਜਨਾ ਤਦੇ ਸੰਭਵ ਹੋ ਸਕਦੀ ਹੈ ਜੇ ਜੀਵਨੀਕਾਰ ਸੁਹਿਰਦਤਾ ਨਾਲ ਆਪਣੇ ਨਾਇਕ ਦਾ ਚਿਤਰਾਂਕਨ ਕਰੇ। ਚੰਗੀ ਜੀਵਨੀ ਨਾਇਕ ਦੇ ਕੇਵਲ ਅੰਤਰ-ਜਗਤ ਨਾਲ ਹੀ ਸੰਬੰਧਿਤ ਨਹੀਂ ਹੁੰਦੀ, ਸਗੋਂ ਉਹ ਨਾਇਕ ਨਾਲ ਸੰਬੰਧਿਤ ਸਾਰੇ ਵਾਤਾਵਰਣ ਅਤੇ ਉਸ ਉਤੇ ਪਏ ਨਾਇਕ ਦੇ ਪ੍ਰਭਾਵ ਨੂੰ ਵੀ ਚਿਤਰਦੀ ਹੈ। ਨਾਇਕ ਦੇ ਵਿਅਕਤਿਤਵ ਦੇ ਵਿਕਾਸ ਨਾਲ ਸਮੇਂ ਦੇ ਵਿਕਾਸ ਦੀ ਗਤਿਵਿਧੀ ਨੂੰ ਵੀ ਧਿਆਨ ਵਿਚ ਰਖਿਆ ਜਾਂਦਾ ਹੈ। ਇਸ ਲਈ ਜੀਵਨੀਕਾਰ ਦਾ ਸਭ ਤੋਂ ਵੱਡਾ ਸਾਧਨ ਨਿਕੇ ਨਿਕੇ ਵਿਵਰਣ ਦੇਣਾ ਹੈ। ਇਹ ਵਿਵਰਣ ਲੇਖਕ ਦੀ ਆਤਮੀਅਤਾ ਨੂੰ ਉਜਾਗਰ ਕਰਦੇ ਹਨ। ਇਤਿਹਾਸਿਕ ਤੱਥਾਂ ਦੀ ਨੀਰਸਤਾ ਕਲਾਤਮਕ ਸੁਹਿਰਦਤਾ ਪ੍ਰਾਪਤ ਕਰਕੇ ਰਸ-ਦਾਇਕ ਬਣਦੀ ਹੈ। ਅਜਿਹਾ ਕਰਨ ਨਾਲ ਜੀਵਨੀ ਵਿਚ ਕਾਵਿਕ ਵਾਯੂਮੰਡਲ ਦੀ ਸਥਿਤੀ ਪੈਦਾ ਹੁੰਦੀ ਹੈ, ਜਿਸ ਨਾਲ ਰਚਨਾ ਹੋਰ ਵੀ ਆਕਰਸ਼ਕ ਹੋ ਜਾਂਦੀ ਹੈ। ਜੀਵਨੀ-ਕਾਰ ਲਈ ਮਹਾਨ ਚਿੰਤਕ ਹੋਣਾ ਵੀ ਜ਼ਰੂਰੀ ਹੈ, ਤਦੇ ਉਹ ਸਮਕਾਲੀ ਸਮਸਿਆਵਾਂ ਨੂੰ ਬੜੇ ਵਿਸ਼ਾਲ ਚਿਤਰ-ਪਟ ਉਤੇ ਉਘਾੜ ਕੇ ਆਪਣੇ ਨਾਇਕ ਦੇ ਵਿਅਕਤਿਤਵ ਦੀ ਗੰਭੀਰਤਾ ਨੂੰ ਰੂਪਮਾਨ ਕਰ ਸਕਦਾ ਹੈ ਪਰ ਜੀਵਨੀਕਾਰ ਉਹੀ ਸਫਲ ਹੁੰਦਾ ਹੈ ਜੋ ਆਪਣੀ ਮਾਨਸਿਕਤਾ ਨੂੰ ਸਪੱਸ਼ਟ ਰੂਪ

ਵਿਚ ਪ੍ਰਸਤੁਤ ਨ ਕਰ ਕੇ ਨਾਇਕ ਦੇ ਵਿਅਕਤਿਤਵ ਰਾਹੀਂ ਪਰੋਖ ਰੂਪ ਵਿਚ ਉਜਾਗਰ ਕਰਦਾ ਹੈ।

ਸੁਭਾ ਵਜੋਂ ਹੀ ਮਨੁੱਖ ਆਪਣੇ ਤੋਂ ਵੱਡੇ, ਮਹਾਨ ਅਤੇ ਪੂਜ੍ਯ ਵਿਅਕਤੀ ਦਾ ਸਤਿਕਾਰ ਕਰਦਾ ਹੈ। ਮਹਾਨ ਵਿਅਕਤੀਆਂ ਪ੍ਰਤਿ ਆਦਰ ਦੀ ਇਹ ਭਾਵਨਾ ਹੀ ਜੀਵਨੀ ਲਿਖਣ ਦਾ ਉਦਗਮ ਸਥਲ ਹੈ। ਅਸਲੋਂ ਜੀਵਨੀ ਲਿਖਣ ਦੀ ਪ੍ਰੇਰਣਾ ਲੇਖਕ ਦੀਆਂ ਇੱਛਾਵਾਂ ਅਤੇ ਪ੍ਰਵ੍ਰਿੱਤੀਆਂ ਵਿਚ ਲੁਪਤ ਹੈ। ਮਨੁੱਖ ਦੀ ਇਹ ਹਾਰਦਿਕ ਚਾਹਨਾ ਹੁੰਦੀ ਹੈ ਕਿ ਉਹ ਆਪਣੇ ਪੂਜ੍ਯ ਮਹਾਂਪੁਰਸ਼ਾਂ ਦੀ ਸਮ੍ਰਿਤੀ ਨੂੰ ਸਥਾਈ ਰੂਪ ਪ੍ਰਦਾਨ ਕਰਨ ਦਾ ਯਤਨ ਕਰੇ, ਜੋ ਆਮ ਜਨਤਾ ਨਾਲੋਂ ਕੁਝ ਵਖ ਹੋਇਆ ਕਰਦੇ ਹਨ।[1] ਅਤੇ ਸਮ੍ਰਿਤੀ ਨੂੰ ਸਥਾਈ ਰੂਪ ਦੇਣ ਦਾ ਪ੍ਰਮੁਖ ਮਾਧਿਅਮ ਹੈ ਉਸ ਵਿਅਕਤੀ ਦੀਆਂ ਜੀਵਨ ਘਟਨਾਵਾਂ ਅਤੇ ਚਾਰਿਤ੍ਰਿਕ ਵਿਸ਼ਿਸ਼ਟਤਾਵਾਂ ਨੂੰ ਲਿਪੀਬਧ ਰੂਪ ਪ੍ਰਦਾਨ ਕਰਨਾ। ਸੱਚ ਤਾਂ ਇਹ ਹੈ ਕਿ ਮਨੁੱਖ ਜਾਤਿ ਦਾ ਇਤਿਹਾਸ ਮਹਾਨ ਵਿਅਕਤੀਆਂ ਦਾ ਹੀ ਇਤਿਹਾਸ ਹੈ ਜਿਨ੍ਹਾਂ ਦੇ ਚਰਿਤ੍ਰਾਂ ਨੂੰ ਪੰਕਿਲ ਅੰਸ਼ਾਂ ਤੋਂ ਨਿਰਮਲ ਕਰਕੇ ਢੁਕਵੇਂ ਮੰਚ ਉਤੇ ਸੁਸਜਿਤ ਕੀਤਾ ਜਾਵੇ।[2]

**ਵਿਅਕਤਿਤਵ:** ਭਗਤੀ ਲਹਿਰ ਦੇ ਚਲ ਨਿਕਲਣ ਨਾਲ ਜਿਥੇ ਭਗਤ ਸਾਧਕਾਂ ਨੇ ਆਪਣੀ ਬਾਣੀ ਰਾਹੀਂ ਸੰਤਪਤ ਮਾਨਵਤਾ ਦੇ ਹਿਰਦੇ ਨੂੰ ਸ਼ਾਂਤ ਕਰ ਕੇ ਹਰਿਭਗਤੀ ਵਲ ਮੋੜਿਆ, ਉਥੇ ਗੁਰੂ-ਚੇਲਾ ਪਰੰਪਰਾ ਅਧਿਕ ਮਰਯਾਦਿਤ ਹੋ ਕੇ ਸਾਹਮਣੇ ਆਈ। ਚੇਲੇ ਦਾ ਪ੍ਰਮੁਖ ਅਤੇ ਸ੍ਵੈਆਰੋਪਿਤ ਕਰਤੱਵ ਹੁੰਦਾ ਹੈ ਕਿ ਉਹ ਆਪਣੇ ਸਾਧਨਾ-ਗੁਰੂ ਦੇ ਪ੍ਰਵਚਨਾਂ ਅਤੇ ਉਪਕਾਰਾਂ ਤੋਂ ਲੋਕਾਂ ਨੂੰ ਪਰਿਚਿਤ ਕਰੇ। ਚੇਲੇ ਦੇ ਮਨ ਦੀ ਇਸ ਬਲਵਤੀ ਪ੍ਰਵ੍ਰਿੱਤੀ ਨੇ ਜਨਮਸਾਖੀ ਲਿਖਣ ਦੀ ਪ੍ਰੇਰਣਾ ਪੈਦਾ ਕੀਤੀ। ਹਰ ਚੇਲੇ ਦੇ ਮਨ ਵਿਚ ਇਹ ਰੀਝ ਹੁੰਦੀ ਹੈ ਕਿ ਉਹ ਆਪਣੇ ਆਗੂ ਨੂੰ ਦੂਜਿਆਂ ਦੇ ਮੁਕਾਬਲੇ ਵਡਿਆ ਕੇ ਚਿਤਰੇ। 'ਪੁਰਾਤਨ ਜਨਮਸਾਖੀ' ਦਾ ਅਧਿਐਨ ਇਸ ਗੱਲ ਦਾ ਸਾਖੀ ਹੈ ਕਿ ਉਸ ਦਾ ਕਰਤਾ ਗੁਰੂ ਨਾਨਕ ਦਾ ਅਤਿਅਧਿਕ ਸ਼ਰਧਾਲੂ ਅਤੇ ਮਤ-ਅਨੁਯਾਈ ਹੈ ਅਤੇ ਉਸ ਨੇ ਗੁਰੂ-ਚਰਿਤ੍ਰ ਨੂੰ ਬੜੇ ਮਨੋਹਰ ਢੰਗ ਨਾਲ ਪ੍ਰਸਤੁਤ ਕਰਕੇ ਉਨ੍ਹਾਂ ਨੂੰ ਪੁਰਾਣ ਪੁਰਸ਼ਾਂ ਦੀ ਪੰਗਤੀ ਵਿਚ ਖੜਾ ਕੀਤਾ ਹੈ। ਹੋਰਨਾਂ ਮਤ-ਮਤਾਂਤਰਾਂ ਦੇ ਧਰਮ ਆਗੂਆਂ ਨਾਲ ਗੁਰੂ ਜੀ ਦਾ ਸ਼ਾਸਤ੍ਰਾਰਥ ਜਾਂ ਗੋਸ਼ਟਾਂ ਕਰਵਾ ਕੇ ਉਨ੍ਹਾਂ ਦੇ ਚਰਿਤ੍ਰ ਨੂੰ ਤੁਲਨਾਤਮਕ ਸੰਦਰਭ ਵਿਚ ਉਘਾੜਿਆ ਹੈ। ਇਸ ਤਰ੍ਹਾਂ ਗੁਰੂ ਨਾਨਕ ਇਕ ਅਸਾਧਾਰਣ ਚਰਿਤ੍ਰ ਦੇ ਸੁਆਮੀ ਹਨ। ਉਹ ਮੱਧ ਯੁਗ ਦੇ ਸੰਤ ਸਾਧਕਾਂ ਵਿਚ ਵਿਸ਼ੇਸ਼ ਸਥਾਨ ਰਖਦੇ ਹਨ ਕਿਉਂਕਿ ਧਰਮ, ਸਮਾਜ, ਦਰਸ਼ਨ, ਸਾਧਨਾ ਅਤੇ ਸਾਹਿੱਤ ਸਾਰਿਆਂ ਖੇਤਰਾਂ ਵਿਚ ਉਨ੍ਹਾਂ ਦਾ ਮਹੱਤਵ ਸੀ। ਉਨ੍ਹਾਂ ਨੇ ਵਿਪਰੀਤ ਪਰਿਸਥਿਤੀਆਂ ਉਤੇ ਕਾਬੂ ਪਾ ਕੇ ਸਮਾਜ ਅਤੇ ਧਰਮ ਦਾ ਕਾਇਆ ਕਲਪ ਕੀਤਾ। ਉਹ ਇਕ ਮਹਾਨ ਵਿਅਕਤਿਤਵ ਵਾਲੇ ਅਨੁਭਵੀ ਪੁਰਸ਼ ਸਨ। ਉਹ ਨਬੀ ਵੀ ਸਨ ਅਤੇ ਨਾਇਕ ਵੀ, ਉਹ ਸਾਧਕ ਵੀ ਸਨ ਅਤੇ ਉਪਦੇਸ਼ਕ ਵੀ, ਉਹ ਸ਼ਾਇਰ ਵੀ ਸਨ ਅਤੇ ਢਾਡੀ ਵੀ, ਉਹ ਗ੍ਰਿਹਸਥੀ ਵੀ ਸਨ ਅਤੇ ਉਦਾਸੀ ਵੀ। ਉਨ੍ਹਾਂ ਦੀ ਸਾਧਨਾ ਵਿਚ ਅਪਾਰ ਸ਼ਕਤੀ ਸੀ। ਉਨ੍ਹਾਂ ਨੇ ਆਪਣੀ ਬਾਂਹ ਉਲਾਰ ਕੇ

ਅਨਾਚਾਰ, ਪਾਪ, ਜ਼ੁਲਮ ਅਤੇ ਅਨਿਆਂ ਦੇ ਹੜ੍ਹ ਨੂੰ ਠਲ੍ਹ ਪਾ ਦਿੱਤੀ। ਉਹ ਜਿਧਰ ਗਏ, ਅਗੋਂ ਵਾਤਾਵਰਣ ਨਤ-ਮਸਤਕ ਹੋ ਗਿਆ। ਜਿਸ ਨਾਲ ਵੀ ਵਿਚਾਰ ਵਟਾਂਦਰਾ ਜਾਂ ਗੋਸ਼ਟਿ ਕੀਤੀ, ਉਹ ਗੁਰੂ ਜੀ ਦੇ ਚਿੰਤਨ ਅਤੇ ਨਵੀਂ ਵਿਚਾਰਧਾਰਾ ਦੀ ਤਾਬ ਨ ਲਾ ਸਕਿਆ ਅਤੇ ਉਸ ਨੇ ਆਤਮ ਸਮਰਪਣ ਕਰ ਦਿੱਤਾ। ਸਾਖੀਕਾਰ ਦਾ ਵੀ ਇਸ ਰਚਨਾ ਦਾ ਇਹੀ ਉਦੇਸ਼ ਹੈ ਕਿ ਲੋਕਾਂ ਵਿਚ ਪ੍ਰਚਲਿਤ ਅਤੇ ਪ੍ਰਸਤੁਤ ਗੁਰੂ ਨਾਨਕ ਦੇ ਬਿੰਬ ਨੂੰ ਲਿਖਤ ਰੂਪ ਪ੍ਰਦਾਨ ਕਰਕੇ ਉਨ੍ਹਾਂ ਨੂੰ ਹੋਰਨਾਂ ਧਰਮ ਆਗੂਆਂ ਅਤੇ ਅਧਿਆਤਮਿਕ ਸਾਧਕਾਂ ਦੀ ਤੁਲਨਾ ਵਿਚ ਉੱਚਾ ਸਿਧ ਕਰੇ ਅਤੇ ਉਨ੍ਹਾਂ ਦੀ ਨਵੀਂ ਵਿਚਾਰ-ਪ੍ਰਣਾਲੀ ਨੂੰ ਸਰਬੋਤਮ ਪ੍ਰਮਾਣਿਤ ਕਰੇ। ਇਸ ਤਰ੍ਹਾਂ ਇਸ ਜਨਮਸਾਖੀ ਦਾ ਨਾਇਕ ਅਨੁਕਰਣੀਯ ਚਰਿਤ੍ਰ ਵਾਲਾ ਹੈ ਜਿਸ ਦੇ ਜੀਵਨ ਸੰਬੰਧੀ ਜਾਣਕਾਰੀ ਲੋਕਾਂ ਲਈ ਕਲਿਆਣਕਾਰੀ ਹੈ। ਇਸ ਸੰਬੰਧੀ ਅਧਿਕ ਵਿਸ਼ਲੇਸ਼ਣ ਅਗਲੇ ਅਧਿਆਇ ਵਿਚ ਕੀਤਾ ਹੈ।

ਇਤਿਹਾਸਿਕਤਾ: ਇਸ ਜਨਮਸਾਖੀ ਦੀ ਲਿਖਣ ਵਿਧੀ ਵਿਅਗਿਆਨਿਕ ਜਾਂ ਇਤਿਹਾਸਿਕ ਨਹੀਂ, ਪੌਰਾਣਿਕ ਅਥਵਾ ਮਿਥਕ ਹੈ। ਫਲਸਰੂਪ, ਬਹੁਤ ਸਾਰੀਆਂ ਕਰਾਮਾਤਾਂ ਅਤੇ ਚਮਤਕਾਰ ਪ੍ਰਧਾਨ ਘਟਨਾਵਾਂ ਨੂੰ ਗੁਰੂ ਜੀ ਦੇ ਜੀਵਨ ਬ੍ਰਿੱਤਾਂਤ ਵਿਚ ਸ਼ਾਮਲ ਕਰ ਲਿਆ ਗਿਆ ਹੈ। ਸਭ ਤੋਂ ਪਹਿਲਾਂ ਇਹੋ ਪ੍ਰਸ਼ਨ ਉਠਦਾ ਹੈ ਕਿ ਸਾਖੀਕਾਰ ਕਿਹੜੇ ਕਿਹੜੇ ਸ੍ਰੋਤਾਂ ਤੋਂ ਸਾਮਗ੍ਰੀ ਲੈਂਦਾ ਹੈ। ਗੁਰੂ ਨਾਨਕ ਦੇਵ ਜੀ ਦੇ ਅਵਤਰਣ ਕਾਲ ਤਕ ਬੋਧ ਮਤ ਦੀਆਂ ਜਾਤਕ ਕਥਾਵਾਂ ਅਤੇ ਅਵਦਾਨ ਉਪਾਖਿਆਨ ਜਨ-ਜੀਵਨ ਵਿਚ ਪ੍ਰਸਿੱਧੀ ਪ੍ਰਾਪਤ ਕਰ ਚੁਕੇ ਸਨ। ਮਹਾਭਾਰਤ ਅਤੇ ਪੁਰਾਣ ਗ੍ਰੰਥ ਦੇਵੀ ਦੇਵਤਿਆਂ ਬਾਰੇ ਕਥਾ ਕਹਾਣੀਆਂ ਅਤੇ ਚਮਤਕਾਰ ਪੂਰਣ ਵਿਵਰਣ ਨਾਲ ਭਰਪੂਰ ਸਨ। ਸਿੱਧਾਂ, ਯੋਗੀਆਂ ਅਤੇ ਤਾਂਤ੍ਰਿਕਾਂ ਦੀਆਂ ਅਨੇਕ ਪ੍ਰਕਾਰ ਦੀਆਂ ਰਿਧੀਆਂ ਸਿੱਧੀਆਂ ਦੀ ਚਕਾ ਚੌਂਧ ਤੋਂ ਜਨਤਾ ਪ੍ਰਭਾਵਿਤ ਹੋ ਚੁਕੀ ਸੀ ਅਤੇ ਹੋਰ ਅਨੇਕ ਪ੍ਰਕਾਰ ਦੀਆਂ ਲੋਕ-ਕਥਾਵਾਂ ਜਨਤਾ ਦੇ ਮਨ ਵਿਚ ਆਪਣਾ ਸਥਾਨ ਬਣਾ ਚੁਕੀਆਂ ਸਨ।

ਗੁਰੂ ਨਾਨਕ ਦੇਵ ਜੀ ਦੇ ਆਗਮਨ ਤੋਂ ਕੁਝ ਸਦੀਆਂ ਪਹਿਲਾਂ ਭਾਰਤ ਵਿਚ ਇਸਲਾਮ ਧਰਮ ਦਾ ਪ੍ਰਵੇਸ਼ ਹੋ ਚੁਕਿਆ ਸੀ। ਇਸਲਾਮ ਵਿਚ ਕਰਾਮਾਤਾਂ ਪ੍ਰਤਿ ਅਤਿ ਅਧਿਕ ਆਸਥਾ ਪ੍ਰਗਟ ਕੀਤੀ ਗਈ ਹੈ। ਕੁਰਾਨ (ਸੂਰਾ ਮਰੀਅਮ) ਵਿਚ ਹਜ਼ਰਤ ਮਸੀਹ ਦੀਆਂ ਕਰਾਮਾਤ ਦਾ ਵਿਵਰਣ ਮਿਲਦਾ ਹੈ। ਅਸਲ ਵਿਚ, ਮੁਸਲਮਾਨਾਂ ਦਾ ਦ੍ਰਿੜ੍ਹ ਵਿਸ਼ਵਾਸ ਹੈ ਕਿ ਕਿਸੇ ਵਿਅਕਤੀ ਦਾ ਨੱਬੀ ਜਾਂ ਔਲੀਆ ਹੋਣ ਦਾ ਇਕ ਪ੍ਰਮਾਣ ਕਰਾਮਾਤ ਵਿਖਾਉਣਾ ਹੈ। ਮੁਸਲਮਾਨ ਸਾਧਕਾਂ ਅਤੇ ਸੂਫ਼ੀ ਫ਼ਕੀਰਾਂ ਦੇ ਤਜ਼ਕਰੇ, ਮਲਫ਼ੂਜ਼ਾਤ ਅਤੇ ਅਕਵਾਲ ਕਰਾਮਾਤ ਵਾਲੀਆਂ ਕਥਾਵਾਂ ਨਾਲ ਭਰੇ ਪਏ ਹਨ। ਦਾਤਾ ਗੰਜ ਬਖ਼ਸ਼ (1009-1072 ਈ.) ਕ੍ਰਿਤ 'ਕਸ਼ਫੁਲ ਮਹਿਜੂਬ' ਵਿਚ ਸੁੱਤੇ ਹੋਏ ਅਬਦੁੱਲਾ ਨਾਂ ਦੇ ਵਲੀ ਨੂੰ ਇਕ ਸੱਪ ਦੁਆਰਾ ਝਾੜ ਦਾ ਪੱਖਾ ਝਲਣ ਦਾ ਵਿਵਰਣ ਅੰਕਿਤ ਹੈ।[3] ਫ਼ਰੀਦ-ਉਦ-ਦੀਨ ਅੱਤਾਰ (1119-1230 ਈ.) ਰਚਿਤ 'ਤਜ਼ਕਰਾ-ਤੁਲ ਔਲੀਆ' ਵਿਚ ਰਾਬੀਆਂ ਨਾਂ ਦੀ ਸਾਧਿਕਾ ਕੋਲ ਜੰਗਲ ਵਿਚ ਮੱਕੇ ਦੇ ਆਉਣ ਦਾ ਉਲੇਖ

ਮਿਲਦਾ ਹੈ।[4] ਮੁਸਲਮਾਨ ਮਹਾਂਪੁਰਸ਼ਾਂ ਨਾਲ ਸੰਬੰਧਿਤ ਇਸ ਤਰ੍ਹਾਂ ਦੀਆਂ ਅਨੇਕ ਕਥਾਵਾਂ ਗੁਰੂ ਨਾਨਕ ਜੀ ਦੇ ਅਵਤਰਿਤ ਹੋਣ ਤਕ ਲੋਕਾਂ ਵਿਚ ਪ੍ਰਸਿੱਧ ਹੋ ਚੁਕੀਆਂ ਸਨ।

ਇਸ ਜਨਮਸਾਖੀ ਵਿਚ ਅਨੇਕ ਅਜਿਹੀਆਂ ਸਾਖੀਆਂ ਆਈਆਂ ਹਨ ਜਿਨ੍ਹਾਂ ਦਾ ਨਿਰਮਾਣ ਹੋਰਨਾਂ ਧਰਮਾਂ ਦੇ ਮਹਾਪੁਰਸ਼ਾਂ ਜਾਂ ਆਗੂਆਂ ਨਾਲ ਸੰਬੰਧਿਤ ਕਥਾ-ਵਾਰਤਾਵਾਂ ਦੇ ਤੱਤਵਾਂ ਦੇ ਆਧਾਰ 'ਤੇ ਕੀਤਾ ਗਿਆ ਹੈ। ਜਨਮਸਾਖੀਕਾਰ ਦਾ ਇਹ ਪੁਸਤਕ ਲਿਖਣ ਦਾ ਪ੍ਰਯੋਜਨ ਗੁਰੂ ਨਾਨਕ ਦੇਵ ਨੂੰ ਬਾਕੀ ਧਰਮ ਆਗੂਆਂ ਦੇ ਮੁਕਾਬਲੇ 'ਤੇ ਅਧਿਕ ਸ੍ਰੇਸ਼ਠ, ਅਲੌਕਿਕ ਸ਼ਕਤੀ ਸੰਪੰਨ ਸਿੱਧ ਕਰਨਾ ਹੈ। ਇਸ ਵਾਸਤੇ ਉਨ੍ਹਾਂ ਮਹਾਂਪੁਰਸ਼ਾਂ ਨਾਲ ਸੰਬੰਧਿਤ ਕਥਾ-ਪ੍ਰਸੰਗਾਂ ਦੇ ਸਮਾਨਾਂਤਰ ਜਾਂ ਉਨ੍ਹਾਂ ਨੂੰ ਮੋੜ ਤੋੜ ਕੇ ਗੁਰੂ ਨਾਨਕ ਦੇ ਨਾਂ ਨਾਲ ਜੋੜਨ ਦਾ ਯਤਨ ਕੀਤਾ ਗਿਆ ਹੈ। ਉਦਾਹਰਣ ਵਜੋਂ—

(i) 'ਨੂਰ ਸ਼ਾਹ ਨਿਸਤਾਰਾ' (ਸਾਖੀ ੨੩) ਪ੍ਰਸਤੁਤ ਕੀਤੀ ਜਾ ਸਕਦੀ ਹੈ ਜਿਸ ਵਿਚ ਕਉਰੂ ਦੇਸ ਦੀ ਤੀਵੀਂ ਦੁਆਰਾ ਮਰਦਾਨੇ ਨੂੰ ਭੇਡੂ ਬਣਾ ਦਿੱਤਾ ਜਾਂਦਾ ਹੈ ਅਤੇ ਗੁਰੂ ਨਾਨਕ ਆਪਣੇ ਪ੍ਰਤਾਪ ਨਾਲ ਉਸ ਨੂੰ ਮੁਕਤ ਕਰਦੇ ਹਨ। ਅਜਿਹੀ ਇਕ ਸਾਖੀ ਨਾਥ ਸੰਪ੍ਰਦਾਇ ਵਿਚ ਵੀ ਪ੍ਰਚਲਿਤ ਹੈ ਜਦੋਂ ਮਛੰਦਰ ਨਾਥ ਕਾਮਰੂਪ ਦੀਆਂ ਸੁੰਦਰੀਆਂ ਦੇ ਵਿਲਾਸ ਵਿਚ ਜਾ ਫਸੇ ਅਤੇ ਬਾਦ ਵਿਚ ਉਨ੍ਹਾਂ ਦੇ ਚੇਲੇ ਗੋਰਖ ਨਾਥ ਨੇ ਉਨ੍ਹਾਂ ਦਾ ਉੱਧਾਰ ਕੀਤਾ।[5]

(ii) 'ਬ੍ਰਿਛ ਦੀ ਛਾਂ ਨਾ ਫਿਰੀ' ਨਾਂ ਵਾਲੀ ਸਾਖੀ (੫) ਵਿਚ ਗੁਰੂ ਨਾਨਕ ਦੇਵ ਜਿਸ ਬ੍ਰਿਛ ਹੇਠਾਂ ਸੁਤੇ ਹੋਏ ਸਨ, ਉਸ ਦੀ ਛਾਂ ਅਚਲ ਹੈ ਜਦ ਕਿ ਹੋਰਨਾਂ ਦੀ ਛਾਂ ਢਲ ਗਈ ਹੈ। ਇਸ ਪ੍ਰਕਾਰ ਦੀ ਇਕ ਸਾਖੀ ਮਹਾਤਮਾ ਬੁੱਧ ਨਾਲ ਵੀ ਪ੍ਰਚਲਿਤ ਹੈ ਜਦੋਂ ਉਹ ਸਮਾਧੀ ਦੀ ਅਵਸਥਾ ਵਿਚ ਜਿਸ ਬ੍ਰਿਛ ਹੇਠਾਂ ਬੈਠੇ ਸਨ, ਸੂਰਜ ਦੇ ਰੁਖ ਦੇ ਬਦਲਣ ਨਾਲ ਵੀ ਉਸ ਬ੍ਰਿਛ ਦੀ ਛਾਂ ਅਚਲ ਰਹੀ।[6]

(iii) 'ਕੋੜ੍ਹੀ ਫ਼ਕੀਰ ਨਿਸਤਾਰਾ' ਨਾਂ ਵਾਲੀ ਸਾਖੀ (੩੩) ਵਿਚ ਗੁਰੂ ਨਾਨਕ ਦੇਵ ਉਸ ਕੋੜ੍ਹੀ ਫ਼ਕੀਰ ਦਾ ਉੱਧਾਰ ਕਰਦੇ ਹਨ, ਜਿਸ ਦੀ ਝੁਗੀ ਵਿਚ ਉਹ ਰਾਤ ਨੂੰ ਠਹਿਰਦੇ ਹਨ। ਮਹਾਤਮਾ ਬੁੱਧ ਦੇ ਨਾਂ ਨਾਲ ਵੀ ਅਜਿਹੀ ਇਕ ਕਥਾ ਪ੍ਰਸਿੱਧ ਹੈ ਜਦੋਂ ਉਹ ਤੀਸਾ ਨਾਂ ਦੇ ਇਕ ਰੁਗਣ ਤਪਸਵੀ ਦੇ ਭਿਆਨਕ ਰੋਗ ਨੂੰ ਆਪਣੇ ਪ੍ਰਤਾਪ ਨਾਲ ਕਟਦੇ ਹਨ।[7]

(iv) 'ਵੇਈਂ ਪ੍ਰਵੇਸ਼' ਨਾਂ ਵਾਲੀ ਸਾਖੀ (੧੦) ਵਿਚ ਗੁਰੂ ਜੀ ਪਰਮੇਸ਼ਵਰ ਦੀ ਦਰਗਾਹ ਵਿਚ ਜਾਂਦੇ ਹਨ। ਇਸ ਪ੍ਰਕਾਰ ਦੀ ਇਕ ਵਾਰਤਾ ਹਜ਼ਰਤ ਮੁਹੰਮਦ ਦੇ ਨਾਂ ਨਾਲ ਵੀ ਪ੍ਰਸਿੱਧ ਹੈ ਜਦੋਂ ਉਨ੍ਹਾਂ ਨੂੰ ਜਬਰਾਈਲ ਸੱਤਵੇਂ ਆਸਮਾਨ ਵਿਚ ਸਥਿਤ ਅੱਲਾ ਦੀ ਦਰਗਾਹ ਵਿਚ ਲੈ ਕੇ ਜਾਂਦਾ ਹੈ। ਇਸ ਨੂੰ ਇਸਲਾਮਿਕ ਪਰੰਪਰਾ ਵਿਚ ਮਿਅਰਾਜ ਦੀ ਘਟਨਾ ਕਿਹਾ ਜਾਦਾ ਹੈ।[8]

(v) ਮੱਕਾ ਘੁੰਮਾਉਣ ਦੀ ਸਾਖੀ (੫੧) ਅੰਦਰ ਜੋ ਪ੍ਰਸੰਗ ਵਰਣਿਤ ਹੈ, ਉਸ ਵਿਚ ਵਿਸੋਬਾ ਖੇਚਰ ਦੁਆਰਾ ਸ਼ਿਵਲਿੰਗਾ ਅਤੇ ਸੰਤ ਨਾਮ ਦੇਵ ਦੁਆਰਾ ਦੇਹੁਰਾ

ਘੁੰਮਾਉਣ[10] ਦੀਆਂ ਘਟਨਾਵਾਂ ਦੀ ਪ੍ਰਤਿਛਾਇਆ ਵੇਖੀ ਜਾ ਸਕਦੀ ਹੈ। ਮੱਕੇ ਦੇ ਸਥਾਨਾਂਤਰਿਤ ਹੋਣ ਦੀ ਸੰਭਾਵਨਾ ਦੀ ਪੁਸ਼ਟੀ ਇਸਲਾਮਿਕ ਪਰੰਪਰਾਵਾਂ ਤੋਂ ਵੀ ਹੋ ਜਾਂਦੀ ਹੈ।[11]

(vi) ਸਿੰਘਲਾਦੀਪ ਦੇ ਰਾਜੇ ਸ਼ਿਵਨਾਭ ਦੁਆਰਾ ਆਪਣੇ ਪੁੱਤਰ ਨੂੰ ਕਤਲ ਕਰਨ ਅਤੇ ਗੁਰੂ-ਪ੍ਰਤਾਪ ਨਾਲ ਉਸ ਦੇ ਪੁਨਰਜੀਵਿਤ ਹੋਣ ਦੀ ਸਾਖੀ (੪੭) ਅਸਲੋਂ ਹਜ਼ਰਤ ਇਸਮਾਈਲ ਜ਼ਬੀਹ ਅੱਲਾ ਜਾਂ ਰਾਜਾ ਮੋਰਧ੍ਵਜ ਦੇ ਪੁੱਤਰ ਦੀ ਬਲੀ ਦਾ ਹੀ ਬਦਲਿਆ ਹੋਇਆ ਰੂਪ ਹੈ।[12]

(vii) 'ਠੱਗਾਂ ਦਾ ਨਿਸਤਾਰਾ' ਵਾਲੀ ਸਾਖੀ (੨੨) ਦੇ ਮ੍ਰਿਤ ਪ੍ਰਾਣੀ ਦੇ ਉੱਧਾਰ ਦੇ ਪ੍ਰਸੰਗ ਦੀ ਸਮਰੂਪਤਾ ਅਜਾਮਿਲ ਦੇ ਅੰਤ ਕਾਲ ਵਿਚ 'ਨਾਰਾਇਣ' ਕਹਿ ਦੇਣ ਨਾਲ ਹੋਏ ਉੱਧਾਰ ਨਾਲ ਵੇਖੀ ਜਾ ਸਕਦੀ ਹੈ।[13]

(viii) 'ਪਟੀ ਪਾਧਾ' ਨਾਂ ਵਾਲੀ ਸਾਖੀ (੨) ਵਰਗੀ ਕਥਾ ਪ੍ਰਹਿਲਾਦ ਦੇ ਚਰਿਤ੍ਰ ਨਾਲ ਵੀ ਸੰਬੰਧਿਤ ਹੈ ਅਤੇ 'ਖੇਤ ਹਰਿਆ' ਨਾਂ ਵਾਲੀ ਸਾਖੀ (੪) ਵਿਚ ਮੱਝਾਂ ਚਾਰਨ ਦੀ ਘਟਨਾ ਦੀ ਸਮਰੂਪਤਾ ਸ੍ਰੀ ਕ੍ਰਿਸ਼ਨ ਦੁਆਰਾ ਗਊਆਂ ਚਾਰਨ ਅਤੇ ਸਾਮੀ ਧਰਮ ਆਗੂਆਂ ਰਾਹੀਂ ਭੇਡਾਂ ਬਕਰੀਆਂ ਚਰਾਉਣ ਦੀ ਪਰੰਪਰਾ ਵਿਚ ਵੇਖੀ ਜਾ ਸਕਦੀ ਹੈ। 'ਕੀੜ ਨਗਰ' ਨਾਂ ਵਾਲੀ ਸਾਖੀ (੨੫) ਹਜ਼ਰਤ ਸੁਲੇਮਾਨ ਦੀ ਕੀੜਿਆਂ ਦੀ ਵਾਦੀ ਵਿਚ ਜਾਣ ਦੀ ਘਟਨਾ ਤੋਂ ਪ੍ਰਭਾਵਿਤ ਹੈ।

ਅਸਲੋਂ ਇਹ ਜਨਮਸਾਖੀ 'ਬਹੁਜਨ ਹਿਤਾਇ' ਦੇ ਉਦੇਸ਼ ਨਾਲ ਲਿਖੀ ਗਈ ਪ੍ਰਚਾਰਾਤਮਕ ਕ੍ਰਿਤੀ ਹੈ। ਇਸ ਦਾ ਮੁੱਖ ਉਦੇਸ਼ ਗੁਰੂ ਨਾਨਕ ਦੇਵ ਜੀ ਦੀ ਮਹਾਨਤਾ ਸਥਾਪਿਤ ਕਰਨ ਲਈ ਉਹ ਸਭ ਕੁਝ ਉਨ੍ਹਾਂ ਦੇ ਨਾਲ ਜੋੜ ਦੇਣਾ ਹੈ, ਜੋ ਹੋਰਨਾਂ ਮਹਾਂ-ਪੁਰਸ਼ਾਂ ਦੀ ਵਡਿਆਈ ਦਾ ਆਧਾਰ ਰਿਹਾ ਸੀ। ਇਸ ਲਈ ਜਨਮਸਾਖੀਆਂ ਦੇ ਵਿਵਰਣ ਦਾ ਭ੍ਰਾਂਤੀਪੂਰਣ ਹੋਣਾ ਸੁਭਾਵਿਕ ਹੈ। ਪਰ ਇਸ ਪ੍ਰਕਾਰ ਦੀਆਂ ਭ੍ਰਾਂਤੀਆਂ ਸਾਰੇ ਧਰਮ-ਆਗੂਆਂ ਬਾਰੇ ਫੈਲਾਈਆਂ ਜਾਂਦੀਆਂ ਰਹੀਆਂ ਹਨ। ਐਲਫ੍ਰੇਡ ਲਾਇਲ ਅਨੁਸਾਰ ਜਦ ਕੋਈ ਮਹਾਤਮਾ ਅਦਭੁਤ ਕਾਰਜ ਕਰਦਾ ਹੈ ਤਾਂ ਉਸ ਦੇ ਸੰਬੰਧ ਵਿਚ ਅਨੇਕ ਤਰ੍ਹਾਂ ਦੀਆਂ ਦੰਦ-ਕਥਾਵਾਂ ਪ੍ਰਚਲਿਤ ਹੋ ਜਾਂਦੀਆਂ ਹਨ। ਉਸ ਦੇ ਸਮਕਾਲੀ ਅਨੁਯਾਈ ਵਿਸਮਾਦ ਦੇ ਵਾਯੂ-ਮੰਡਲ ਵਿਚ ਉਨ੍ਹਾਂ ਦੰਦ-ਕਥਾਵਾਂ ਨੂੰ ਅਸਚਰਜਮਈ ਕੌਤਕਾਂ ਅਤੇ ਕਰਾਮਾਤਾਂ ਦੇ ਰੂਪ ਵਿਚ ਵੇਖਦੇ ਹਨ।[14] ਵਾਸਤਵ ਵਿਚ ਮਨੁੱਖ ਜਾਤਿ ਦੇ ਇਤਿਹਾਸ ਦਾ ਵਿਕਾਸ ਇਨ੍ਹਾਂ ਦੰਦ-ਕਥਾਵਾਂ ਤੋਂ ਹੀ ਆਪਣਾ ਰੂਪ ਅਤੇ ਆਕਾਰ ਗ੍ਰਹਿਣ ਕਰਦਾ ਆਇਆ ਹੈ। ਸ਼ੁੱਧ ਇਤਿਹਾਸਿਕ ਦ੍ਰਿਸ਼ਟੀਕੋਣ ਤਾਂ ਮਨੁੱਖ ਮਸਤਕ ਦੀ ਬੜੀ ਬਾਦ ਦੀ ਉਪਜ ਹੈ।

ਗੁਰੂ ਨਾਨਕ ਦੇਵ ਜੀ ਦੀ ਜੀਵਨੀ ਦੇ ਇਤਿਹਾਸਿਕ ਤੱਥਾਂ ਬਾਰੇ 'ਪੁਰਾਤਨ ਜਨਮਸਾਖੀ' ਵਿਚ ਘਾਟ ਨਹੀਂ ਹੈ, ਪਰ ਚੂੰਕਿ ਇਸ ਵਿਚ ਪੌਰਾਣਿਕ ਅਤੇ ਮਿਥਿਕ ਸਾਮਗ੍ਰੀ ਦੀ ਬਹੁਤਾਤ ਹੈ, ਇਸ ਲਈ ਇਸ ਵਿਚੋਂ ਇਤਿਹਾਸਿਕ ਤੱਥ ਬੜੀ ਸਾਵਧਾਨੀ ਨਾਲ ਲਭਣੇ ਹੋਣਗੇ। ਡਾ. ਮੈਕਲੋਡ ਅਨੁਸਾਰ ਤਾਂ ਇਨ੍ਹਾਂ ਉਪਾਖਿਆਨਿਕ ਕਥਾਵਾਂ ਦੀ

ਤਹਿ ਵਿਚ ਵੀ ਇਤਿਹਾਸਿਕ ਤੱਥਾਂ ਦੀ ਹੋਂਦ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ।[15] ਕਿਉਂਕਿ ਜਨਮਸਾਖੀਆਂ ਇਕ ਇਤਿਹਾਸਿਕ ਵਿਅਕਤੀ ਦੇ ਜੀਵਨ-ਬ੍ਰਿੱਤਾਂਤ ਨੂੰ ਚਿਤਰਿਤ ਕਰਦੀਆਂ ਹਨ, ਇਸ ਲਈ ਇਨ੍ਹਾਂ ਵਿਚ ਕੁਝ ਇਤਿਹਾਸਿਕ ਸਾਮਗ੍ਰੀ ਅਵੱਸ਼ ਹੋ ਸਕਦੀ ਹੈ।[16]

ਪੌਰਾਣਿਕ ਸਾਮਗ੍ਰੀ ਤੋਂ ਛੁਟ ਅਣਇਤਿਹਾਸਿਕਤਾ ਦੇ ਕੁਝ ਹੋਰ ਵੀ ਕਾਰਣ ਹਨ। ਇਕ ਇਹ ਕਿ ਜਨਮਸਾਖੀਕਾਰ ਨੇ ਗੁਰੂ ਨਾਨਕ ਦੇਵ ਜੀ ਦਾ ਜੀਵਨ-ਬ੍ਰਿੱਤਾਂਤ ਪੇਸ਼ ਕਰਨ ਵੇਲੇ ਅਵਸਰ ਪ੍ਰਥਾਇ ਉਨ੍ਹਾਂ ਦੇ ਜੋ ਸ਼ਬਦ ਜਾਂ ਤੁੱਕਾਂ ਪ੍ਰਸਤੁਤ ਕੀਤੀਆਂ ਹਨ, ਉਨ੍ਹਾਂ ਵਿਚੋਂ ਗੁਰੂ ਨਾਨਕ ਦੇਵ ਜੀ ਦੇ ਪ੍ਰਮਾਣਿਕ ਕਰਤ੍ਰਿਤਵ ਨਾਲ ਸੰਬੰਧਿਤ ਨਹੀਂ ਹਨ, ਕੁਝ ਉਨ੍ਹਾਂ ਦੇ ਪਰਵਰਤੀ ਗੁਰੂਆਂ ਦੀਆਂ ਬਾਣੀਆ ਵਿਚੋਂ ਲਈਆਂ ਗਈਆਂ ਹਨ ਅਤੇ ਕੁਝ ਦਾ ਸੰਬੰਧ ਕਬੀਰ ਆਦਿ ਸੰਤਾਂ ਨਾਲ ਹੈ।[17] ਇਸ ਲਈ ਇਨ੍ਹਾਂ ਸ਼ਬਦਾਂ ਦੀਆਂ ਉਥਾਨਿਕਾ ਵਜੋਂ ਲਿਖੀਆਂ ਜਾਂ ਘੜੀਆਂ ਗਈਆਂ ਸਾਖੀਆਂ ਯਥਾਰਥ ਦੀ ਕਸੌਟੀ 'ਤੇ ਪੂਰੀਆਂ ਨਹੀਂ ਉਤਰਦੀਆਂ। ਦੂਜੇ, ਇਨ੍ਹਾਂ ਜਨਮਸਾਖੀਆਂ ਵਿਚ ਗੁਰੂ ਜੀ ਦਾ ਮੇਲ ਅਨੇਕਾਂ ਅਜਿਹੇ ਧਰਮ ਆਗੂਆਂ, ਨਾਥ, ਫ਼ਕੀਰਾਂ ਆਦਿ ਨਾਲ ਕਰਵਾਇਆ ਗਿਆ ਹੈ ਜੋ ਉਨ੍ਹਾਂ ਦੇ ਸਮਕਾਲੀ ਨਹੀਂ ਸਨ, ਜਿਵੇਂ ਮਛੰਦਰ ਨਾਥ, ਗੋਰਖ, ਗੋਪੀਚੰਦ, ਚਰਪਟ, ਭਰਥਰੀ, ਬਹਾਉਦੀਨ, ਸਈਦ ਮਿਠਾ, ਸ਼ੇਖ ਫ਼ਰੀਦ, ਸ਼ਰਫ਼-ਉਦੀਨ, ਆਦਿ।[18]

ਇਸ ਤੋਂ ਛੁਟ, ਸਾਖੀਕਾਰ ਨੇ ਕਈਆਂ ਸਾਖੀਆਂ ਵਿਚ ਵਿਅਕਤੀਆਂ ਅਤੇ ਥਾਵਾਂ ਦਾ ਉਲੇਖ ਨਹੀਂ ਕੀਤਾ ਅਤੇ ਜਿਥੇ ਕੀਤਾ ਹੈ, ਉਥੇ ਉਨ੍ਹਾਂ ਨੂੰ ਹੁਣ ਲਭਣਾ ਕਠਿਨ ਹੈ ਕਿਉਂਕਿ ਇਕ ਤਾਂ ਹੁਣ ਕਈਆਂ ਥਾਵਾਂ ਦੇ ਪੁਰਾਤਨ ਨਾਂ ਲੋਪ ਹੋ ਚੁਕੇ ਹਨ ਅਤੇ ਦੂਜੇ ਕਈ ਸਥਾਨ ਅਸਲੋਂ ਭ੍ਰਾਮਕ ਹਨ। ਵਿਅਕਤੀਆਂ ਦੇ ਨਾਵਾਂ ਦੀ ਤਸਦੀਕ ਲਈ ਵੀ ਸ੍ਰੋਤ ਸਾਮਗ੍ਰੀ ਦਾ ਅਭਾਵ ਹੈ। ਅਧਿਆਤਮਿਕ ਉਦਾਸੀਆਂ ਵੇਲੇ ਕਈ ਸਾਖੀਆਂ ਦਾ ਕ੍ਰਮ ਭੂਗੋਲਿਕ ਦ੍ਰਿਸ਼ਟੀ ਤੋਂ ਵੀ ਸਹੀ ਸਿੱਧ ਨਹੀਂ ਹੁੰਦਾ। ਇਸ ਤਰ੍ਹਾਂ ਇਸ ਜਨਮਸਾਖੀ ਵਿਚ ਜੁਟਾਈ ਗਈ ਸਾਮਗ੍ਰੀ ਕਾਫ਼ੀ ਹਦ ਤਕ ਭ੍ਰਾਂਤ ਹੈ। ਪਰ ਗੁਰੂ ਨਾਨਕ ਦੇਵ ਜੀ ਸੰਬੰਧੀ ਇਹ ਸਭ ਤੋਂ ਪੁਰਾਣੀ ਲਿਖਤ ਸਾਮਗ੍ਰੀ ਹੈ, ਇਸ ਲਈ ਇਤਿਹਾਸਿਕ ਦ੍ਰਿਸ਼ਟੀ ਤੋਂ ਇਸ ਨੂੰ ਆਧਾਰ ਬਣਾਉਣਾ ਹੀ ਪੈਂਦਾ ਹੈ। ਕਿਉਂਕਿ ਡਾ. ਮੈਕਲੋਡ ਦੇ ਕਥਨ ਅਨੁਸਾਰ ਜਨਮਸਾਖੀਆਂ ਦੀ ਸਥਾਨ ਪੂਰਤੀ ਕਿਸੇ ਹੋਰ ਸਾਧਨ ਰਾਹੀਂ ਨਹੀਂ ਕੀਤੀ ਜਾ ਸਕਦੀ ਅਤੇ ਇਨ੍ਹਾਂ ਦੀ ਅਨੁਪੂਰਤੀ ਲਈ ਹੋਰ ਕੁਝ ਵੀ ਉਪਲਬਧ ਨਹੀਂ ਹੈ।[19]

ਅਸਲੋਂ ਇਨ੍ਹਾਂ ਜਨਮਸਾਖੀਆਂ ਵਿਚ ਜੋ ਇਤਿਹਾਸਿਕ ਗੁਰੂ ਨਾਨਕ ਦਾ ਸ਼ੁੱਧ ਵਿਵਰਣ ਉਪਲਬਧ ਨਹੀਂ, ਤਾਂ ਘਟੋ ਘਟ ਲੋਕਾਂ ਦੇ ਦਿਲਾਂ ਵਿਚ ਵਸਦਾ ਗੁਰੂ ਨਾਨਕ ਜ਼ਰੂਰ ਰੂਪਮਾਨ ਹੋਇਆ ਹੈ। ਗੁਰੂ ਜੀ ਦੀ ਜੀਵਨੀ ਦੇ ਮੁੱਖ ਤੱਤਵ ਇਸ ਵਿਚ ਬੀਜ ਰੂਪ ਵਿਚ ਉਪਲਬਧ ਹਨ। ਇਨ੍ਹਾਂ ਵਿਚ ਕੁਝ ਪ੍ਰਸੰਗ ਪ੍ਰਤੀਕਾਤਮਕ, ਕਾਲਪਨਿਕ ਅਤੇ ਪ੍ਰਚਾਰਾਤਮਕ ਅਵੱਸ਼ ਹੋਣਗੇ, ਪਰ ਵਾਸਤਵਿਕ ਤੱਥਾਂ ਦੀ ਵੀ ਇਨ੍ਹਾਂ ਵਿਚ ਘਾਟ ਨਹੀਂ ਹੈ। ਇਹ ਸਭ ਮਿਲ ਕੇ ਡਾ. ਪਿਆਰ ਸਿੰਘ ਅਨੁਸਾਰ ਗੁਰੂ ਬਾਬੇ ਦੀ ਮਹਾਨ ਸ਼ਖਸੀਅਤ,

ਉਸ ਦੇ ਵਿਸਾਲ ਪ੍ਰਭਾਵ ਅਤੇ ਉੱਚੇ ਆਦਰਸ਼ਾਂ ਨੂੰ ਮੂਰਤੀਮਾਨ ਕਰਦੇ ਦਿਸ ਆਉਂਦੇ ਹਨ।[20]

ਜਨਮਸਾਖੀਆਂ ਵਿਚੋਂ ਚੂੰਕਿ 'ਪੁਰਾਤਨ ਜਨਮਸਾਖੀ' ਸਭ ਨਾਲੋਂ ਅਧਿਕ ਪੁਰਾਤਨ ਹੈ, ਇਸ ਲਈ ਪਰਵਰਤੀ ਜਨਮਸਾਖੀਆਂ ਅਤੇ ਗੁਰੂ ਜੀ ਦੇ ਚਰਿਤ੍ਰ ਸੰਬੰਧੀ ਹੋਰ ਸਾਮਗ੍ਰੀ ਵੀ ਇਸੇ ਜਨਮਸਾਖੀ ਨੂੰ ਆਧਾਰ ਬਣਾ ਕੇ ਚਲਦੀ ਆਈ ਹੈ।

**ਸਾਹਿਤਿਕਤਾ:** ਇਹ ਜਨਮਸਾਖੀ ਧਾਰਮਿਕ ਅਤੇ ਸਮਾਜਿਕ ਖੇਤਰ ਵਿਚ ਗੁਰੂ ਨਾਨਕ ਦੇਵ ਜੀ ਦੇ ਆਗਮਨ ਨਾਲ ਪੈਦਾ ਹੋਈ ਪ੍ਰਤਿਕ੍ਰਿਆ ਅਤੇ ਤਨਾਓ ਦਾ ਸਾਹਿਤਿਕ ਅੰਕਨ ਹੈ। ਤਕਨੀਕੀ ਦ੍ਰਿਸ਼ਟੀ ਤੋਂ ਤਾਂ ਇਹ ਮੰਨਣਾ ਪਵੇਗਾ ਕਿ ਇਸ ਜਨਮਸਾਖੀ ਵਿਚ ਜੀਵਨੀ ਲਿਖਣ ਦੀ ਆਧੁਨਿਕ ਵਿਧੀ ਦੀ ਕਲਾਤਮਕ ਸਾਕਾਰਤਾ ਨਹੀਂ ਹੋਈ, ਪਰ ਸਾਹਿਤਿਕ ਪੱਖ ਤੋਂ ਇਹ ਇਕ ਅਦਭੁਤ ਅਤੇ ਪ੍ਰਭਾਵਸ਼ਾਲੀ ਰਚਨਾ ਹੈ। ਇਸ ਦਾ ਵਸਤੂ ਸੰਯੋਜਨ, ਚਰਿਤ੍ਰ ਚਿਤ੍ਰਣ ਦੀ ਵਿਧੀ, ਭਾਸ਼ਾ, ਸ਼ੈਲੀ, ਮਨੋਵਿਗਿਆਨਿਕ ਸੂਝ ਆਦਿ ਪੱਖ ਅਸੰਦਿਗਧ ਰੂਪ ਵਿਚ ਸਾਖੀਕਾਰ ਦੀ ਸਾਹਿਤਿਕ ਪ੍ਰਤਿਭਾ ਦੇ ਪਰਿਚਾਯਕ ਹਨ। ਗੁਰੂ ਨਾਨਕ ਦੇਵ ਜੀ ਦੇ ਚਰਿਤ੍ਰ ਦੁਆਰਾ ਜਿਸ ਮਹਾਨ ਆਦਰਸ਼ ਦੀ ਯੋਜਨਾ ਕੀਤੀ ਗਈ ਹੈ, ਉਸ ਕਾਰਣ ਨ ਤਾਂ ਇਸ ਦੀ ਧਾਰਮਿਕ ਮਹੱਤਾ ਘਟੀ ਹੈ ਅਤੇ ਨ ਹੀ ਸਾਹਿਤਿਕ। ਅਸਲ ਵਿਚ ਤੱਥ ਤੇ ਕਲਪਨਾ, ਸਾਧਾਰਣ ਤੇ ਅਸਾਧਾਰਣ ਨੂੰ ਪਰਸਪਰ ਮਿਲਾ ਕੇ ਚਿਤ੍ਰਣ ਵਿਚ ਸਾਖੀਕਾਰ ਨੇ ਆਪਣੀ ਯੋਗਤਾ ਦਾ ਪਰਿਚਯ ਦਿੱਤਾ ਹੈ। ਉਹ ਸਨੇਹ ਅਤੇ ਸ਼ਰਧਾ ਦੇ ਅਜਿਹੇ ਤਲਿਸਮੀ ਵਾਯੂਮੰਡਲ ਦਾ ਨਿਰਮਾਣ ਕਰਦਾ ਹੈ ਕਿ ਚਰਿਤ੍ਰ ਨਾਇਕ ਪ੍ਰਤਿ ਪਾਠਕ ਦੀ ਸ਼ਰਧਾ ਬਹੁਤ ਵਧ ਜਾਂਦੀ ਹੈ ਅਤੇ ਉਹ ਸਾਡੇ ਲੋਕ-ਨਾਇਕ ਪ੍ਰਤੀਤ ਹੋਣ ਲਗਦਾ ਹੈ। ਬਿਆਨ ਦੀ ਤਾਜ਼ਗੀ, ਸਰਲਤਾ ਅਤੇ ਰਸਿਕਤਾ ਕਾਵਿਕ ਵਾਯੂਮੰਡਲ ਉਤਪੰਨ ਕਰਨ ਵਿਚ ਸਹਾਇਕ ਹੋਈਆਂ ਹਨ।

ਚੂੰਕਿ ਸਾਖੀਕਾਰ ਨੂੰ ਗੁਰੂ ਨਾਨਕ ਦੇਵ ਜੀ ਦਾ ਅਧਿਆਤਮਿਕ ਜੀਵਨ ਪ੍ਰਸਤੁਤ ਕਰਨਾ ਉਦਿਸ਼ਟ ਸੀ, ਇਸ ਲਈ ਉਸ ਨੇ ਅਧਿਆਤਮਿਕ ਪੱਖੀ ਘਟਨਾਵਾਂ ਨੂੰ ਹੀ ਅਧਿਕਤਰ ਚਿਤਰਿਆ ਹੈ, ਬਾਕੀ ਦੀਆਂ ਘਟਨਾਵਾਂ ਦਾ ਤੁਰਦਾ ਜਾਂ ਸੰਕੇਤ ਮਾਤਰ ਚਿਤ੍ਰਣ ਕੀਤਾ ਹੈ, ਜਿਵੇਂ 6ਵੀਂ ਸਾਖੀ ਵਿਚ ਇਕੋ ਵਾਕ ਨਾਲ ਗੁਰੂ ਜੀ ਨੂੰ 12 ਵਰ੍ਹਿਆਂ ਦਾ ਬਣਾ ਦਿੱਤਾ ਗਿਆ ਹੈ। ਲੋੜੀਂਦੇ ਪ੍ਰਸੰਗਾਂ ਦਾ ਵਿਸਤਾਰ ਨਾਲ ਚਿਤ੍ਰਣ ਕਰਨਾ ਅਤੇ ਬੇਲੋੜੀਆਂ ਘਟਨਾਵਾਂ ਨੂੰ ਛਡ ਦੇਣਾ ਸਾਖੀਕਾਰ ਦੀ ਸਿਰਜਨ-ਵਿਸ਼ੇਸ਼ਤਾ ਹੈ। ਸਾਖੀਕਾਰ ਦਾ ਲਿਖਣ ਢੰਗ ਇਤਨਾ ਰੋਚਕ ਅਤੇ ਨਾਟਕੀ ਹੈ ਕਿ ਪਾਠਕਾਂ ਨੂੰ ਆਦਿ ਤੋਂ ਅੰਤ ਤਕ ਕੀਲੀ ਰਖਦਾ ਹੈ। ਸਾਖੀ ਸਾਖੀ ਉਤੇ ਵਾਰਤਕ ਸ਼ੈਲੀ ਦੇ ਨਮੂਨੇ ਬਦਲਦੇ ਹਨ। ਜਿਥੇ ਵਾਰਤਕ ਦੀ ਅਧਿਕਤਾ ਪਾਠਕ ਦਾ ਰਸ ਖੰਡਿਤ ਕਰਨ ਲਗਦੀ ਹੈ, ਉਥੇ ਤੁਰਤ ਗੁਰਬਾਣੀ ਦੀਆਂ ਟੂਕਾਂ ਉਖੜੇ ਅਤੇ ਡੋਲੇ ਹੋਏ ਪਾਠਕ ਨੂੰ ਫਿਰ ਤੋਂ ਅਡੋਲ, ਅਡਿੱਗ ਬਣਾ ਕੇ ਸ਼ਰਧਾ ਵਿਚ ਲੀਨ ਕਰ ਦਿੰਦੀਆਂ ਹਨ। ਵਿਚਾਰਾਂ ਨੂੰ ਸਪੱਸ਼ਟਤਾ-ਪੂਰਵਕ ਬਿਆਨ ਕਰਨਾ ਇਸ ਜਨਮਸਾਖੀ ਦੀ ਵਾਰਤਕ ਸ਼ੈਲੀ ਦੀ ਵਿਸ਼ਿਸ਼ਟਤਾ ਹੈ।

ਸਾਰਾਂਸ਼ ਰੂਪ ਵਿਚ ਕਿਹਾ ਜਾ ਸਕਦਾ ਹੈ ਕਿ 'ਪੁਰਾਤਨ ਜਨਮਸਾਖੀ' ਪੰਜਾਬੀ ਜੀਵਨੀ ਸਾਹਿੱਤ ਦੀ ਵਿਕਾਸ ਯਾਤ੍ਰਾ ਦਾ ਮਹੱਤਵਪੂਰਣ ਪ੍ਰਾਥਮਿਕ ਸੀਮਾ-ਸਤੰਭ ਜਾਂ ਮੀਲ-ਪੱਥਰ ਹੈ। ਇਸ ਨੂੰ ਭਾਵੇਂ ਭਾਵੁਕਤਾ, ਵਿਅਕਤੀਗਤ ਲਗਨ ਅਤੇ ਚਰਿਤ੍ਰਨਾਇਕ ਪ੍ਰਤਿ ਅਤਿ ਅਧਿਕ ਸ਼ਰਧਾ ਨੇ ਸ਼ੁੱਧ ਜੀਵਨੀ ਨਹੀਂ ਰਹਿਣ ਦਿੱਤਾ ਅਤੇ ਆਦਰਸ਼ ਦੀ ਸਥਾਪਨਾ ਕਾਰਣ ਯਥਾਰਥ ਉਪੇਖਿਅਤ ਹੋ ਗਿਆ, ਪਰ ਫਿਰ ਵੀ ਇਸ ਪੁਸਤਕ ਰਾਹੀਂ ਲੇਖਕ ਨੇ ਪਾਠਕਾਂ ਸਾਹਮਣੇ ਗੁਰੂ ਨਾਨਕ ਦੇ ਉਜਵਲ ਅਤੇ ਉੱਦਾਤ ਚਰਿਤ੍ਰ ਨੂੰ ਪ੍ਰਸਤੁਤ ਕਰ ਕੇ ਸਤਿ, ਸੰਤੋਸ਼, ਦਯਾ, ਮਾਨਵ-ਧਰਮ, ਕਰਮ-ਨਿਸ਼ਠਾ, ਸਦਾਚਰਣ, ਨਮਰਤਾ, ਵਿਸ਼ਵਾਸ, ਵਿਸ਼ਵ-ਬੰਧੁਤਾ ਦੇ ਉਨ੍ਹਾਂ ਆਦਰਸ਼ਾਂ ਦੀ ਸਥਾਪਨਾ ਅਤੇ ਪ੍ਰਸਾਰ ਕੀਤਾ ਹੈ ਜਿਨ੍ਹਾਂ ਦਾ ਅਨੁਸਰਣ ਕਰ ਕੇ ਕੋਈ ਵੀ ਵਿਅਕਤੀ ਸਦਾਚਾਰੀ ਅਤੇ ਗੁਰਮੁਖ ਬਣ ਸਕਦਾ ਹੈ। ਇਹੀ ਕਾਰਣ ਹੈ ਕਿ ਗੁਰੂ ਗ੍ਰੰਥ ਸਾਹਿਬ ਤੋਂ ਇਲਾਵਾ ਜੇ ਸਭ ਤੋਂ ਅਧਿਕ ਕਿਸੇ ਸਾਹਿਤਿਕ ਪਰੰਪਰਾ ਦਾ ਰੁਚੀ-ਪੂਰਵਕ ਅਤੇ ਸ਼ਰਧਾ ਸਹਿਤ ਪਠਨ-ਪਾਠਨ ਕੀਤਾ ਗਿਆ ਹੈ, ਤਾਂ ਉਹ ਜਨਮਸਾਖੀ ਸਾਹਿੱਤ ਹੀ ਹੈ।

ਗਲਪ (ਕਹਾਣੀ) ਦੇ ਤੱਤ੍ਵ: ਵਿਚਾਰਾਧੀਨ ਜਨਮਸਾਖੀ ਵਿਚ ਆਈਆਂ ਅਧਿਕਾਂਸ਼ ਸਾਖੀਆਂ, ਜਿਵੇਂ ਕਿ ਪਿਛੇ ਦਸਿਆ ਜਾ ਚੁਕਾ ਹੈ, ਵਾਸਤਵਿਕਤਾ ਨਾਲੋਂ ਗਲਪ ਦੇ ਅਧਿਕ ਨੇੜੇ ਹਨ। ਇਸ ਵਿਚ ਕੋਈ ਸੰਦੇਹ ਨਹੀਂ ਕਿ ਇਨ੍ਹਾਂ ਸਾਖੀਆਂ ਵਿਚ ਇਤਿਹਾਸਿਕ ਮਹਾਂਪੁਰਸ਼ ਗੁਰੂ ਨਾਨਕ ਦੇਵ ਜੀ ਦਾ ਜੀਵਨ-ਚਰਿਤ੍ਰ ਵਰਣਿਤ ਹੈ। ਪਰ ਉਸ ਵਿਚਲੀਆਂ ਬਹੁਤ ਸਾਰੀਆਂ ਸਾਖੀਆਂ ਦੀ ਇਤਿਹਾਸਿਕਤਾ ਸੰਦੇਹ-ਪੂਰਣ ਹੈ, ਕਿਉਂਕਿ ਸਾਖੀਕਾਰ ਨੇ ਗੁਰਬਾਣੀ ਦੇ ਸ਼ਬਦਾਂ ਅਨੁਸਾਰ ਸਾਖੀਆਂ ਘੜੀਆਂ ਹਨ ਅਤੇ ਕਈ ਸ਼ਬਦ ਸਾਖੀਆਂ ਅਨੁਸਾਰ ਵਰਤੇ ਹਨ। ਇਸੇ ਵਾਸਤੇ ਕਈ ਅਜਿਹੇ ਸ਼ਬਦ ਵੀ ਆਏ ਹਨ ਜੋ ਗੁਰਬਾਣੀ ਨਹੀਂ ਹਨ। ਕੁਝ ਸਾਖੀਆਂ ਹੋਰਨਾਂ ਮਤ-ਮਤਾਂਤਰਾਂ ਦੇ ਆਗੂਆਂ ਦੀ ਵਡਿਆਈ ਨੂੰ ਪ੍ਰਗਟਾਉਣ ਵਾਲੀਆਂ ਵਾਰਤਾਵਾਂ ਦੀ ਪ੍ਰਤਿਛਾਇਆ ਮਾਤਰ ਹਨ। ਅਜਿਹੀ ਸਰਣੀ 'ਤੇ ਲਿਖੀਆਂ ਸਾਖੀਆਂ ਦਾ ਇਤਿਹਾਸਿਕ ਆਧਾਰ ਪ੍ਰਮਾਣਿਕ ਕਿਵੇਂ ਮੰਨਿਆ ਜਾ ਸਕਦਾ ਹੈ। ਅਸਲੋਂ ਇਨ੍ਹਾਂ ਸਾਖੀਆਂ ਵਿਚ ਕਲਪਨਾ ਅਤੇ ਦੰਦ-ਕਥਾਵਾਂ ਦਾ ਬਹੁਤ ਸਮਾਵੇਸ਼ ਹੋ ਗਿਆ ਹੈ। ਵਾਸਤਵਿਕਤਾ ਦੀ ਘਾਟ ਅਤੇ ਕਲਪਨਾ ਦੀ ਬਹੁਲਤਾ ਇਨ੍ਹਾਂ ਸਾਖੀਆਂ ਨੂੰ ਕਹਾਣੀਆਂ ਦੇ ਬਹੁਤ ਨੇੜੇ ਪਹੁੰਚਾ ਦਿੰਦੀ ਹੈ। ਇਸ ਲਈ ਨਿੱਕੀ ਕਹਾਣੀ ਵਜੋਂ ਇਨ੍ਹਾਂ ਸਾਖੀਆਂ ਦਾ ਵਿਸ਼ਲੇਸ਼ਣ ਕਰ ਲੈਣਾ ਅਸੰਗਤ ਨਹੀਂ ਹੋਵੇਗਾ।

ਕੀ ਇਸ ਜਨਮਸਾਖੀ ਵਿਚ ਨਿੱਕੀ ਕਹਾਣੀ ਦੇ ਤੱਤਵ ਮਿਲ ਜਾਂਦੇ ਹਨ? ਇਹ ਇਕ ਬੜਾ ਮਹੱਤਵਪੂਰਣ ਪ੍ਰਸ਼ਨ ਸਾਹਮਣੇ ਆਉਂਦਾ ਹੈ ਕਿਉਂਕਿ ਅੱਜ ਦੀ ਨਿੱਕੀ ਕਹਾਣੀ ਇਕਦਮ ਪੈਦਾ ਨਹੀਂ ਸੀ ਹੋਈ, ਇਸ ਦੇ ਆਧਾਰ-ਭੂਤ ਤੱਤਵ ਪਹਿਲਾਂ ਹੀ ਉਪਲਬਧ ਹੋਣ ਲਗ ਗਏ ਸਨ। ਇਸ ਜਨਮਸਾਖੀ ਦੀਆਂ ਕੁਝ ਕੁ ਸਾਖੀਆਂ (4,5,8, 12,13,21,23,27,33,37,38,39,40,43,44,53,54) ਨੂੰ ਪੜ੍ਹਿਆਂ ਇੰਜ

ਪ੍ਰਤੀਤ ਹੁੰਦਾ ਹੈ ਕਿ ਇਹ ਸਾਖੀਆਂ ਆਪਣੇ ਵਿਚ ਨਿੱਕੀ ਕਹਾਣੀ ਦਾ ਕਾਫ਼ੀ ਮਸਾਲਾ ਰਖਦੀਆਂ ਹਨ। ਸਥੂਲ ਰੂਪ ਵਿਚ ਨਿੱਕੀ ਕਹਾਣੀ ਦੀ ਪਹਿਲੀ ਵਿਸ਼ੇਸ਼ਤਾ ਉਸ ਦੇ ਕਥਾਨਕ ਦੇ ਨਿੱਕੇ ਹੋਣ ਵਿਚ ਹੈ। ਇਸ ਜਨਮਸਾਖੀ ਵਿਚ ਆਈਆਂ ਲਗਭਗ ਸਾਰੀਆਂ ਸਾਖੀਆਂ (ਕੇਵਲ ਕੁਝ ਗੋਸ਼ਟਾਂ ਤੋਂ ਬਿਨਾ) ਕਥਾਨਕ ਵਜੋਂ ਨਿੱਕੀਆਂ ਹਨ। ਕਹਾਣੀ ਦਾ ਵਾਸਤਵਿਕ ਜੀਵਨ ਨਾਲ ਨਿਘਾ ਸੰਬੰਧ ਹੋਣਾ ਚਾਹੀਦਾ ਹੈ, ਪਰ ਆਮ ਤੌਰ 'ਤੇ ਉਸ ਦੀ ਉਸਾਰੀ ਕਲਪਨਾ ਆਧਾਰਿਤ ਹੁੰਦੀ ਹੈ। ਇਤਿਹਾਸਿਕ ਕਹਾਣੀਆਂ ਵਿਚ ਬ੍ਰਿੱਤਾਂਤ ਨੂੰ ਕਲਪਨਾ ਦੇ ਲਹੂ-ਮਾਸ ਨਾਲ ਭਰਿਆ ਜਾਂਦਾ ਹੈ, ਪਰ ਕਲਪਨਾ ਦਾ ਸੰਭਾਵਿਤ ਹੋਣਾ ਆਵੱਸ਼ਕ ਹੈ। ਇਸ ਤੋਂ ਬਿਨਾ ਕਹਾਣੀ ਅਰਥਹੀਨ ਅਤੇ ਪਰੀ-ਲੋਕ ਦੀ ਕਥਾ ਬਣ ਕੇ ਰਹਿ ਜਾਂਦੀ ਹੈ। ਜਿਵੇਂ ਪਿਛੇ ਦਸ ਆਏ ਹਾਂ, ਇਸ ਜਨਮਸਾਖੀ ਵਿਚ ਇਤਿਹਾਸਿਕ ਮਹਾਂ-ਪੁਰਸ਼ ਨੂੰ ਕਲਪਨਾ ਦੇ ਸਮਾਵੇਸ਼ ਨਾਲ ਮਿਥਕ ਸਰੂਪ ਪ੍ਰਦਾਨ ਕਰਨ ਦਾ ਯਤਨ ਕੀਤਾ ਗਿਆ ਹੈ ਜਿਸ ਕਰਕੇ ਕਈਆਂ ਥਾਵਾਂ 'ਤੇ ਵਾਸਤਵਿਕਤਾ ਦੀ ਘਾਟ ਮਹਿਸੂਸ ਹੁੰਦੀ ਹੈ, ਪਰ ਫਿਰ ਵੀ ਇਤਿਹਾਸਿਕਤਾ ਨਾਲ ਕਲਪਨਾ ਦਾ ਸੰਯੋਜਨ ਇਥੇ ਅਵੱਸ਼ ਹੈ। ਇਹ ਵਖਰੀ ਗੱਲ ਹੈ ਕਿ ਕਲਪਨਾ ਜੀਵਨ ਅਨੁਰੂਪ ਨ ਰਹਿ ਕੇ ਅਲੋਕਿਕ ਵਾਯੂ-ਮੰਡਲ ਵਿਚ ਜਾ ਬਿਰਾਜੀ ਹੈ।

ਨਿੱਕੀ ਕਹਾਣੀ ਵਿਚ ਜੀਵਨ ਦੀ ਕਿਸੇ ਕੱਤਰ ਜਾਂ ਇਕੋ ਇਕ ਘਟਨਾ ਨੂੰ ਪ੍ਰਸਤੁਤ ਕੀਤਾ ਜਾਂਦਾ ਹੈ; ਇਸ ਵਿਚ ਕੋਈ ਬੌਧਿਕ ਤਨਾਉ ਵੀ ਚਿਤਰਿਆ ਜਾ ਸਕਦਾ ਹੈ। ਇਸ ਜਨਮਸਾਖੀ ਵਿਚਲੀਆਂ ਅਧਿਕਾਂਸ਼ ਸਾਖੀਆਂ ਆਪਣੇ ਆਪ ਵਿਚ ਇਕ ਛੋਟੀ ਜਿਹੀ ਘਟਨਾ ਜਾਂ ਬੌਧਿਕ ਤਰਕ ਵਿਤਰਕ ਨੂੰ ਚਿਤਰਦੀਆਂ ਹਨ। ਅੰਤਰ ਕੇਵਲ ਸਾਖੀਆਂ ਦੀ ਲੜੀਬੱਧਤਾ ਅਤੇ ਕਹਾਣੀ ਦੀ ਸ੍ਵਾਧੀਨਤਾ ਦਾ ਹੈ। ਕਹਾਣੀ ਵਿਚ ਘਟਨਾ ਦਾ ਨਾਟਕੀ ਹੋਣਾ ਆਵੱਸ਼ਕ ਹੈ, ਇਥੇ ਸਾਖੀਆਂ ਵੀ ਕਈ ਅਜਿਹੀਆਂ ਮਿਲਦੀਆਂ ਹਨ ਜਿਨ੍ਹਾਂ ਵਿਚ ਸੁੰਦਰ ਗੱਲਬਾਤ ਹੈ, ਜੋ ਇਨ੍ਹਾਂ ਵਿਚ ਨਾਟਕੀਅਤਾ ਦਾ ਸੰਚਾਰ ਕਰਦੀ ਹੈ।

ਕਹਾਣੀ ਵਿਚ ਵਿਆਪਤ ਮਨੋਦਸ਼ਾ ਨੂੰ ਉਚਿਤ ਸ਼ਿਲਪ-ਵਿਧਾਨ ਨਾਲ ਅਜਿਹੀ ਏਕਤਾ ਅਤੇ ਪ੍ਰਭਾਵਸ਼ਾਲਤਾ ਪ੍ਰਦਾਨ ਕੀਤੀ ਜਾਂਦੀ ਹੈ ਕਿ ਲੇਖਕ ਦਾ ਦ੍ਰਿਸ਼ਟੀਕੋਣ ਅਤੇ ਮੰਤਵ ਵਾਤਾਵਰਣ 'ਤੇ ਪਏ ਪ੍ਰਭਾਵ ਤੋਂ ਉਦਭਾਸਤਿ ਹੋਣ ਲਗਦਾ ਹੈ। ਇਸ ਲਈ ਪ੍ਰਭਾਵ ਦੀ ਏਕਤਾ ਨਿੱਕੀ ਕਹਾਣੀ ਦਾ ਆਵੱਸ਼ਕ ਤੱਤਵ ਹੈ। ਇਹ ਸਾਖੀਆਂ ਵੀ ਬੜੀਆਂ ਪ੍ਰਭਾਵਸ਼ਾਲੀ ਹਨ। ਇਨ੍ਹਾਂ ਦਾ ਤਤਕਾਲੀਨ ਜਨਤਾ ਉਤੇ ਪ੍ਰਭਾਵ ਇਤਨਾ ਅਧਿਕ ਸੀ ਕਿ ਇਨ੍ਹਾਂ ਦੇ ਪਠਨ-ਪਾਠਨ ਨਾਲ ਬਹੁਤ ਸਾਰੇ ਜਿਗਿਆਸੂ ਗੁਰੂ ਨਾਨਕ ਨਾਮਲੇਵਾ ਬਣ ਗਏ। ਇਹ ਪ੍ਰਭਾਵ ਸ਼ਰਧਾਤਮਕ ਸ਼ੈਲੀ ਰਾਹੀਂ ਆਪਣੇ ਆਪ ਪੈਂਦਾ ਜਾਂਦਾ ਹੈ। ਇਸ ਪੱਖੋਂ ਇਹ ਸਾਖੀਆਂ ਅਜੋਕੀ ਕਹਾਣੀ ਦੇ ਬਹੁਤ ਨੇੜੇ ਹਨ। ਕਹਾਣੀ ਵਿਚ ਪਾਤਰਾਂ ਦੇ ਪਰਸਪਰਿਕ ਜਾਂ ਪਰਿਸਥਿਤੀ ਦੇ ਵਿਰੁੱਧ ਦੁਅੰਦ ਨੂੰ ਚਿਤਰ ਕੇ ਉਸ ਨੂੰ ਸਿਖਰ ਵਲ ਲੈ ਜਾਇਆ ਜਾਂਦਾ ਹੈ ਅਤੇ ਤਦ-ਉਪਰੰਤ ਸਮਸਿਆ ਦੀਆਂ ਵਿਕਾਸ ਰੇਖਾਵਾਂ ਨੂੰ ਵਿਘਟਿਤ ਕਰਕੇ ਅੰਤ 'ਤੇ ਪਹੁੰਚਾਇਆ ਜਾਂਦਾ ਹੈ। ਵਿਚਾਰਾਧੀਨ ਪੁਸਤਕ ਵਿਚ ਵੀ ਗੁਰੂ ਨਾਨਕ

ਅਤੇ ਵਿਰੋਧੀ ਮਤ-ਧਾਰਕ ਪਾਤਰਾਂ ਵਿਚਾਲੇ ਵਿਚਾਰਪਰਕ ਦੁਅੰਦ ਵਿਖਾ ਕੇ ਸੰਘਰਸ਼ ਦੀ ਪਰਾਕਾਸ਼ਠਾ ਵਿਖਾਈ ਗਈ ਹੈ ਅਤੇ ਵਿਰੋਧੀ ਪਾਤਰ ਦੀ ਗੁਰੂ ਨਾਨਕ ਦੀ ਵਿਚਾਰਧਾਰਾ ਅਗੇ ਬੇਬਸੀ ਦਸ ਕੇ ਉਸ ਦੇ ਆਤਮ ਸਮਰਪਣ ਨੂੰ ਚਿਤਰਿਆ ਗਿਆ ਹੈ, ਜਿਥੇ ਸਾਖੀਆਂ ਦਾ ਅੰਤ ਹੋ ਜਾਂਦਾ ਹੈ। ਇਸ ਤੋਂ ਛੁਟ ਪਾਤਰ ਪ੍ਰਧਾਨ ਕਹਾਣੀਆਂ ਦੇ ਤੱਤਵ ਵੀ ਇਨ੍ਹਾਂ ਸਾਖੀਆਂ ਵਿਚ ਉਪਲਬਧ ਹਨ। ਆਮ ਤੌਰ 'ਤੇ ਤਿਆਰ ਹੋਏ ਹਵਾਏ ਪਾਤਰ ਹੀ ਕਹਾਣੀ ਵਿਚ ਆਉਣੇ ਚਾਹੀਦੇ ਹਨ। ਪਾਤਰ ਉਸਾਰੀ ਕਹਾਣੀ ਦੇ ਕਲਾਵੇ ਤੋਂ ਬਾਹਰ ਦੀ ਗੱਲ ਮੰਨੀ ਜਾਂਦੀ ਹੈ। ਇਨ੍ਹਾਂ ਸਾਖੀਆਂ ਵਿਚ ਵੀ ਪਾਤਰ ਉਸਾਰੀ ਬਹੁਤ ਘਟ ਹੋਈ ਹੈ। ਜੇ ਵਿਸਤ੍ਰਿਤ ਪਾਤਰ ਉਸਾਰੀ ਮਿਲਦੀ ਹੈ ਤਾਂ ਕੇਵਲ ਗੁਰੂ ਨਾਨਕ ਦੇਵ ਜੀ ਦੀ ਅਤੇ ਉਹ ਸਮੁੱਚੇ ਰੂਪ ਵਿਚ ਸਾਰੀਆਂ ਸਾਖੀਆਂ ਤੋਂ, ਅਡ ਅਡ ਕੋਈ ਸਾਖੀ ਵੀ ਸਾਨੂੰ ਨਾਇਕ ਦਾ ਪਰਿਚਯ ਨਹੀਂ ਦੇ ਸਕਦੀ। ਹਾਂ, 8ਵੀਂ ਅਤੇ 31ਵੀਂ ਸਾਖੀਆਂ ਚੋਣਵੀਆਂ ਪਾਤਰ ਪ੍ਰਧਾਨ ਕਹਾਣੀਆਂ ਹਨ। ਜਨਮਸਾਖੀ ਦੇ ਸਮੁੱਚੇ ਸੰਦਰਭ ਵਿਚ ਮਰਦਾਨੇ ਦਾ ਚਰਿਤ੍ਰ ਕੁਝ ਅਧਿਕ ਵਿਕਾਸ ਕਰਦਾ ਹੈ, ਪਰ ਬਾਕੀ ਦੇ ਪਾਤਰ ਘੜੇ ਘੜਾਏ ਹੀ ਆਏ ਹਨ ਅਤੇ ਆਪਣਾ ਕੰਮ ਪੂਰਾ ਕਰ ਕੇ ਲੋਪ ਹੋ ਜਾਂਦੇ ਹਨ। ਅਸਲੋਂ ਇਹ ਸਾਰੇ ਗੁਰੂ ਨਾਨਕ ਚਰਿਤ੍ਰ ਨੂੰ ਪ੍ਰਦੀਪਤ ਕਰਨ ਵਾਲੇ ਇਕਾਂਗੀ ਸਾਧਨ ਹਨ।

ਇਸ ਵਿਚਾਰ ਤੋਂ ਸਪੱਸ਼ਟ ਹੁੰਦਾ ਹੈ ਕਿ 'ਪੁਰਾਤਨ ਜਨਮਸਾਖੀ' ਵਿਚ ਸੰਗ੍ਰਹਿਤ ਸਾਖੀਆਂ ਪੰਜਾਬੀ ਕਹਾਣੀ ਦਾ ਅਵਿਕਸਿਤ ਰੂਪ ਹੀ ਹਨ, ਕੇਵਲ ਅਜ ਦੇ ਤਕਨੀਕ ਅਤੇ ਵਿਗਿਆਨਿਕ ਢੰਗ ਤੋਂ ਅਣਭਿਜ। ਅਜਿਹੀ ਤਰੁਟੀ ਹਰ ਇਕ ਸਾਹਿਤਿਕ ਅੰਗ ਦੇ ਆਰੰਭਿਕ ਰੂਪ ਵਿਚ ਵੇਖੀ ਜਾ ਸਕਦੀ ਹੈ। ਇਸ ਜਨਮਸਾਖੀ ਨੂੰ ਪੜ੍ਹਨ ਨਾਲ ਜਿਸ ਤਰ੍ਹਾਂ ਪੁਰਾਤਨ ਅਤੇ ਅਜੋਕੀ ਵਾਰਤਕ ਦਾ ਅੰਤਰ ਪਤਾ ਲਗਦਾ ਹੈ, ਉਸੇ ਤਰ੍ਹਾਂ ਅਜ ਦੀ ਨਿੱਕੀ ਕਹਾਣੀ ਦੇ ਅਵਿਕਸਿਤ ਅਤੇ ਵਿਕਸਿਤ ਸਰੂਪ ਦੇ ਅੰਤਰ ਦਾ ਬੋਧ ਹੁੰਦਾ ਹੈ। ਦੋਹਾਂ ਕਹਾਣੀ ਰੂਪਾਂ ਵਿਚ ਆਧਾਰ-ਭੂਤ ਅੰਤਰ ਇਹ ਹੈ ਕਿ ਨਿੱਕੀਆਂ ਕਹਾਣੀਆਂ ਵਖ ਵਖ ਵਿਸ਼ਿਆਂ ਨੂੰ ਲੈ ਕੇ ਲਿਖੀਆਂ ਜਾਂਦੀਆਂ ਹਨ, ਹਰ ਕਹਾਣੀ ਵਿਚ ਨਵਾਂ ਖਿਆਲ ਅਤੇ ਨਵਾਂ ਹੀ ਵਾਯੂਮੰਡਲ ਹੁੰਦਾ ਹੈ, ਪਰ ਜਨਮਸਾਖੀ ਵਿਚ ਚਿਤਰੀਆਂ ਸਾਖੀਆਂ ਆਦਿ ਤੋਂ ਅੰਤ ਤਕ ਇਕੋ ਵਿਅਕਤਿਤਵ ਦੇ ਦੁਆਲੇ ਉਸਰੀਆਂ ਹੋਈਆਂ ਹਨ ਅਤੇ ਇਨ੍ਹਾਂ ਦੀ ਸਮਸਿਆ ਵੀ ਲਗਭਗ ਇਕੋ ਹੀ ਹੈ। ਇਹ ਸਭ ਪਰਸਪਰ ਲੜੀ ਵਿਚ ਪਰੁਚ ਕੇ ਚਲਦੀਆਂ ਹਨ।

ਨਿਸ਼ਕਰਸ਼ ਰੂਪ ਵਿਚ ਕਿਹਾ ਜਾ ਸਕਦਾ ਹੈ ਕਿ ਪੁਰਾਤਨ ਜਨਮਸਾਖੀ ਨੂੰ ਨ ਤਾਂ ਪੂਰੀ ਤਰ੍ਹਾਂ ਜੀਵਨੀ ਕਿਹਾ ਜਾ ਸਕਦਾ ਹੈ ਅਤੇ ਨ ਕਹਾਣੀ-ਸੰਗ੍ਰਹਿ, ਸਗੋਂ ਇਹ ਇਨ੍ਹਾਂ ਦੋਹਾਂ ਵਿਚਾਲੇ ਚਲਣ ਵਾਲੀ ਕੋਈ ਮਿਸ਼ਰਿਤ ਸਾਹਿੱਤ ਵਿਧਾ ਹੈ ਜਿਸ ਅੰਦਰ ਦੋਹਾਂ ਦੇ ਤੱਤਵ ਵਿਦਮਾਨ ਹਨ। ਪ੍ਰੋ. ਸੁਰਿੰਦਰ ਸਿੰਘ ਨਰੂਲਾ ਨੇ ਤਾਂ ਇਸ ਨੂੰ ਗੁਰੂ ਨਾਨਕ ਦੇਵ ਦਾ ਸਫ਼ਰਨਾਮਾ ਮੰਨਿਆ ਹੈ।[21] ਪਰ ਸਫ਼ਰਨਾਮੇ ਵਿਚ ਲੇਖਕ ਆਪਣੇ ਘੁੰਮੇ ਫਿਰੇ ਇਲਾਕੇ ਦਾ ਅਨੁਭਵ ਅਤੇ ਪ੍ਰਭਾਵ ਪੇਸ਼ ਕਰਦਾ ਹੈ। ਇਸ ਵਿਚ ਭਿੰਨ ਵਿਅਕਤੀ ਦੁਆਰਾ ਗੁਰੂ

ਜੀ ਦੀਆਂ ਉਦਾਸੀਆਂ ਦਾ ਵਿਵਰਣ ਦਿੱਤਾ ਜਾ ਰਿਹਾ ਹੈ, ਇਸ ਲਈ ਇਸ ਨੂੰ ਯਥਾਰਥ ਸਫ਼ਰਨਾਮਾ ਨਹੀਂ ਕਿਹਾ ਜਾ ਸਕਦਾ। ਨਾਲੇ, ਇਥੇ ਤਾਂ ਲੇਖਕ ਨੇ ਵਖ ਵਖ ਖੇਤਰਾਂ ਬਾਰੇ ਜੋ ਸੰਖਿਪਤ ਜਾਣਕਾਰੀ ਦਿੱਤੀ ਹੈ, ਉਸ ਦਾ ਉਦੇਸ਼ ਗੁਰਬਾਣੀ ਦੀ ਵਿਆਖਿਆ ਕਰਨਾ ਅਤੇ ਗੁਰੂ-ਚਰਿਤ੍ਰ ਨੂੰ ਉਘਾੜਨਾ ਹੈ, ਇਸ ਲਈ ਇਸ ਵਿਚ ਨ ਸਫ਼ਰਨਾਮੇ ਦੇ ਤੱਤਵ ਮਿਲਦੇ ਹਨ ਅਤੇ ਨ ਹੀ ਸਫ਼ਰਨਾਮਾ ਲਿਖਣਾ ਲੇਖਕ ਦਾ ਉਦੇਸ਼ ਹੈ।

ਯੁਗ-ਚਿਤ੍ਰਣ: ਸਾਹਿੱਤ ਸਮਾਜ ਦਾ ਪ੍ਰਤਿਬਿੰਬ, ਛਾਇਆਂ ਜਾਂ ਉਸ ਦੀ ਅਭਿਵਿਅਕਤੀ ਹੈ। ਇਸ ਨੂੰ ਸਮਾਜ ਦਾ ਮਸਤਕ ਜਾਂ ਦਿਮਾਗ ਵੀ ਕਿਹਾ ਜਾ ਸਕਦਾ ਹੈ। ਸਮਾਜ ਕੀ ਹੈ? ਸਮਾਜ ਮਨੁੱਖਾਂ ਦਾ ਉਹ ਸਮੂਹ ਹੈ ਜਿਸ ਵਿਚ ਉਸ ਦੇ ਹਿਤ-ਚਿੰਤਨ, ਸੁਖ-ਦੁੱਖ ਅਤੇ ਜੀਵਨ ਦੇ ਸਾਰੇ ਵਿਵਹਾਰ ਸ਼ਾਮਲ ਹੁੰਦੇ ਹਨ। ਜਨ-ਸਮੂਹ ਦਾ ਹਰ ਇਕ ਵਿਅਕਤੀ ਜਦ ਆਪਣੇ ਧਾਰਮਿਕ, ਸਮਾਜਿਕ, ਸੰਸਕ੍ਰਿਤਿਕ, ਰਾਜਨੈਤਿਕ ਸੰਬੰਧਾਂ ਨੂੰ ਇਕ ਦੂਜੇ ਨਾਲ ਸੰਬੰਧਿਤ ਕਰਦਾ ਹੈ, ਤਾਂ ਇਸ ਪ੍ਰਕਾਰ ਦੀ ਇਕ ਹੀ ਭਾਵਨਾ ਤੋਂ ਪਰਿਚਾਲਿਤ ਵਿਅਕਤੀਆਂ ਦੇ ਏਕੀਕ੍ਰਿਤ ਰੂਪ ਨੂੰ ਸਮਾਜ ਕਿਹਾ ਜਾਂਦਾ ਹੈ। ਅਜਿਹੇ ਸਮਾਜ ਨਾਲ ਹੀ ਸਾਹਿੱਤ ਦਾ ਡੂੰਘਾ ਸੰਬੰਧ ਹੈ। ਸਾਹਿੱਤਕਾਰ ਸਮਾਜ ਦੇ ਵਾਤਾਵਰਣ ਨੂੰ ਲੈ ਕੇ ਆਪਣੇ ਵਿਚਾਰਾਂ ਅਤੇ ਭਾਵਨਾਵਾਂ ਨਾਲ ਉਸ ਨੂੰ ਸੁਰਜੀਤ ਕਰ ਕੇ ਅਤੇ ਆਪਣੇ ਵਿਅਕਤਿਤਵ ਦੀ ਛਾਪ ਲਗਾ ਕੇ, ਜੋ ਕੁਝ ਵੀ ਭਾਸ਼ਾ ਦੇ ਮਾਧਿਅਮ ਦੁਆਰਾ ਪੇਸ਼ ਕਰਦਾ ਹੈ, ਉਹ ਸਾਹਿੱਤ ਹੈ। ਸਮਾਜ ਤੋਂ ਬਿਨਾ ਸਾਹਿੱਤ ਦੀ ਹੋਂਦ ਸੰਭਵ ਨਹੀਂ ਅਤੇ ਸਮਾਜ ਵਿਚ ਮਨੁੱਖ ਦੇ ਕਲਿਆਣ ਦੀ ਭਾਵਨਾ ਸਰਬ ਪ੍ਰਮੁਖ ਹੈ, ਇਸ ਲਈ ਸਾਹਿੱਤਕਾਰ ਸਮਾਜ ਦੇ ਇਸੇ ਕਲਿਆਣ-ਮਈ ਭਾਵ ਤੋਂ ਪ੍ਰੇਰਿਤ ਹੋ ਕੇ ਸਾਹਿੱਤ ਦੀ ਸਿਰਜਨਾ ਕਰਦਾ ਹੈ। ਇਸ ਤਰ੍ਹਾਂ ਸਾਹਿੱਤ ਵਿਚ ਮਨੁੱਖ ਦੀਆਂ ਅਨੁਭੂਤੀਆਂ, ਬੌਧਿਕ ਆਦਾਨ-ਪ੍ਰਦਾਨ ਅਤੇ ਵਿਵਹਾਰ ਦਾ ਸੱਚਾ, ਵਿਸ਼ਵਸਤ ਅਤੇ ਵਿਆਪਕ ਲੇਖਾ-ਜੋਖਾ ਰਹਿੰਦਾ ਹੈ।

'ਪੁਰਾਤਨ ਜਨਮਸਾਖੀ' ਦਾ ਰਚਨਾ ਉਦੇਸ਼ ਜਨ-ਕਲਿਆਣ ਲਈ ਗੁਰੂ ਨਾਨਕ ਦੇ ਵਿਅਕਤਿਤਵ ਨਾਲ ਜਾਣ-ਪਛਾਣ ਕਰਾਉਣਾ ਹੈ। ਅਜਿਹੀ ਜਾਣ-ਪਛਾਣ ਵੇਲੇ ਸਚੇਤ ਜਾਂ ਅਚੇਤ ਰੂਪ ਵਿਚ ਉਸ ਯੁਗ ਦੀਆਂ ਪਰਿਸਥਿਤੀਆਂ ਅਤੇ ਪ੍ਰਵਿੱਤੀਆਂ ਦਾ ਚਿਤ੍ਰਣ ਆਪਣੇ ਆਪ ਹੁੰਦਾ ਹੈ। ਇਹੀ ਯੁਗੀਨ ਸਮਾਜ ਦਾ ਬਿੰਬ ਜਾਂ ਯੁਗ-ਚਿਤ੍ਰਣ ਹੈ।

ਉਸ ਯੁਗ ਵਿਚ ਖਾਂਦੇ-ਪੀਂਦੇ ਘਰਾਂ ਦੇ ਬਚਿਆਂ ਨੂੰ ਛੇ ਸੱਤ ਵਰ੍ਹਿਆਂ ਦੀ ਉਮਰ ਵਿਚ ਪੜ੍ਹਨ ਲਈ ਘਲਿਆ ਜਾਂਦਾ ਸੀ। ਦੇਸੀ ਵਿਦਿਆ ਦੀ ਪ੍ਰਾਪਤੀ ਪਾਂਧਿਆਂ ਪਾਸੋਂ (ਸਾਖੀ ੨), ਅਤੇ ਵਿਦੇਸ਼ੀ ਭਾਸ਼ਾ ਦੀ ਸਿਖਿਆ ਕਾਜ਼ੀਆਂ ਪਾਸੋਂ (ਸਾਖੀ ੩) ਪ੍ਰਾਪਤ ਕਰਨ ਦੀ ਵਿਵਸਥਾ ਹੁੰਦੀ ਸੀ। ਦੇਸੀ ਪੜ੍ਹਾਈ ਧਰਮ ਸ਼ਾਸਤ੍ਰ ਤੋਂ ਲੈ ਕੇ ਜਮਾ-ਖਰਚ, ਰੋਜ਼ਨਾਵਾਂ, ਖਾਤਾ, ਲੇਖਾ ਆਦਿ ਤਕ ਵਿਆਪਤ ਸੀ। ਇਹ ਪੜ੍ਹਾਈ ਘਰਾਂ, ਮੰਦਿਰਾਂ ਜਾਂ ਮਸਜਿਦਾਂ ਵਿਚ ਕਰਵਾਈ ਜਾਂਦੀ ਸੀ, ਕੋਈ ਵਿਵਸਥਿਤ ਪਾਠਸ਼ਾਲਾ ਜਾਂ ਮਦਰਸਾ ਨਹੀਂ ਹੁੰਦਾ ਸੀ।

ਉਦੋਂ ਵਿਆਹ ਛੋਟੀ ਉਮਰ ਵਿਚ ਕਰ ਦਿੱਤੇ ਜਾਂਦੇ ਸਨ। ਗੁਰੂ ਨਾਨਕ ਦਾ

ਵਿਆਹ 12 ਵਰ੍ਹਿਆਂ ਦੀ ਆਯੂ ਵਿਚ ਹੋਇਆ (ਸਾਖੀ ੩)। ਵਿਆਹ ਵੇਲੇ ਆਡੰਬਰਾਂ ਨਾਲ ਜੰਞਾਂ ਚੜ੍ਹਾਈਆਂ ਜਾਂਦੀਆਂ ਸਨ। ਚੰਗੇ ਘਰਾਂ ਦੇ ਬੱਚਿਆਂ ਨੂੰ ਵੀ ਲੋੜ ਪੈਣ 'ਤੇ ਡੰਗਰ ਚਾਰਨ ਅਤੇ ਖੇਤੀ ਦੀ ਰਖਿਆ ਕਰਨ ਲਈ ਘਲ ਦਿੱਤਾ ਜਾਂਦਾ ਸੀ। ਕਣਕ ਦੀ ਫਸਲ ਆਮ ਹੁੰਦੀ ਸੀ, ਤੁਰਕਾਂ ਦਾ ਬਹੁਤ ਦਬਦਬਾ ਸੀ। ਗੁਰੂ ਨਾਨਕ ਦੀਆਂ ਮੱਝਾਂ ਦੁਆਰਾ ਖੇਤੀ ਉਜਾੜੇ ਜਾਣ 'ਤੇ ਰਾਇ ਬੁਲਾਰ ਨੇ ਬਾਬੇ ਕਾਲੂ ਨੂੰ ਇਸ ਤਰ੍ਹਾਂ ਚੇਤਾਵਨੀ ਕੀਤੀ—*ਭਾਈ ਵੇ, ਜਾਹਿ ਇਹੁ ਉਜਾੜਾ ਭਰਿ ਦੇਹਿ, ਨਾਹੀ ਤਾ ਏਹੁ ਤੁਰਕਾ ਪਾਸਿ ਜਾਇ ਖੜਾ ਹੋਸੀ)* ਸਾਖੀ ੪ ।ਜਾਗੀਰਦਾਰਾਂ ਜਾਂ ਪ੍ਰਸ਼ਾਸਕ ਵਿਚ ਸ਼ਿਕਾਰ ਖੇਡਣ ਦੀ ਰੁਚੀ ਆਮ ਸੀ (ਸਾਖੀ ੫)। ਸਰਕਾਰੀ ਅਧਿਕਾਰੀਆਂ ਦਾ ਰੋਹਬ ਦਾਬ ਬਹੁਤ ਸੀ (ਸਾਖੀ ੪੦)।

ਲੋਕੀਂ ਲੋਕ ਲਾਜ ਦਾ ਬਹੁਤ ਧਿਆਨ ਰਖਦੇ ਸਨ। ਹਿੰਦੂ ਆਮ ਤੌਰ 'ਤੇ ਖੇਤੀ, ਵਣਜ-ਵਪਾਰ ਅਤੇ ਨੌਕਰੀ ਨੂੰ ਰੋਜ਼ਗਾਰ ਦਾ ਸਾਧਨ ਬਣਾਉਂਦੇ ਸਨ (ਸਾਖੀ ੬)। ਬੀਮਾਰੀਆਂ ਦਾ ਇਲਾਜ ਵੈਦ ਕਰਦੇ ਸਨ ਕਿਉਂਕਿ ਯੂਨਾਨੀ ਵਿਧੀ ਉਦੋਂ ਪ੍ਰਚਲਿਤ ਨਹੀਂ ਹੋਈ ਸੀ (ਸਾਖੀ ੭)। ਇਸਤ੍ਰੀਆਂ ਦੀਆਂ ਭਾਵਨਾਵਾਂ ਦੀ ਘਟ ਹੀ ਕਦਰ ਕੀਤੀ ਜਾਂਦੀ ਸੀ (ਸਾਖੀ ੮)। ਨੌਕਰੀਆਂ ਪ੍ਰਾਪਤ ਕਰਨ ਲਈ ਸਿਫ਼ਾਰਸ਼ਾਂ ਅਤੇ ਨਜ਼ਰਾਨਿਆਂ ਦੀ ਲੋੜ ਪੈਂਦੀ ਸੀ। ਤਨਖਾਹ ਤੋਂ ਇਲਾਵਾ ਅਲੂਫ਼ਾ ਵੀ ਦੇਣ ਦੀ ਵਿਵਸਥਾ ਸੀ। ਲੋਕੀਂ ਇਸ਼ਨਾਨ ਕਰਨ ਲਈ ਦਰਿਆਵਾਂ ਉਤੇ ਜਾਂਦੇ ਸਨ (ਸਾਖੀ ੯)। ਅਮੀਰ ਹਿੰਦੂ ਲੋਕ ਆਪਣੇ ਘਰਾਂ ਉਪਰ ਧਨ ਦੀ ਪਰਿਮਾਣ-ਸੂਚਕ ਧੁਜਾ ਲਹਿਰਾਂਦੇ ਸਨ (ਸਾਖੀ ੩੭)। ਬ੍ਰਾਹਮਣ ਲੋਕ ਸੁਚਮਤਾ ਦਾ ਬਹੁਤ ਧਿਆਨ ਰਖਦੇ ਸਨ (ਸਾਖੀ ੩੮)। ਵਪਾਰ ਲਈ ਲੋਕੀਂ ਦੂਰ ਦੂਰ ਤਕ ਜਾਂਦੇ ਸਨ ਅਤੇ ਆਵਾਜਾਈ ਜਾਂ ਵਸਤੂਆਂ ਲੈ ਜਾਣ ਲਈ ਜਹਾਜ਼ ਅਤੇ ਬੋਹਿਥੇ ਵਰਤੋਂ ਵਿਚ ਲਿਆਏ ਜਾਂਦੇ ਸਨ (ਸਾਖੀ ੪੧)।

ਮੁਸਲਮਾਨ ਅਸਹਿਨਸ਼ੀਲ ਸਨ, ਆਪਣੇ ਧਰਮ ਦੇ ਵਿਰੁੱਧ ਕੋਈ ਗੱਲ ਸੁਣਨ ਲਈ ਤਿਆਰ ਨਹੀਂ ਸਨ (ਸਾਖੀ ੧੧)। ਅਤਿਥੀਆਂ ਅਤੇ ਫ਼ਕੀਰਾਂ ਦੀ ਸੇਵਾ ਚੰਗੀ ਤਰ੍ਹਾਂ ਕੀਤੀ ਜਾਂਦੀ ਸੀ (ਸਾਖੀ ੧੨)। ਠੱਗੀ ਆਮ ਸੀ। ਆਮ ਤੌਰ 'ਤੇ ਇਸ ਦੇ ਦੋ ਰੂਪ ਸਨ—ਸਰਾਵਾਂ (ਖੁਦਾਇ ਕੇ ਘਰਿ) ਬਣਾ ਕੇ ਮੁਸਾਫ਼ਰਾਂ ਨੂੰ ਰਾਤ ਨੂੰ ਲੁਟਣਾ (ਸਾਖੀ ੧੩) ਅਤੇ ਰਾਹ ਜਾਂਦਿਆਂ ਨੂੰ ਲੁਟਣਾ (ਸਾਖੀ ੨੨)। ਅਜਿਹੇ ਵੇਲੇ ਕਿਸੇ ਪ੍ਰਕਾਰ ਦੀ ਕੋਈ ਦਯਾ-ਭਾਵਨਾ ਠੱਗਾਂ ਦੇ ਮਨ ਵਿਚ ਨਹੀਂ ਹੁੰਦੀ ਸੀ, ਜਾਨ ਤੋਂ ਮਾਰਨੋ ਵੀ ਸੰਕੋਚ ਨਹੀਂ ਕੀਤਾ ਜਾਂਦਾ ਸੀ। ਸੂਫ਼ੀ ਫ਼ਕੀਰਾਂ ਦੇ ਡੇਰੇ ਬਹੁਤ ਸਨ। ਆਮ ਤੌਰ 'ਤੇ ਇਹ ਫ਼ਕੀਰ ਸੁਖਪਾਲਾਂ ਵਿਚ ਬੈਠ ਕੇ ਇਧਰ ਉਧਰ ਜਾਂਦੇ ਸਨ। ਇਨ੍ਹਾਂ ਦੀ ਇਲਾਕੇ ਵਿਚ ਬਹੁਤ ਮਾਨਤਾ ਸੀ। ਪਠਾਣਾਂ ਦੀਆਂ ਸੁਤੰਤਰ ਬਸਤੀਆਂ ਬਣ ਗਈਆਂ ਸਨ (ਸਾਖੀ ੩੪)। ਬਾਬਰ ਦੇ ਹਮਲੇ ਨਾਲ ਬਹੁਤ ਤਬਾਹੀ ਅਤੇ ਖ਼ੂਨ ਖਰਾਬਾ ਹੋਇਆ ਸੀ। ਕੈਦੀਆਂ ਤੋਂ ਮੁਸ਼ਕਤ ਤੇ ਕਠੋਰ ਕੰਮ ਕਰਵਾਏ ਜਾਂਦੇ ਸਨ। ਬਾਬਰ ਫ਼ਕੀਰੀ ਰੁਚੀਆਂ ਵਾਲਾ ਬਾਦਸ਼ਾਹ ਸੀ (ਸਾਖੀ ੩੫)। ਖ਼੍ਵਾਜਾ ਖ਼ਿਜ਼ਰ ਦੀ ਪੂਜਾ ਆਮ ਸੀ (ਸਾਖੀ ੪੨)। ਮੱਕੇ ਦੀ ਹਜ 'ਤੇ ਕੇਵਲ ਮੁਸਲਮਾਨ ਜਾਂਦੇ ਸਨ, ਹਿੰਦੂ ਨਹੀਂ (ਸਾਖੀ ੫੧)।

ਸੂਫੀਆਂ ਵਾਂਗ ਸਿੱਧਾਂ ਜੋਗੀਆਂ ਦੇ ਡੇਰੇ ਵੀ ਬਹੁਤ ਸਨ। ਇਹ ਕਰਾਮਾਤਾਂ ਅਤੇ ਅਲੌਕਿਕ ਗੱਲਾਂ ਦੇ ਦਿਖਾਵੇ ਵਿਚ ਬਹੁਤ ਵਿਸ਼ਵਾਸ ਰਖਦੇ ਸਨ। ਚੰਗੇ ਸਾਧਕ ਘਟ ਸਨ, ਪਾਖੰਡੀ ਅਤੇ ਆਡੰਬਰਧਾਰੀ ਬਹੁਤ ਮਿਲ ਜਾਂਦੇ ਸਨ (ਸਾਖੀ ੪੧)। ਦੇਵੀ ਦੀ ਉਪਾਸਨਾ ਵੀ ਆਮ ਸੀ (ਸਾਖੀ ੫੩)। ਜੈਨ ਮਤ ਦਾ ਵੀ ਪ੍ਰਚਾਰ ਹੁੰਦਾ ਸੀ (ਸਾਖੀ ੪੩)। ਚੇਲਿਆਂ ਦੀ ਕਠੋਰ ਪਰੀਖਿਆ ਲਈ ਜਾਂਦੀ ਸੀ (ਸਾਖੀ ੫੩)। ਖ਼ਿਦਮਤਗਾਰ ਅਤੇ ਦਾਸੀਆਂ ਰਖਣ ਦਾ ਰਵਾਜ ਵੀ ਸੀ।

ਲੋਕਾਂ ਦਾ ਧਰਮ ਵਿਚ ਪੂਰਾ ਵਿਸ਼ਵਾਸ ਸੀ। ਧਰਮ ਦੀ ਗੱਲ ਨਾਲ ਠੱਗਾਂ ਵਰਗੇ ਕਠੋਰ ਦਿਲ ਵਾਲੇ ਵਿਅਕਤੀ ਵੀ ਪੰਘਰ ਜਾਂਦੇ ਸਨ (ਸਾਖੀ ੨੨)। ਲੋਕ-ਧਰਮ ਭਾਵਨਾ ਵਿਚ ਵਹਿਮ, ਕਰਮ-ਕਾਂਡ, ਭਰਮ, ਪੂਜਾ ਆਦਿ ਵਿਸ਼ੇਸ਼ ਸਥਾਨ ਰਖਦੇ ਸਨ। ਧਰਮ ਵਿਚ ਲੋਕਾਂ ਦਾ ਅੰਧ ਵਿਸ਼ਵਾਸ ਸੀ। ਕਈ ਪਿੰਡਾਂ ਦੇ ਪਿੰਡ ਸਦਾਚਾਰੀ ਲੋਕਾਂ ਨਾਲ ਭਰੇ ਹੋਏ ਸਨ (ਸਾਖੀ ੨੭)। ਲੋਕ ਕਰਾਮਾਤਾਂ ਵਿਚ ਯਕੀਨ ਰਖਦੇ ਸਨ। ਸ਼ਾਸਤ੍ਰਾਰਥ ਅਤੇ ਅਧਿਆਤਮਿਕ ਗੋਸ਼ਟਾਂ ਆਮ ਹੁੰਦੀਆਂ ਸਨ। ਸਾਰਾ ਦੇਸ਼ ਜੰਗਲਾਂ ਅਤੇ ਖਤਰਨਾਕ ਥਾਵਾਂ ਨਾਲ ਭਰਿਆ ਹੋਇਆ ਸੀ (ਸਾਖੀ ੨੪, ੨੫)। ਜੰਗਲਾਂ ਵਿਚ ਕਈ ਫਲਦਾਰ ਬ੍ਰਿਛ ਵੀ ਹੁੰਦੇ ਸਨ (ਸਾਖੀ ੩੦)। ਰਾਖਸ਼ ਅਤੇ ਆਦਿ ਵਾਸੀ ਮਨੁੱਖ ਦਾ ਮਾਸ ਖਾਣੋਂ ਵੀ ਸੰਕੋਚ ਨਹੀਂ ਕਰਦੇ ਸਨ (ਸਾਖੀ ੪੫)।

ਪਿੰਡਾਂ ਵਿਚ ਵੇਸਵਾਵਾਂ ਖੁਲਮ-ਖੁਲਾ ਪੇਸ਼ਾ ਕਰਦੀਆਂ ਸਨ (ਸਾਖੀ ੨੧)। ਕਊਰ (ਕਾਮਰੂਪ) ਵਲ ਇਸਤ੍ਰੀਆਂ ਦਾ ਬੋਲਬਾਲਾ ਸੀ, ਜੋ ਆਪਣੇ ਜਾਦੂ ਟੂਣਿਆਂ ਦੇ ਪ੍ਰਭਾਵ ਅਧੀਨ ਸਭ ਨੂੰ ਆਪਣੇ ਕਾਬੂ ਕਰ ਲੈਂਦੀਆਂ ਸਨ (ਸਾਖੀ ੨੩)। ਕਈ ਪੂਰੇ ਪਿੰਡ ਭੈੜੀਆਂ ਰੁਚੀਆਂ ਵਾਲੇ ਲੋਕਾਂ ਨਾਲ ਭਰੇ ਹੋਏ ਸਨ (ਸਾਖੀ ੨੬)। ਹਾਥੀਆਂ ਨੂੰ ਪਾਲਣ ਵਾਲੇ ਅਕਸਰ ਸ਼ਹਿਰੋ ਬਾਹਰ ਆਪਣੀ ਬਸਤੀ ਬਣਾਉਂਦੇ ਸਨ (ਸਾਖੀ ੧੫)।

ਸਾਰਾਂਸ਼ ਰੂਪ ਵਿਚ ਕਿਹਾ ਜਾ ਸਕਦਾ ਹੈ ਕਿ ਸਾਖੀਕਾਰ ਨੇ ਇਸ ਰਚਨਾ ਦੁਆਰਾ ਆਪਣੇ ਯੁਗ ਦੀ ਸਮਾਜਿਕ, ਰਾਜਨੀਤਿਕ, ਧਾਰਮਿਕ, ਅਤੇ ਆਰਥਿਕ ਵਿਵਸਥਾ ਬਾਰੇ ਬੜੀ ਵਿਸ਼ਵਸਤ ਜਾਣਕਾਰੀ ਦੇ ਕੇ ਉਸ ਯੁਗ ਦਾ ਸੁੰਦਰ ਚਿਤਰ ਪ੍ਰਸਤੁਤ ਕੀਤਾ ਹੈ।

**ਫੁਟ ਨੋਟ**

1. 'The inspiration of biography as an instinctive desire to do honour to the memories of those who by character and exploits have distinguished themselves from the mass of their countrymen'—Development of English Biography Sir Sidney Lee, pp. 11-12.
2. 'The history of mankind is the history of its greatmen to find out these clean, the dirt from them, and place them on proper pedestal'—ibid, p. 11.

3. ਮੁਫ਼ਤਾਹ-ਉਲ-ਹਕੀਕਤ (ਕਸ਼ਫ਼ੁਲ ਮਹਿਜੂਬ ਕਾ ਉਰਦੂ ਖ਼ਲਾਸਾ), ਪੰਨਾ 43.
4. ਤਜ਼ਕਰਾ-ਤੁਲ-ਔਲੀਆ, ਪੰਨਾ 63.
5. ਹਿੰਦੀ ਸਾਹਿਤ੍ਯਕੋਸ਼, ਭਾਗ 2, ਪੰਨਾ 396.
6 ਪੁਰਾਤਨ ਜਨਮਸਾਖੀ, (ਆਲੋਚਨਾਤਮਕ ਅਧਿਐਨ), ਡਾ. ਜਗਜੀਤ ਸਿੰਘ, ਪੰਨਾ 1.
7. ਜਨਮਸਾਖੀਆਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਤਾਰਕਿਕ ਅਧਿਐਨ, ਡਾ. ਜਗਜੀਤ ਸਿੰਘ, ਪੰਨਾ 190.
8. ਕੁਰਾਨ ਮਜੀਦ, ਸੂਰਾ 17.
9. ਉਤਰੀ ਭਾਰਤ ਕੀ ਸੰਤ ਪਰੰਪਰਾ, ਆ. ਪਰਸ਼ੁਰਾਮ ਚਤੁਰਵੇਦੀ, ਪੰਨਾ 110.
10. ਉਹੀ, ਪੰਨਾ 111.
11. The Divine Master, Sewa Ram Singh, p. 149.
12. ਪੰਜਾਬੀ ਸਾਹਿੱਤ ਦਾ ਇਤਿਹਾਸ, ਭਾਗ 2, ਅਧਿਆਇ 5, (ਭਾਸ਼ਾ ਵਿਭਾਗ), ਪੰਨਾ 17.
13. ਜਨਮਸਾਖੀਆਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਤਾਰਕਿਕ ਅਧਿਐਨ, ਡਾ. ਜਗਜੀਤ ਸਿੰਘ, ਪੰਨੇ 188-189.
14. Asiatic Studies, Religious and Social, p. 326.
15. Guru Nanak and the Sikh Religion, p. 9.
16. A Critical and comparative Study of the Janamsakhis, Dr. Jagjit Singh, p. 197.
17. ਵਿਸਤਾਰ ਲਈ ਵੇਖੋ—ਮੂਲ ਪਾਠ ਦੀਆਂ ਪੱਦ-ਟਿੱਪਣੀਆਂ ਅਤੇ ਗੁਰੂ ਨਾਨਕ ਬਾਣੀ, ਸੰਪਾਦਕ ਡਾ. ਰਤਨ ਸਿੰਘ ਜੱਗੀ, ਪੰਨੇ 40-41.
18. (Puratan Janamsakhi—A Re-appraisal), 'ਪਰਖ' ਅੰਕ 2, 1967, ਪੰਨਾ 117-18.
19. 'Inspite of their manifest short-comings we are bound to rely on the Janam Sakhis for almost all of our information concerning these events for there is nothing to replace them and little to supplement them'.—Guru Nanak and the Sikh Religion, p. 9.
20. ਆਦਿ ਸਾਖੀਆਂ, ਭੂਮਿਕਾ, ਪੰਨਾ Li.
21. ਆਲੋਚਨਾ, ਅਕਤੂਬਰ, 1961 (ਪੁਰਾਤਨ ਜਨਮਸਾਖੀ), ਪੰਨਾ 8.

ਅਧਿਆਇ ੬

# ਨਾਇਕ ਦਾ ਸਰੂਪ-ਚਿਤ੍ਰਣ

**ਸਾਮਾਨ੍ਯ ਚਰਿਤ੍ਰ-ਚਿਤ੍ਰਣ:** ਇਸ ਜਨਮਸਾਖੀ ਵਿਚ ਅਨੇਕ ਵਿਅਕਤੀਆਂ ਦਾ ਉਲੇਖ ਹੋਇਆ ਹੈ। ਮਾਤਾ ਪਿਤਾ ਅਤੇ ਸਾਕ ਸੰਬੰਧੀਆਂ ਤੋਂ ਲੈ ਕੇ ਅਨੇਕ ਪ੍ਰਕਾਰ ਦੇ ਧਰਮ-ਆਗੂਆਂ, ਜੰਗਲੀ ਜਾਤੀਆਂ, ਡਾਕੂਆਂ ਦਾ ਮੇਲ ਗੁਰੂ ਨਾਨਕ ਨਾਲ ਹੋਇਆ ਹੈ ਜੋ ਪਹਿਲਾਂ ਭਾਵੇਂ ਗੁਰੂ ਜੀ ਦੀ ਅਧਿਆਤਮਿਕ ਪ੍ਰਤਿਭਾ ਤੋਂ ਪਰਿਚਿਤ ਨਹੀਂ ਸਨ, ਪਰ ਸਹਿਜੇ ਸਹਿਜੇ ਇਹ ਸਾਰੇ ਗੁਰੂ ਜੀ ਦੇ ਵਿਅਕਤਿਤਵ ਤੋਂ ਪ੍ਰਭਾਵਿਤ ਹੁੰਦੇ ਹਨ ਅਤੇ ਆਪਣੀ ਮਾਨਸਿਕ ਸਥਿਤੀ ਨੂੰ ਗੁਰੂ ਜੀ ਅਨੁਸਾਰ ਬਦਲ ਲੈਂਦੇ ਹਨ। ਇਥੇ ਪਰਿਵਰਤਨ ਚਰਿਤ੍ਰ-ਗਤ ਹੈ, ਭਾਗ-ਗਤ ਨਹੀਂ। ਇਹ ਸਾਰੇ ਚਰਿਤ੍ਰ ਵਿਕਾਸਸ਼ੀਲ ਹਨ, ਨਿਸਤਾਰਕ ਗੁਰੂ ਨਾਨਕ ਦੇ ਸੰਪਰਕ ਵਿਚ ਆ ਕੇ ਇਹ ਉਹੋ ਜਿਹੇ ਨਹੀਂ ਰਹਿੰਦੇ, ਜਿਹੋ ਜਿਹੇ ਆਉਂਦੇ ਹਨ। ਚਾਰਿਤ੍ਰਿਕ ਪਰਿਵਰਤਨਸ਼ੀਲਤਾ ਹੀ ਇਨ੍ਹਾਂ ਦਾ ਪ੍ਰਧਾਨ ਗੁਣ ਹੈ। ਇਹ ਮਨਮੁਖਤਾ ਦੇ ਚਰਿਤ੍ਰ ਵਰਗ ਵਿਚੋਂ ਨਿਕਲ ਕੇ ਗੁਰਮੁਖਤਾ ਦੇ ਵਰਗ ਵਿਚ ਦਾਖ਼ਲ ਹੁੰਦੇ ਹਨ, ਕੁਚਜ ਤੋਂ ਸੁਚਜ ਵਲ ਆਪਣੀ ਯਾਤ੍ਰਾ ਸੰਪੰਨ ਕਰਦੇ ਹਨ। ਪਰਿਵਰਤਨ ਲਿਆਉਣ ਉਪਰੰਤ ਸਾਖੀ ਦਾ ਕਰਤੱਵ ਖ਼ਤਮ ਹੋ ਜਾਂਦਾ ਹੈ। ਮੁੱਖ ਪਾਤਰ ਅਗੇ ਤੁਰ ਜਾਂਦਾ ਹੈ ਅਤੇ ਸਾਧਾਰਣ ਪਾਤਰ ਸੰਸਾਰਿਕ ਪ੍ਰਪੰਚ ਤੋਂ ਮੁਕਤ ਹੋ ਜਾਂਦਾ ਹੈ ਅਤੇ ਅਧਿਆਤਮ ਕਰਮ ਵਿਚ ਲੀਨ ਹੁੰਦਾ ਹੈ ਜਿਸ ਦਾ ਆਧਾਰ ਤੱਤਵ ਹੈ ਨਾਮ-ਸਿਮਰਨ। ਯਾਦ ਰਹੇ ਕਿ ਹਰ ਨਿਸਤਾਰਿਤ ਵਿਅਕਤੀ ਆਪਣੀ ਸਾਖੀ ਦੇ ਦਾਇਰੇ ਤਕ ਸੀਮਿਤ ਹੈ, ਦੂਜੀ ਸਾਖੀ ਦੇ ਦਾਇਰੇ ਵਾਲੇ ਨਿਸਤਾਰਿਤ ਵਿਅਕਤੀ ਨਾਲ ਉਸ ਦਾ ਕੋਈ ਸੰਬੰਧ ਨਹੀਂ, ਸਭ ਇਕ ਦੂਜੇ ਨਾਲੋਂ ਅਸੰਪਰਕਿਤ ਜਾਂ ਅਸੰਬੰਧਿਤ ਹਨ। ਪਰ ਇਸ ਦੇ ਬਾਵਜੂਦ ਉਨ੍ਹਾਂ ਸਾਰਿਆਂ ਵਿਚ ਇਕ ਸੰਬੰਧ-ਸੂਤਰ ਵੀ ਹੈ ਅਤੇ ਉਹ ਹੈ ਗੁਰੂ ਨਾਨਕ ਦਾ ਚਰਿਤ੍ਰ ਜਾਂ ਉਨ੍ਹਾਂ ਦੇ ਚਰਿਤ੍ਰ ਦੀ ਛੋਹ। ਉਹ ਸਭ ਇਕੋ ਹੀ ਅਗੰਮੀ ਚਾਨਣ ਨਾਲ ਉਦੀਪਤ ਜਾਂ ਉਜਵਲ ਹਨ। ਸੂਰਜ-ਮੁਖੀ ਫੁਲ ਵਾਂਗ ਉਹ ਇਕੋ ਸੂਰਜ ਵਲ ਆਕਰਸ਼ਿਤ ਹੋ ਕੇ ਆਪਣਾ ਵਖਰਾ ਅਸਤਿਤਵ ਰਖਦੇ ਹਨ, ਆਪਣਾ ਨਿਜੀ ਮਹੱਤਵ ਰਖਦੇ ਹੋਇਆਂ ਸਮੂਹ ਵਿਚ ਵਾਟਿਕਾ ਦੀ ਹੋਂਦ ਵੀ ਦਰਸਾਂਦੇ ਹਨ।

**ਮਰਦਾਨਾ:** ਜਨਮਸਾਖੀ ਵਿਚ ਨਾਇਕ ਤੋਂ ਇਲਾਵਾ ਮਰਦਾਨਾ ਹੀ ਅਧਿਕ ਉਲੇਖਯੋਗ ਵਿਅਕਤੀ ਹੈ। ਮਰਦਾਨਾ ਇਕ ਸਾਧਾਰਣ ਬੁੱਧੀ ਦਾ ਭੋਲਾ ਭਾਲਾ ਪਾਤਰ ਹੈ। ਉਸ 'ਤੇ ਤ੍ਰਿਗੁਣਾਤਮਕ ਮਾਯਾ ਦਾ ਪ੍ਰਭਾਵ ਹੈ। ਉਸ ਵਿਚ ਜਿਗਿਆਸੂ ਵਾਲੇ ਸਾਰੇ

ਲੱਛਣ ਉਪਲਬਧ ਹਨ। ਅਸਲੋਂ ਉਹ ਸੰਸਾਰਿਕ ਜਿਗਿਆਸੂ ਦੀ ਪ੍ਰੀਤਕਾਤਮਕ ਸ੍ਰਿਸ਼ਟੀ ਹੈ। ਉਹ ਮਨੁੱਖੀ ਮਨ ਵਿਚ ਪੈਦਾ ਹੋਣ ਵਾਲੇ ਸੰਭਾਵਿਤ ਸ਼ੰਕਿਆਂ ਦੇ ਸਮਾਧਾਨ ਲਈ ਬੜੇ ਨਾਟਕੀ ਢੰਗ ਨਾਲ ਪ੍ਰਸ਼ਨ ਕਰਦਾ ਹੈ ਅਤੇ ਗੁਰੂ ਨਾਨਕ ਤੋਂ ਉਸ ਦਾ ਉੱਤਰ ਦਿਵਾ ਕੇ ਤਤ-ਸੰਬੰਧੀ ਸਿੱਧਾਂਤ ਪ੍ਰਤਿਪਾਦਨ ਦਾ ਮਾਰਗ ਮੋਕਲਾ ਕਰਦਾ ਹੈ। ਸਾਹਿਤਿਕ ਦ੍ਰਿਸ਼ਟੀ ਤੋਂ ਉਹ ਇਸ ਰਚਨਾ ਦੇ ਵਿਵਰਣ ਦੀ ਰੋਚਕਤਾ ਵਧਾਉਂਦਾ ਹੈ। ਕਿਤੇ ਉਹ ਬੇਸਬਰਿਆਂ ਵਾਂਗ ਸਾਰੀਆਂ ਪ੍ਰਦੱਤ ਵਸਤਾਂ ਕੱਛੇ ਮਾਰ ਲੈਂਦਾ ਹੈ, ਕਿਤੇ ਭੁਖ ਨਾਲ ਵਿਆਕੁਲ ਹੈ, ਕਿਤੇ ਰਾਖਸ਼ ਅਤੇ ਕਲਿਯੁਗ ਤੋਂ ਡਰਦਾ ਹੈ, ਕਿਤੇ ਕੀਟ ਨਗਰ ਦੇ ਕੀੜੀਆਂ ਦੁਆਰਾ ਪਸਰੀ ਕਾਲਿਮਾ ਤੋਂ ਭਜਦਾ ਹੈ, ਕਿਤੇ ਗੁਰੂ ਜੀ ਦੇ ਚਰਿਤ੍ਰ ਅਤੇ ਕੌਤਕਾਂ ਨੂੰ ਸਮਝਣੋਂ ਅਸਮਰਥ ਹੈ। ਇਹ ਸਾਰੀਆਂ ਗੱਲਾਂ ਗੁਰੂ ਨਾਨਕ ਦੇ ਚਰਿਤ੍ਰ ਦੇ ਸਰੂਪ ਨੂੰ ਹੋਰ ਉਘਾੜਦੀਆਂ ਹਨ ਅਤੇ ਉਨ੍ਹਾਂ ਨੂੰ ਆਪਣੇ ਵਿਚਾਰਾਂ ਦੀ ਅਭਿਵਿਅਕਤੀ ਅਤੇ ਸਥਾਪਨਾ ਲਈ ਅਵਸਰ ਜੁਟਾਉਂਦੀਆਂ ਹਨ। ਸਪੱਸ਼ਟ ਹੈ ਕਿ ਇਸ ਜਨਮਸਾਖੀ ਦੇ ਸਾਰੇ ਪਾਤਰ ਗੁਰੂ ਨਾਨਕ ਦੇ ਵਿਅਕਤਿਤਵ ਨੂੰ ਉਘਾੜਨ ਵਿਚ ਕਿਸੇ ਨ ਕਿਸੇ ਰੂਪ ਵਿਚ ਆਪਣਾ ਯੋਗਦਾਨ ਦਿੰਦੇ ਹਨ।

**ਨਾਇਕ ਗੁਰੂ ਨਾਨਕ:** ਇਸ ਰਚਨਾ ਦੇ ਨਾਇਕ ਗੁਰੂ ਨਾਨਕ ਹਨ ਜਿਨ੍ਹਾਂ ਦੇ ਚਰਿਤ੍ਰ ਵਿਚ ਸਥਿਤੀ ਅਨੁਸਾਰ ਕੋਈ ਪਰਿਵਰਤਨ ਨਹੀਂ ਹੁੰਦਾ। ਉਨ੍ਹਾਂ ਦਾ ਚਰਿਤ੍ਰ ਪਰਿਵਰਤਨ ਜਾਂ ਪ੍ਰਭਾਵ ਤੋਂ ਅਤੀਤ ਹੈ। ਉਹ ਭਾਗ-ਮੁਕਤ ਅਤੇ ਤ੍ਰਿਗੁਣ-ਅਤੀਤ ਵੀ ਹਨ। ਭਾਗ ਉਨ੍ਹਾਂ ਦੇ ਅਧੀਨ ਹੈ। ਉਹ ਹੋਰਾਂ ਦੇ ਭਾਗ ਬਦਲਣ ਦੇ ਸਮਰਥ ਹਨ। ਇਸ ਲਈ ਚਰਿਤ੍ਰ ਵਿਕਾਸ ਦੀ ਕਲਾ-ਜੁਗਤ ਉਨ੍ਹਾਂ ਉਤੇ ਲਾਗੂ ਨਹੀਂ ਹੁੰਦੀ। ਬਿਪਤਾ ਦੀ ਗੰਭੀਰ ਸਥਿਤੀ-ਉਤਪੰਨ ਹੋ ਕੇ ਛਾਈਂ ਮਾਈਂ ਹੋ ਜਾਂਦੀ ਹੈ। ਬਿਪਤਾ ਦੇ ਪ੍ਰਭਾਵ ਨੂੰ ਖੰਡਿਤ ਕਰਨ ਲਈ ਡਾ. ਹਰਿਭਜਨ ਸਿੰਘ ਅਨੁਸਾਰ ਜਨਮਸਾਖੀਕਾਰ ਦੋ ਕਲਾ-ਰੂੜ੍ਹੀਆਂ ਨੂੰ ਵਰਤਦਾ ਹੈ—ਇਕ ਕਰਾਮਾਤ ਅਤੇ ਦੂਜੀ ਬਾਣੀ। ਇਨ੍ਹਾਂ ਦੋਹਾਂ ਵਿਚੋਂ ਕੋਈ ਇਕ ਬਿਪਤਾ ਦਾ ਨਿਵਾਰਣ ਕਰ ਦਿੰਦੀ ਹੈ।[1] ਨਾਇਕ ਗੁਰੂ ਨਾਨਕ ਪੂਰਵ-ਵਤ ਆਪਣੀ ਜੋਤਿ ਵਿਸਤਾਰਨ ਲਈ ਕਰਮ-ਰਤ ਦਿਸ ਪੈਂਦੇ ਹਨ। ਇਸ ਤਰ੍ਹਾਂ ਨਾਇਕ ਦਾ ਚਰਿਤ੍ਰ ਸਦਾ ਸਥਿਰ ਹੈ।

ਕਰਾਮਾਤੀ ਅਤੇ ਚਮਤਕਾਰ ਪ੍ਰਧਾਨ ਘਟਨਾਵਾਂ ਦੀ ਅਧਿਕਤਾ ਕਾਰਣ ਇਹ ਜਨਮਸਾਖੀ ਇਤਿਹਾਸਿਕ ਸਤਿਅਤਾ ਦੀ ਦ੍ਰਿਸ਼ਟੀ ਤੋਂ ਵਿਸ਼ਵਸਤ ਨਹੀਂ ਹੈ, ਪਰ ਇਸ ਸਭ ਦੇ ਬਾਵਜੂਦ ਇਹ ਗੁਰੂ ਜੀ ਦੇ ਵਿਅਕਤਿਤਵ ਉਤੇ ਅਵੱਸ਼ ਹੀ ਬੜਾ ਯਥਾਰਥ ਪ੍ਰਕਾਸ਼ ਪਾਉਂਦੀ ਹੈ ਕਿਉਂਕਿ ਇਥੇ ਸਾਖੀਕਾਰ ਨੇ ਗੁਰੂ ਨਾਨਕ ਦੇ ਨਾਇਕਤਵ ਦਾ ਚਿਤ੍ਰਣ ਜਨ-ਮਾਨਸ ਅਤੇ ਵਾਤਾਵਰਣ ਉਤੇ ਪਏ ਪ੍ਰਭਾਵ ਦੀ ਕਲਾ-ਜੁਗਤ ਰਾਹੀਂ ਕੀਤਾ ਹੈ। ਗੁਰੂ ਜੀ ਦੇ ਸਰੂਪ-ਚਿਤ੍ਰਣ ਦਾ ਅਧਿਐਨ ਸੁਵਿਧਾ ਲਈ ਹੇਠਾਂ ਲਿਖੇ ਸਿਰਲੇਖਾਂ ਅਧੀਨ ਕੀਤਾ ਜਾ ਸਕਦਾ ਹੈ—

(i) ਪਾਰਬ੍ਰਹਮ ਦਾ ਨਿਜ ਭਗਤ,

(ii) ਜਗਤ ਨਿਸਤਾਰਕ ਅਲੌਕਿਕ ਮਹਾਂ ਪੁਰਖ,
(iii) ਬ੍ਰਹਮ ਵਿਦਿਆ ਦਾ ਗਿਆਤਾ,
(iv) ਸਾਰਿਆਂ ਪਾਤਰਾਂ ਦੁਆਰਾ ਸਲਾਹਿਆ ਗਿਆ ਵਿਅਕਤਿਤਵ,
(v) ਵਿਚਿਤ੍ਰ ਕਰਾਮਾਤੀ,
(vi) ਸਰਬ ਸਾਂਝਾ ਲੋਕ-ਨਾਇਕ,
(vii) ਵਿਲੱਖਣ ਭੇਖਧਾਰੀ ਅਤੇ ਅਦਭੁਤ ਆਹਾਰੀ।

**ਪਾਰਬ੍ਰਹਮ ਦਾ ਨਿਜ ਭਗਤ :** ਸਾਖੀਕਾਰ ਨੇ ਅਨੇਕ ਸਥਲਾਂ 'ਤੇ ਗੁਰੂ ਜੀ ਨੂੰ ਪਾਰਬ੍ਰਹਮ ਦੇ ਨਿਜ ਭਗਤ ਜਾਂ ਮਹਾਨ ਭਗਤ ਦੇ ਰੂਪ ਵਿਚ ਚਿਤਰਿਆ ਹੈ। ਜਨਮਸਾਖੀ ਦੇ ਆਰੰਭ ਵਿਚ ਹੀ ਲਿਖਿਆ ਹੈ—*ਕਲਿਜੁਗ ਵਿਚਿ ਬਾਬਾ ਨਾਨਕੁ ਹੋਇ ਜਨਮਿਆ ਪਾਰਬ੍ਰਹਮ ਕਾ ਨਿਜ ਭਗਤ।* ਅਵਤਰਣ ਵਾਲੀ ਪਹਿਲੀ ਸਾਖੀ ਤੋਂ ਵੀ ਇਸ ਸਥਾਪਨਾ ਦੀ ਪੁਸ਼ਟੀ ਹੁੰਦੀ ਹੈ—*ਹਿੰਦੂ ਕਹਨਿ ਜੋ ਕੋਈ ਦੇਵਤਾ ਸਰੂਪ ਪੈਦਾ ਹੋਇਆ ਹੈ। ਮੁਸਲਮਾਨਿ ਕਹਨਿ ਜੋ ਕੋਈ ਖੁਦਾਇ ਕਾ ਸਾਦਕੁ ਪੈਦਾ ਹੋਆ ਹੈ।* ਪਾਂਧੇ ਵਾਲੀ ਸਾਖੀ (੨) ਵਿਚ ਜਦੋਂ ਪਾਂਧੇ ਨੇ ਗੁਰੂ ਨਾਨਕ ਤੋਂ ਸਾਧਾਰਣ ਵਿਦਿਆ ਪਾਠ ਦੀ ਥਾਂ ਬ੍ਰਹਮ ਗਿਆਨ ਦੀ ਵਿਆਖਿਆ ਸੁਣੀ ਤਾਂ *ਪੰਡਿਤੁ ਹੈਰਾਨ ਹੋਇ ਗਇਆ। ਕਹਿਉਸੁ—ਏਹੁ ਵਡਾ ਭਗਤੁ ਹੈ।...ਨਮਸਕਾਰੁ ਕੀਤੋਸੁ, ਜੁ ਕੋਈ ਪੂਰਾ ਹੈ।* ਜਦੋਂ ਵੇਈਂ ਨਦੀ ਦੁਆਰਾ ਅਲੋਪ ਹੋ ਕੇ ਗੁਰੂ ਨਾਨਕ ਪਰਮਾਤਮਾ ਦੀ ਦਰਗਾਹ ਵਿਚ ਪਹੁੰਚ ਕੇ ਉਸ ਦੇ ਨਾਮ ਦਾ ਪਿਆਲਾ ਪੀਂਦੇ ਹਨ, ਤਾਂ ਪਰਮਾਤਮਾ ਉਨ੍ਹਾਂ ਉਤੇ ਕ੍ਰਿਪਾਲੂ ਹੋ ਕੇ ਆਖਦੇ ਹਨ—

> *ਨਾਨਕੁ, ਮੈ ਤੇਰੇ ਨਾਲਿ ਹਾਂ। ਮੈ ਤੇਰੇ ਤਾਈਂ ਨਿਹਾਲੁ ਕੀਤਾ ਹੈ ਅਰੁ ਜੋ ਤੇਰਾ ਨਾਉ ਲੇਵੇਗਾ ਸੋ ਭੀ ਮੈ ਨਿਹਾਲੁ ਕੀਤੇ ਹੈਨਿ। ਤੂ ਜਾਇ ਕਰਿ ਮੇਰਾ ਨਾਮੁ ਜਪਿ ਅਰੁ ਲੋਕਾ ਥੀ ਭੀ ਜਪਾਇ। ਅਰੁ ਸੰਸਾਰ ਥੀ ਨਿਰਲੇਪੁ ਰਹੁ, ਨਾਮ ਦਾਨ ਇਸਨਾਨੁ ਸੇਵਾ ਸਿਮਰਨੁ ਵਿਚਿ ਰਹੁ। ਮੈ ਤੇਰੇ ਤਾਈ ਆਪਣਾ ਨਾਮੁ ਦੀਆ ਹੈ। ਤੂ ਏਹਿ ਕਿਰਤਿ ਕਰਿ।... ਨਾਨਕ, ਜਿਸ ਉਪਰਿ ਤੇਰੀ ਨਦਰਿ, ਤਿਸੁ ਉਪਰਿ ਮੇਰੀ ਨਦਰਿ। ਜਿਸ ਉਪਰਿ ਤੇਰਾ ਕਰਮੁ, ਤਿਸ ਉਪਰਿ ਮੇਰਾ ਕਰਮੁ। ਮੇਰਾ ਨਾਉ ਪਾਰਬ੍ਰਹਮ ਪਰਮੇਸਰੁ ਅਰੁ ਤੇਰਾ ਨਾਉ ਗੁਰੂ ਪਰਮੇਸਰੁ।*
>
> —(ਸਾਖੀ ੧੦)

ਸਾਖੀ ੨੧ ਵਿਚ ਉਨ੍ਹਾਂ ਨੂੰ 'ਗੁਰੂ ਪਰਮੇਸਰ' ਕਿਹਾ ਗਿਆ ਹੈ—*ਸੋ ਆਵੈ ਗੁਰੂ ਪਰਮੇਸਰੁ ਕੀ ਸੇਵਾ ਕਰਣੁ।* ਸਾਖੀ ੨੨ ਵਿਚ ਰਾਮ-ਗਣਾਂ ਨੇ ਵੀ ਉਨ੍ਹਾਂ ਨੂੰ 'ਗੁਰੂ ਪਰਮੇਸਰ' ਕਿਹਾ ਹੈ—*ਜਿਸੁ ਗੁਰੂ ਪਰਮੇਸਰ ਕਉ ਤੁਮ ਮਾਰਣ ਆਏ ਹੋ, ਤਿਸੁ ਕੀ ਦ੍ਰਿਸਟਿ ਇਸੁ ਕੀ ਚਿਖਾ ਕਾ ਧੂੰਆ ਪਇਆ ਹੈ।* ਸਾਖੀ ੨੪ ਵਿਚ ਕਲਿਯੁਗ ਨੇ ਉਨ੍ਹਾਂ ਨੂੰ *ਕਰਤੇ ਪੁਰਖੁ ਕਾ ਵਜੀਰੁ* ਕਹਿ ਕੇ ਨਮਸਕਾਰ ਕੀਤੀ। ਸਾਖੀ ੩੨ ਵਿਚ ਸ਼ੇਖ ਬ੍ਰਹਮ ਨੇ ਪਰਮਾਤਮਾ ਅਤੇ ਗੁਰੂ ਜੀ ਨੂੰ ਅਭਿੰਨ ਮੰਨਦੇ ਹੋਇਆਂ ਕਿਹਾ ਹੈ—*ਨਾਨਕ, ਤੁਧੁ ਖੁਦਾਇ ਪਾਇਆ ਹੈ। ਤੁਧੁ ਅਰੁ ਖੁਦਾਇ ਵਿਚਿ ਭੇਦੁ ਕੁਛੁ ਨਾਹੀ।* ਸਾਖੀ ੪੧ ਵਿਚ ਗੁਰੂ ਜੀ ਸੰਬੰਧੀ ਚਰਚਾ ਹੋ

ਰਹੀ ਹੈ—*ਵਾਹੁ ਨਾਨਕ ਜੀ ਵਾਹ, ਵਡਾ ਭਗਤੁ ਪੈਦਾ ਹੋਇਆ ਹੈ।* ਸਾਖੀ ੫੧ ਵਿਚ ਮੱਕੇ ਦੇ ਯਾਤ੍ਰਾ-ਮਾਰਗ ਵਿਚ ਗੁਰੂ ਜੀ ਨੂੰ ਮਿਲਿਆ ਹਾਜੀ ਹੱਥ ਫਾਟਦਾ ਹੋਇਆ ਕਹਿੰਦਾ ਹੈ—*ਜੋ ਖੁਦਾਇ ਕਾ ਦੀਦਾਰੁ ਹੋਆ ਆਹਾ, ਪਰੁ ਝਲਿ ਨ ਸਕਿਆ, ਛਲਿ ਗਇਆ।*

**ਜਗਤ ਨਿਸਤਾਰਕ ਅਲੌਕਿਕ ਮਹਾਂ ਪੁਰਖ:** ਗੁਰੂ ਨਾਨਕ ਦੇ ਜਨਮ ਸਮੇਂ ਵਾਤਾਵਰਣ ਦਾ ਜੋ ਚਿਤ੍ਰਣ ਕੀਤਾ ਗਿਆ ਹੈ ਉਹ ਗੁਰੂ ਜੀ ਦੇ ਅਲੌਕਿਕ ਵਿਅਕਤਿਤਵ ਉਤੇ ਪ੍ਰਕਾਸ਼ ਪਾਉਂਦਾ ਹੈ—*ਬਾਬਾ ਨਾਨਕੁ ਜਨਮਿਆ ਵੈਸਾਖ ਮਾਹਿ ਤ੍ਰਿਤੀਆ, ਚਾਦਨੀ ਰਾਤਿ, ਅੰਮ੍ਰਿਤ ਵੇਲਾ, ਪਹਰੁ ਰਾਤਿ ਰਹਦੀ ਕਉ ਜਨਮਿਆ। ਅਨਹਦ ਸਬਦ ਪਰਮੇਸੁਰ ਕੇ ਦਰਬਾਰਿ ਵਾਜੇ। ਤੇਤੀਸ ਕਰੋੜੀ ਦੇਵਤਿਆ ਨਮਸਕਾਰ ਕੀਆ। ਚਉਸਠਿ ਜੋਗਣੀ ਬਾਵੰਜਹ ਵੀਰਾ ਛਿਆ ਜਤੀਆ, ਚਉਰਾਸੀਆ ਸਿਧਾ, ਨਵਾ ਨਾਥਾਂ, ਨਮਸਕਾਰੁ ਕੀਆ ਜੋ ਵਡਾ ਭਗਤ ਜਗਤੁ ਨਿਸਤਾਰਣ ਕਉ ਆਇਆ।* ਜਗਤ ਨਿਸਤਾਰਣ ਦੀ ਗੱਲ ਜਨਮਸਾਖੀ ਦੇ ਆਰੰਭ ਵਿਚ ਵੀ ਕਹਿ ਦਿੱਤੀ ਗਈ ਹੈ— *ਸ੍ਰੀ ਸਤਿਗੁਰੂ ਜਗਤੁ ਨਿਸਤਾਰਣ ਕਉ ਆਇਆ।* ਇਸ ਤੋਂ ਇਲਾਵਾ, ਜਦੋਂ ਗੁਰੂ ਨਾਨਕ ਦੁਆਰਾ ਕੋਈ ਵਿਲੱਖਣ ਘਟਨਾ ਘਟਿਤ ਹੁੰਦੀ ਹੈ, ਤਾਂ ਉਸ ਤੋਂ ਪ੍ਰਭਾਵਿਤ ਲੋਕੀਂ ਗੁਰੂ ਨਾਨਕ ਦੇ ਚਰਿਤ੍ਰ ਵਿਚ ਕਿਸੇ ਮਹਾਂ ਪੁਰਖ ਦੀ ਕਲਪਨਾ ਕਰਨਾ ਆਰੰਭ ਕਰ ਦਿੰਦੇ ਹਨ ਅਤੇ ਅਜਿਹੇ ਅਵਸਰਾਂ 'ਤੇ ਜਿਗਿਆਸੂ ਲੋਕ ਜੋ ਉਦਗਾਰ ਪ੍ਰਗਟ ਕਰਦੇ ਹਨ, ਉਨ੍ਹਾਂ ਨਾਲ ਗੁਰੂ ਜੀ ਦਾ ਵਿਅਕਤਿਤਵ ਹੋਰ ਮਹਾਨ ਮਹਿਸੂਸ ਹੋਣ ਲਗਦਾ ਹੈ। ਉਦਾਹਰਣ ਵਜੋਂ ਤਲਵੰਡੀ ਖੇਤਰ ਦੇ ਪ੍ਰਬੰਧਕ ਰਾਇ ਬੁਲਾਰ ਭੱਟੀ ਪਾਸ ਗੁਰੂ ਜੀ ਵਿਰੁੱਧ ਇਕ ਕ੍ਰਿਸਾਣ ਸ਼ਿਕਾਇਤ ਕਰਦਾ ਹੈ ਕਿ ਗੁਰੂ ਜੀ ਦੀਆਂ ਮੱਝਾਂ ਨੇ ਉਸ ਦਾ ਖੇਤ ਉਜਾੜ ਦਿੱਤਾ ਹੈ। ਗੁਰੂ ਜੀ ਖੇਤ ਦੇ ਨ ਨਸ਼ਟ ਹੋਣ ਦਾ ਵਿਸ਼ਵਾਸ ਦਿਵਾਉਂਦੇ ਹਨ। ਕ੍ਰਿਸਾਣ ਆਪਣੇ ਖੇਤ ਨੂੰ ਫਿਰ ਹਰਿਆ ਭਰਿਆ ਵੇਖ ਕੇ ਲਜਿਤ ਹੋ ਜਾਂਦਾ ਹੈ। ਰਾਇ ਬੁਲਾਰ ਵੀ ਉਸ ਨੂੰ ਝੂਠਾ ਠਹਿਰਾਉਂਦਾ ਹੈ। ਦੂਜੇ ਦਿਨ ਸ਼ਿਕਾਰ ਉਤੇ ਗਏ ਰਾਏ ਬੁਲਾਰ ਨੇ ਬਨ ਵਿਚ ਉਸ ਬ੍ਰਿਛ ਦੀ ਛਾਂ ਨੂੰ ਨਿਸਚਲ ਵੇਖਿਆ, ਜਿਸ ਹੇਠਾਂ ਗੁਰੂ ਜੀ ਸੁਤੇ ਪਏ ਸਨ, ਜਦ ਕਿ ਹੋਰਨਾਂ ਬ੍ਰਿਛਾਂ ਦੀ ਛਾਂ ਢਲ ਗਈ ਸੀ। ਇਸ ਵਿਚਿਤ੍ਰ ਘਟਨਾ ਨੂੰ ਵੇਖ ਕੇ ਰਾਇ ਬੁਲਾਰ ਆਪਣੇ ਸਾਥੀਆਂ ਨੂੰ ਬਰਬਸ ਕਹਿਣ ਲਗਾ—

> *ਯਾਰੋ, ਕਲ ਵਾਲੀ ਭੀ ਗਲ ਡਿਠੀ ਹੈ ਅਰੁ ਏਹੁ ਭੀ ਵੇਖੋ, ਏਹੁ ਖਾਲੀ ਨਾਹੀ। ਤਬਿ ਰਾਇ ਬੁਲਾਰ ਭਟੀ ਘਰਿ ਆਇਆ। ਆਇ ਕਰਿ ਕਾਲੂ ਨੂੰ ਸਦਾਇਆ ਅਰੁ ਆਖਿਆ—ਕਾਲੂ, ਮਤੁ ਇਸੁ ਪੁਤ੍ਰ ਨੋ ਫਿਟੁ ਮਰੁ ਦੇਦਾ ਹੋਵੇ। ਏਹੁ ਮਹਾਪੁਰਖੁ ਹੈ। ਜਿਸ ਦਾ ਸਦਕਾ ਮੇਰਾ ਸਹਰੁ ਵਸਦਾ ਹੈ। ਕਾਲੂ ਤੂ ਭੀ ਨਿਹਾਲੁ ਹੋਆ ਹੈ ਅਤੇ ਮੈ ਭੀ ਨਿਹਾਲੁ ਹੋਆ, ਜਿਸੁ ਦੇ ਸਹਰ ਵਿਚਿ ਏਹੁ ਪੈਦਾ ਹੋਆ ਹੈ।*
>
> —(ਸਾਖੀ ੫)

ਸਾਖੀ ੧੯ ਵਿਚ ਗੁਰੂ ਨਾਨਕ ਦੀ ਦੈਵੀ ਸ਼ਕਤੀ ਨੂੰ ਵੇਖਦੇ ਹੋਇਆਂ ਸਿੱਧ

ਆਖਦੇ ਹਨ—*ਇਹ ਕੋਈ ਮਹਾਪੁਰਖ ਹੈ, ਜਿਸ ਕੈ ਬੈਠਿਆ ਸਾਥਿ ਬੜੁ ਹਰਿਆ ਹੋਇਆ ਭੰਡਾਰੇ ਕਾ।* ਸਾਖੀ ੨੨ ਅਨੁਸਾਰ ਜਦ ਠੱਗਾਂ ਨੂੰ ਰਾਮਗਣਾਂ ਤੋਂ ਪਤਾ ਚਲਿਆ ਕਿ ਜਿਸ ਵਿਅਕਤੀ ਨੂੰ ਉਹ ਮਾਰਨ ਆਏ ਹਨ, ਉਸ ਦੀ ਨਜ਼ਰ ਪੈਣ ਨਾਲ ਕੁੰਭੀ ਨਰਕ ਨੂੰ ਜਾ ਰਿਹਾ ਪ੍ਰਾਣੀ ਸੁਅਰਗ ਦਾ ਅਧਿਕਾਰੀ ਬਣ ਗਿਆ ਹੈ ਤਾਂ ਉਨ੍ਹਾਂ ਮੁੜ ਕੇ ਆਪਣੇ ਹੋਰਨਾਂ ਸਾਥੀਆਂ ਨੂੰ ਦਸਿਆ ਕਿ *ਏਹੁ ਮਹਾਪੁਰਖ ਹੈ।* ਸਾਖੀ ੪੧ ਵਿਚ ਭਗੀਰਥ ਨੇ ਲਾਹੌਰ ਦੇ ਬਾਣੀਏ ਨੂੰ ਗੁਰੂ ਜੀ ਦਾ ਪਰਿਚਯ ਦਿੰਦੇ ਹੋਇਆਂ ਕਿਹਾ ਕਿ *ਮੇਰਾ ਗੁਰੂ ਮਹਾ ਪੁਰਖ ਪੂਰਨ ਹੈ, ਨਿਰੰਜਨ ਰੂਪ ਹੈ* ਅਤੇ ਜਦ ਬਾਣੀਏ ਨੇ ਗੁਰੂ ਜੀ ਦੇ ਦਰਸ਼ਨ ਕੀਤੇ ਤਾਂ ਉਸ ਦੇ ਕਪਾਟ ਖੁਲ ਗਏ *ਜੁ ਏਹੁ ਮਹਾਪੁਰਖ ਅੰਤਰਿਜਾਮੀ ਹੈ।* ਇਸ ਸਾਖੀ ਵਿਚ ਗੁਰੂ ਜੀ ਨੂੰ ਇਕ ਸਥਲ ਤੇ 'ਅਬਿਨਾਸੀ ਪੁਰਖ' ਵੀ ਕਿਹਾ ਗਿਆ ਹੈ, ਜਿਸ ਦੇ ਅਨੇਕ ਰੂਪ ਹਨ ਅਤੇ ਉਹ ਕਿਸੇ ਰੂਪ ਵਿਚ ਆ ਕੇ ਰਾਜੇ ਸ਼ਿਵਨਾਭ ਨੂੰ ਦਰਸ਼ਨ ਦੇ ਸਕਦਾ ਹੈ, ਉਸ ਨੂੰ ਪਛਾਣਨ ਦੀ ਕੇਵਲ ਅੱਖ ਚਾਹੀਦੀ ਹੈ।

**ਬ੍ਰਹਮ ਵਿਦਿਆ ਦਾ ਗਿਆਤਾ:** ਜਦੋਂ ਗੁਰੂ ਜੀ ਨੂੰ ਪਾਂਧੇ ਪਾਸ ਪੜ੍ਹਨ ਪਾਇਆ ਗਿਆ, ਤਾਂ ਇਕ ਦਿਨ ਉਨ੍ਹਾਂ ਨੂੰ ਚੁਪ ਸਾਧੇ ਬੈਠੀ ਅਵਸਥਾ ਵਿਚ ਵੇਖ ਕੇ ਪਾਂਧੇ ਨੇ ਪੁਛਿਆ—

> *ਨਾਨਕ, ਤੂ ਪੜਦਾ ਕਿਉ ਨਾਹੀ। ਤਬਿ ਗੁਰੂ ਨਾਨਕ ਕਹਿਆ—ਪਾਧਾ, ਤੂ ਕਿਛੁ ਪੜਿਆ ਹੈ, ਜੋ ਮੇਰੇ ਤਾਈ ਪੜ੍ਹਾਇਆ ਚਾਹਦਾ ਹੈ। ਤਬਿ ਪਾਧੈ ਕਹਿਆ—ਮੈ ਸਭੁ ਕਿਛੁ ਪੜਿਆ ਹਾ। ਜੋ ਕੁਛੁ ਹੈ ਬੇਦ ਸਾਸਤ੍ਰ ਸਭੁ ਕੁਛੁ ਪੜਿਆ ਹਾ। ਜਮਾ-ਖਰਚ ਰੋਜਨਾਵਾ ਖਾਤਾ ਲੇਖਾ, ਮੈ ਸਭੁ ਕੁਛੁ ਪੜਿਆ ਹਾ। ਤਬਿ ਗੁਰੂ ਨਾਨਕ ਕਹਿਆ—ਪਾਧਾ, ਇਨੀ ਪੜੇ ਗਲਿ ਫਾਹੇ ਪਉਦੇ ਹੈਨਿ। ਇਹ ਜੋ ਪੜਣਾ ਹੈ ਸੋ ਸਭੁ ਬਾਦਿ ਹੈ...ਬਿਨਾ ਪਰਮੇਸਰੁ ਕੇ ਨਾਮ ਸਭੁ ਬਾਦਿ ਹੈ।... ਉਹ ਜੋ ਲਿਖਣਾ ਹੈ ਸੋ ਸਚ ਕਾ ਹੈ। ਸੋ ਐਸਾ ਜੋ ਮਾਇਆ ਕਾ ਮੋਹ ਜਾਲਿ ਕਰਿ ਮਸੁ ਕਰੀਐ ਅਰੁ ਤਪਸਿਆ ਕਾ ਕਾਗਦੁ ਕਰੀਐ। ਅਰੁ ਜੋ ਕਿਛੁ ਇਛਿਆ ਅੰਤਰਿ ਕਿਛੁ ਭਾਓ ਹੈ ਤਿਸ ਦੀ ਕਲਮ ਕਰੀਐ। ਅਰੁ ਚਿਤ ਲਿਖਣਿਹਾਰ ਕਰਹੁ ਅਰੁ ਲਿਖੀਐ ਸੋ ਕਿਆ ਲਿਖੀਐ। ਪਰਮੇਸਰ ਕਾ ਨਾਉ ਲਿਖੀਐ, ਸਲਾਹ ਲਿਖੀਐ, ਜਿਤੁ ਲਿਖੇ ਸਭਿ ਵਿਕਾਰੁ ਮਿਟਿ ਜਾਹਿ। ਬੇਅੰਤ ਸੋਭਾ ਲਿਖੇ ਜਿਤੁ ਲਿਖੇ ਤਨੁ ਸੁਖੀ ਹੋਇ।*

ਇਸ ਸਾਖੀ ਦੇ ਸਾਰੇ ਵਾਰਤਾਲਾਪ ਤੋਂ ਸਿੱਧ ਹੁੰਦਾ ਹੈ ਕਿ ਗੁਰੂ ਨਾਨਕ ਤੱਤਵ ਗਿਆਨ ਨੂੰ ਬੜੀ ਗੰਭੀਰਤਾ ਸਹਿਤ ਜਾਣਦੇ ਸਨ। ਇਸ ਤੋਂ ਇਲਾਵਾ, ਸਾਖੀ ਅੰਕ ੭ ਵਿਚ ਵੈਦ ਦੇ ਉਪਚਾਰ ਕਰਨ ਲਈ ਆਉਣ 'ਤੇ ਗੁਰੂ ਜੀ ਨੇ ਜਿਸ ਅਧਿਆਤਮਿਕ ਵਿਜੋਗ ਦੀ ਪੀੜ ਦਾ ਵਰਣਨ ਕੀਤਾ, ਉਹ ਉਨ੍ਹਾਂ ਦੇ ਬ੍ਰਹਮ ਗਿਆਨ ਦੇ ਗਿਆਤਾ ਹੋਣ ਦਾ ਪਰਿਚਾਇਕ ਹੈ। ਸਾਖੀ ੧੭ ਵਿਚ ਵੀ ਗੁਰੂ ਜੀ ਨੇ ਪੰਡਿਤ ਚਤੁਰਦਾਸ ਨੂੰ ਬਨਾਰਸ ਵਿਚ ਜੋ ਉਪਦੇਸ਼ ਦਿੱਤਾ, ਉਸ ਤੋਂ ਵੀ ਉਨ੍ਹਾਂ ਦੇ ਤੱਤਵ ਚਿੰਤਨ ਦੀ ਝਾਕੀ ਮਿਲ ਜਾਂਦੀ ਹੈ।

**ਸਾਰੇ ਪਾਤਰਾਂ ਦੁਆਰਾ ਸਲਾਹਿਆ ਗਿਆ ਵਿਅਕਤਿਤਵ:** ਅਨੇਕ ਪ੍ਰਸੰਗਾਂ ਵਿਚ ਜਿਗਿਆਸੂਆਂ, ਪੀਰਾਂ-ਫ਼ਕੀਰਾਂ, ਸਾਧਾਰਣ ਵਿਅਕਤੀਆਂ, ਅਧਿਕਾਰੀਆਂ ਆਦਿ ਨੂੰ ਗੁਰੂ ਨਾਨਕ ਭਿੰਨ-ਭਿੰਨ ਰੂਪਾਂ, ਗੁਣਾਂ ਅਤੇ ਸਮਰਥਾਵਾਂ ਵਾਲੇ ਦਿਸਦੇ ਹਨ। ਰੋਗ ਦੇ ਉਪਚਾਰ ਲਈ ਬੁਲਾਏ ਗਏ ਵੈਦ ਨੂੰ ਉਹ *ਪਰ ਦੁਖ ਭੰਜਨਹਾਰ* ਪ੍ਰਤੀਤ ਹੁੰਦੇ ਹਨ। ਆਪਣੇ ਅਧੀਨ ਨੌਕਰੀ ਦੇਣ ਵਾਲੇ ਨਵਾਬ ਦੌਲਤ ਖਾਂ ਨੂੰ ਉਹ *ਭਲੇ ਦਿਆਨਤਦਾਰ* ਨਜ਼ਰ ਆਉਂਦੇ ਹਨ। ਵੇਈਂ ਨਦੀ ਵਿਚੋਂ ਨ ਨਿਕਲਣ ਕਾਰਣ ਦੁਖੀ ਨਵਾਬ ਉਨ੍ਹਾਂ ਨੂੰ *ਭਲਾ ਵਜੀਰ* ਕਹਿ ਕੇ ਦੁਖ ਪ੍ਰਗਟ ਕਰਦਾ ਹੈ। ਪਾਖੰਡ ਪੂਰਣ ਨਮਾਜ਼ੀਆਂ ਨੂੰ ਉਨ੍ਹਾਂ ਉਪਰ *ਖੁਦਾਇ ਕੀ ਨਿਵਾਜਿਸ ਹੋਈ* ਪ੍ਰਤੀਤ ਹੁੰਦੀ ਹੈ ਅਤੇ ਉਸ ਅਵਸਰ 'ਤੇ ਖਾਨ ਅਨੁਸਾਰ *ਨਾਨਕ ਹਕ ਨੂੰ ਪਹੁਤਾ ਹੈ। ਅਵਰ ਪੁਛਣ ਕੀ ਤਕਸੀਰ ਰਹੀ ਹੈ।* ਉਦੋਂ ਪ੍ਰਸਤੁਤ ਸਾਰੇ ਹਿੰਦੂ ਮੁਸਲਮਾਨ ਵੀ ਕਹਿਣ ਲਗਦੇ ਹਨ *ਜੋ ਨਾਨਕ ਵਿਚਿ ਖੁਦਾਇ ਬੋਲਦਾ ਹੈ।* ਇਸ ਪਿਛੋਂ ਗੁਰੂ ਜੀ ਫ਼ਕੀਰਾਂ ਕੋਲ ਜਾਂਦੇ ਹਨ ਉਹ ਸਾਰੇ ਹੱਥ ਬੰਨ੍ਹ ਕੇ ਖੜੋਤੇ ਆਖਦੇ ਹਨ *ਨਾਨਕ ਕਉ ਸਚਿ ਰੋਜੀ ਥੀਆ ਹੈ। ਅਤੇ ਸਚਿ ਕੀ ਰੰਗਣ ਵਿਚਿ ਰਤਾ ਹੈ।*

ਗੋਸ਼ਟਿ ਕਰ ਚੁਕਣ ਤੋਂ ਬਾਦ ਸ਼ੇਖ ਸ਼ਰਫ਼ ਗੁਰੂ ਜੀ ਤੋਂ ਇਤਨਾ ਪ੍ਰਭਾਵਿਤ ਹੋਇਆ ਕਿ ਚਲਣ ਵੇਲੇ ਉਨ੍ਹਾਂ ਦੇ ਪੈਰਾਂ ਨੂੰ ਚੁੰਮਦੇ ਹੋਇਆਂ ਕਹਿਣ ਲਗਾ—*ਵਾਹ ਵਾਹ, ਖੁਦਾਇ ਦਿਆ ਸਹੀ ਕਰਣਿ ਵਾਲੇ ਦਾ ਕਿਆ ਸਹੀ ਕੀਚੈ, ਉਨ ਕਾ ਦੀਦਾਰੁ ਹੀ ਬਹੁਤੁ ਹੈ।* ਸੇਖੁ ਬ੍ਰਹਮ ਨੇ ਵੀ ਗੋਸ਼ਟਿ ਕਰਨ ਉਪਰੰਤ ਕੁਝ ਇਸੇ ਤਰ੍ਹਾਂ ਦੀ ਭਾਵਨਾ ਪ੍ਰਗਟ ਕੀਤੀ ਹੈ। ਕਰੋੜੀਏ ਵਾਲੀ ਸਾਖੀ ਵਿਚ ਗੁਰੂ ਨਾਨਕ ਬਾਰੇ ਲੋਕਾਂ ਵਿਚ ਚਲ ਰਹੀ ਚਰਚਾ ਅਨੁਸਾਰ *ਕੋਈ ਖੁਦਾਇ ਦਾ ਫ਼ਕੀਰ ਪੈਦਾ ਹੋਆ ਹੈ। ਨਾਨਕ ਨਾਉ ਹੈਸੁ। ਆਪਣੇ ਖੁਦਾਇ ਨਾਲਿ ਰਤਾ ਹੈ।* ਅਗੇ ਚਲ ਕੇ ਅਭਿਮਾਨੀ ਕਰੋੜੀਏ ਨੂੰ ਸਮਝਾਉਂਦੇ ਹੋਇਆਂ ਲੋਕਾਂ ਨੇ ਕਿਹਾ *ਜੀ, ਅਸੀਂ ਤਾਂ ਡਰਦੇ ਆਖਿ ਨਾਹੀ ਸਕਦੇ, ਪਰੁ ਨਾਨਕ ਵਡਾ ਪੀਰ ਆਹਾ, ਤੁਸੀਂ ਉਸੀ ਦੀ ਬੰਦਗੀ ਸਿਮਰਨੁ ਕਰਹੁ।* ਸਾਖੀ ੪੧ ਵਿਚ ਬਾਣੀਏ ਨੇ ਰਾਜੇ ਸ਼ਿਵਨਾਭ ਨੂੰ ਸਪੱਸ਼ਟ ਦਸਿਆ ਹੈ ਕਿ ਕਲਿਯੁਗ ਵਿਚ ਗੁਰੂ ਨਾਨਕ ਹੀ ਅਜਿਹਾ ਵਿਅਕਤੀ ਹੈ ਜਿਸ ਦਾ ਨਾਂ ਲੈਣ ਨਾਲ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ। ਸਾਖੀ ੪੫ ਵਿਚ ਕੇਵਲ ਗੁਰੂ ਨਾਨਕ ਦਾ ਨਾਂ ਅੰਕਿਤ ਕਰਨ ਨਾਲ ਮਖਦੂਮ ਬਹਾਵਦੀ ਦਾ ਸਥਿਰ ਮੁਸੱਲਾ ਚਲ ਪੈਂਦਾ ਹੈ। ਸਾਖੀ ੫੫ ਵਿਚ ਮਖਦੂਮ ਬਹਾਵਦੀ ਗੁਰੂ ਜੀ ਦੇ ਸਾਥ ਤੋਂ ਬਿਨਾ ਅੰਧਕਾਰ ਗ੍ਰਸਤ ਹੋਣਾ ਮੰਨਦਾ ਹੈ।

ਇਸ ਤਰ੍ਹਾਂ ਸਾਖੀ ੪੨ ਵਿਚ ਖੁਆਜਾ ਖ਼ਿਜ਼ਰ ਗੁਰੂ ਨਾਨਕ ਦੀ ਸੇਵਾ ਵਿਚ ਲੀਨ ਦਸਿਆ ਗਿਆ ਹੈ। ਸਾਖੀ ੫੩ ਵਿਚ ਦੁਰਗਾ ਗੁਰੂ ਜੀ ਦੇ ਚਰਣ ਦਬਾਉਂਦੀ ਚਿਤਰੀ ਗਈ ਹੈ ਅਤੇ, ਇਸ ਤਰ੍ਹਾਂ ਦੇਵੀ ਦੇਵਤੇ, ਪੀਰ ਪੈਗੰਬਰ, ਸਭ ਗੁਰੂ ਨਾਨਕ ਦੇ ਅਨੁਯਾਈਆਂ ਵਾਂਗ ਸਿੱਧ ਕੀਤੇ ਗਏ ਹਨ।

**ਵਿਚਿਤ੍ਰ ਕਰਾਮਾਤੀ:** ਸਾਖੀਕਾਰ ਦੇ ਗੁਰੂ ਨਾਨਕ ਇਕ ਵਿਚਿਤ੍ਰ ਕਰਾਮਾਤੀ ਪੁਰਸ਼ ਹਨ। ਉਨ੍ਹਾਂ ਦੇ ਸੰਕੇਤ 'ਤੇ ਅਸੰਭਵ ਘਟਨਾਵਾਂ ਘਟਿਤ ਹੁੰਦੀਆਂ ਹਨ। ਖੇਤ ਹਰਾ

ਹੋਣ ਵਾਲੀ ਸਾਖੀ (੪) ਅਤੇ ਬ੍ਰਿਛ ਦੀ ਛਾਂ ਨ ਫਿਰਨ ਵਾਲੀ ਸਾਖੀ (੫) ਵਰਣਨ ਯੋਗ ਉਦਾਹਰਣਾਂ ਹਨ। ਸਾਖੀ ੧੫ ਅਨੁਸਾਰ ਦਿੱਲੀ ਵਿਚ ਮਹਾਵਤਾਂ ਦੇ ਮੋਏ ਹਾਥੀ ਨੂੰ ਪਹਿਲਾਂ ਜੀਵਾਇਆ ਜਾਂਦਾ ਹੈ ਅਤੇ ਫਿਰ ਬਾਦਸ਼ਾਹ ਦੇ ਕਹੇ 'ਤੇ ਉਸ ਨੂੰ ਮਾਰ ਵੀ ਦਿੱਤਾ ਜਾਂਦਾ ਹੈ। ਸਾਖੀ ੧੯ ਅੰਦਰ ਨਾਨਕਮਤੇ ਵਿਚ ਚਿਰ ਕਾਲ ਤੋਂ ਸੁਕ ਚੁਕੇ ਬੋਹੜ ਦੇ ਬ੍ਰਿਛ ਨੂੰ ਹਰਾ ਭਰਾ ਕੀਤਾ ਜਾਂਦਾ ਹੈ, ਆਦਿ। ਇਨ੍ਹਾਂ ਚਮਤਕਾਰ ਪ੍ਰਧਾਨ ਘਟਨਾਵਾਂ ਤੋਂ ਅਜਿਹਾ ਪ੍ਰਤੀਤ ਹੁੰਦਾ ਹੈ ਕਿ ਨਾਸ਼ ਅਤੇ ਸਿਰਜਨ ਦੀਆਂ ਸ਼ਕਤੀਆਂ ਉਤੇ ਗੁਰੂ ਨਾਨਕ ਦੇਵ ਨੂੰ ਪੂਰੀ ਤਰ੍ਹਾਂ ਵਸ਼ੀਕਾਰ ਪ੍ਰਾਪਤ ਹੈ। ਤਦੇ ਤਾਂ ੩੦ਵੀਂ ਸਾਖੀ ਵਿਚ ਕੌੜੇ ਫਲ ਖਾਣ ਨਾਲ ਵਿਕਾਰ ਨੂੰ ਪ੍ਰਾਪਤ ਹੋਏ ਮਰਦਾਨੇ ਨੂੰ ਫਿਰ ਤੋਂ ਸੁਆਸਥ ਲਾਭ ਪ੍ਰਦਾਨ ਕਰਨ ਲਈ ਉਸ ਦੇ ਮਸਤਕ ਉਤੇ ਗੁਰੂ ਜੀ ਆਪਣਾ ਪੈਰ ਰਖਦੇ ਹਨ ਅਤੇ ਉਹ ਚੰਗਾ ਭਲਾ ਹੋ ਜਾਂਦਾ ਹੈ। ਮਰਦਾਨੇ ਦੇ ਭੋਲੇ-ਪਨ ਨੂੰ ਕੁਝ ਕੁ ਸਾਖੀਆਂ ਵਿਚ ਅਭਿਵਿਅਕਤ ਕਰ ਕੇ ਗੁਰੂ ਜੀ ਦੇ ਵਿਅਕਤਿਤਵ ਦੇ ਕਰਾਮਾਤੀ ਪੱਖ ਨੂੰ ਪੇਸ਼ ਕਰਨ ਦਾ ਉਚੇਚ ਕੀਤਾ ਗਿਆ ਹੈ। ਅਸਚਰਜ ਦੀ ਗੱਲ ਇਹ ਹੈ ਕਿ ਗੁਰੂ ਨਾਨਕ ਦੇਵ ਦਾ ਅਤਿਅੰਤ ਨਿਕਟਵਰਤੀ ਮਰਦਾਨਾ ਕਈ ਵਾਰ ਗੁਰੂ ਜੀ ਦੀ ਸ਼ਕਤੀ ਨੂੰ ਵੇਖ ਚੁਕਾ ਸੀ, ਪਰ ਫਿਰ ਵੀ ਉਨ੍ਹਾਂ ਦੀ ਸ਼ਕਤੀ ਨੂੰ ਨ ਸਮਝਣਾ ਅਤੇ ਆਪਣਾ ਭੋਲਾਪਨ ਪ੍ਰਗਟ ਕਰਨਾ ਯਥਾਰਥ ਦੀ ਕਸੌਟੀ ਉਤੇ ਸਹੀ ਨਹੀਂ ਬੈਠਦਾ। ਸਾਖੀ ਅੰਕ ੪੭ ਵਿਚ ਰਾਜਾ ਸ਼ਿਵਨਾਭ ਅਤੇ ਉਸ ਦੇ ਪਰਿਵਾਰ ਦੁਆਰਾ ਰਾਜ ਕੁਮਾਰ ਨੂੰ ਕਤਲ ਕਰਾਉਣਾ ਅਤੇ ਗੁਰੂ ਜੀ ਦਾ ਉਸ ਨੂੰ ਫਿਰ ਤੋਂ ਜੀਵਿਤ ਕਰਨਾ ਅਤੇ ਆਪ ਲੁਪਤ ਹੋ ਜਾਣਾ ਇਸੇ ਢੰਗ ਦੀਆਂ ਘਟਨਾਵਾਂ ਹਨ। ਅਸਲ ਵਿਚ ਗੁਰੂ ਨਾਨਕ ਨੂੰ ਪੁਰਾਣ ਪੁਰਸ਼ ਜਾਂ ਦੈਵੀ ਪੁਰਸ਼ ਵਿਖਾਉਣਾ, ਜਨਮਸਾਖੀਕਾਰ ਦਾ ਪ੍ਰਮੁਖ ਕਾਰਜ ਅਥਵਾ ਮੰਤਵ ਹੈ ਅਤੇ ਇਸ ਦੀ ਪੂਰਤੀ ਲਈ ਚਮਤਕਾਰ ਪ੍ਰਧਾਨ ਘਟਨਾਵਾਂ ਬਹੁਤ ਜ਼ਰੂਰੀ ਹਨ। ਮੱਕੇ ਵਾਲੀ ਸਾਖੀ (੫੧) ਵੀ ਅਸਾਡੇ ਇਸ ਮੰਤਵ ਦੀ ਪੁਸ਼ਟੀ ਕਰਦੀ ਹੈ। ਸ਼ਾਇਦ ਗੁਰੂ ਨਾਨਕ ਨੇ ਕਾਜ਼ੀ ਰੁਕਨਦੀਨ ਨੂੰ ਆਪਣੀਆਂ ਟੰਗਾਂ ਉਸ ਪਾਸੇ ਵਲ ਕਰਨ ਨੂੰ ਕਿਹਾ ਹੋਵੇਗਾ, ਜਿਸ ਪਾਸੇ ਕਾਜ਼ੀ ਅਨੁਸਾਰ 'ਕਾਬਾ' ਨਹੀਂ ਸੀ ਅਤੇ ਇਸ ਤਰਕਪੂਰਣ ਉੱਤਰ ਤੋਂ ਕਾਜੀ ਆਪਣਾ ਭਰਮ ਖੋ ਬੈਠਾ ਹੋਵੇਗਾ, ਪਰ ਸਾਖੀਕਾਰ ਨੇ ਟੰਗਾਂ ਨਾਲ ਕਾਬੇ ਨੂੰ ਵੀ ਘੁੰਮਾ ਕੇ ਗੁਰੂ ਜੀ ਦੇ ਚਮਤਕਾਰੀ ਚਰਿਤ੍ਰ ਦਾ ਪ੍ਰਦਰਸ਼ਨ ਕੀਤਾ ਹੈ।

**ਸਰਬ ਸਾਂਝੇ ਲੋਕ-ਨਾਇਕ:** ਲੋਕ-ਨਾਇਕ ਅਸਲ ਵਿਚ ਉਹੀ ਹੋ ਸਕਦਾ ਹੈ ਜੋ ਸਭ ਦਾ ਸਾਂਝਾ ਹੋਵੇ, ਸਭ ਦਾ ਸਮਭਾਵ ਨਾਲ ਹਿਤ ਚਿੰਤਨ ਕਰੇ। ਇਸ ਦ੍ਰਿਸ਼ਟੀ ਤੋਂ ਸਾਖੀਕਾਰ ਦੇ ਗੁਰੂ ਨਾਨਕ ਸਰਬ ਸਾਂਝੇ ਲੋਕ-ਨਾਇਕ ਸਨ। ਯਾਰ੍ਹਵੀਂ ਸਾਖੀ ਵਿਚ ਜਦੋਂ ਗੁਰੂ ਨਾਨਕ ਵੇਈਂ ਨਦੀ ਵਿਚ ਪ੍ਰਵੇਸ਼ ਕਰਨ ਉਪਰੰਤ ਪਰਮਾਤਮਾ ਤੋਂ ਵਿਸ਼ੇਸ਼ ਰੂਪ ਵਿਚ ਵਰੁਸਾਏ ਹੋਏ ਪ੍ਰਗਟ ਹੁੰਦੇ ਹਨ, ਤਾਂ ਉਦੋਂ ਉਨ੍ਹਾਂ ਦਾ ਨਾਅਰਾ ਸੀ, *ਨ ਕੋ ਹਿੰਦੂ ਹੈ, ਨ ਕੋ ਮੁਸਲਮਾਨੁ ਹੈ।* ਇਸ ਘੋਸ਼ਣਾ ਦੇ ਪਿਛੇ ਧਰਮ ਦੀਆਂ ਸੰਕੀਰਣ ਸੀਮਾਵਾਂ ਨੂੰ ਤੋੜ ਕੇ ਵਿਸ਼ਵ ਬੰਧੁਤਵ ਦੀ ਭਾਵਨਾ ਕੰਮ ਕਰ ਰਹੀ ਸੀ। ਇਸ ਰਚਨਾ ਦੀ ਲਗਭਗ ਹਰ ਸਾਖੀ

ਦੀ ਭਾਵਨਾਤਮਕ ਯਾਤ੍ਰਾ ਅਨੇਕਤਾ ਤੋਂ ਏਕਤਾ ਵਲ ਹੈ। ਗੁਰੂ ਜੀ ਨੇ ਆਪਣੇ ਸੁਧਾਰ-ਯਾਨ ਨੂੰ ਕਿਸੇ ਇਕ ਧਰਮ, ਜਾਤਿ ਜਾਂ ਪ੍ਰਦੇਸ਼ ਤਕ ਸੀਮਿਤ ਨਹੀਂ ਰਖਿਆ, ਉਨ੍ਹਾਂ ਦੀ ਦ੍ਰਿਸ਼ਟੀ ਬੜੀ ਵਿਆਪਕ ਸੀ। ਇਹੀ ਕਾਰਣ ਹੈ ਕਿ ਹਿੰਦੂ-ਮੁਸਲਮਾਨ, ਸੂਫ਼ੀ-ਜੋਗੀ, ਕਿਰਤੀ-ਜਗੀਰਦਾਰ ਸਭ ਉਨ੍ਹਾਂ ਦੇ ਚਰਿਤ੍ਰ ਤੋਂ ਪ੍ਰਭਾਵਿਤ ਸਨ। ਸਭ ਉਨ੍ਹਾਂ ਦੇ ਸਾਹਮਣੇ ਨਤ-ਮਸਤਕ ਸਨ, ਉਨ੍ਹਾਂ ਦੇ ਇਕ ਪ੍ਰਕਾਰ ਨਾਲ ਅਨੁਯਾਈ ਸਨ, ਸਾਰਿਆਂ ਨੂੰ ਉਨ੍ਹਾਂ ਦੇ ਚਰਿਤ੍ਰ ਵਿਚੋਂ ਆਪਣੇ ਦੁੱਖਾਂ ਦਾ ਅੰਤ ਨਜ਼ਰ ਆਉਂਦਾ ਸੀ। ਉਨ੍ਹਾਂ ਦੀ ਚਾਰਿਤ੍ਰਿਕ ਸਾਂਝੀਵਾਲਤਾ ਦਾ ਸਮੁੱਚਾ ਬਿੰਬ ਦੇਹਾਂਤ ਦੀ ਘਟਨਾ ਤੋਂ ਪੂਰੀ ਤਰ੍ਹਾਂ ਸਪੱਸ਼ਟ ਹੈ। ਉਨ੍ਹਾਂ ਦੇ ਮ੍ਰਿਤ ਸ਼ਰੀਰ ਨੂੰ ਹਿੰਦੂ ਜਲਾਣ ਦੀ ਇੱਛਾ ਰਖਦੇ ਸਨ ਅਤੇ ਮੁਸਲਮਾਨ ਦੱਬਣ ਦੀ। ਗੁਰੂ ਜੀ ਨੇ ਫੁੱਲਾਂ ਦੀ ਵਿਵਸਥਾ ਦੁਆਰਾ ਸਾਰੀਆਂ ਸਮਸਿਆਵਾਂ ਦਾ ਸਮਾਧਾਨ ਕੀਤਾ। ਇਥੇ ਫੁਲ ਪ੍ਰਤੀਕ ਹਨ ਸਮਭਾਵਾਂ ਦੇ ਅਤੇ ਉਨ੍ਹਾਂ ਦਾ ਹਰਾ ਰਹਿਣਾ ਸਮਨਵੈ-ਕਾਰਤਾ ਦੀ ਸਥਾਪਨਾ ਦਾ ਸੂਚਕ ਹੈ। ਇਸ ਤਰ੍ਹਾਂ ਸਾਖੀਕਾਰ ਨੇ ਆਦਿ ਤੋਂ ਅੰਤ ਤਕ ਗੁਰੂ ਜੀ ਦਾ ਚਰਿਤ੍ਰ ਸਰਬ ਸਾਂਝੇ ਲੋਕ-ਨਾਇਕ ਦੇ ਰੂਪ ਵਿਚ ਚਿਤਰਿਆ ਹੈ।

**ਵਿਲਖਣ ਭੇਖਧਾਰੀ ਅਤੇ ਅਦਭੁਤ ਆਹਾਰੀ:** ਉਦਾਸੀਆਂ ਲਈ ਪ੍ਰਸਥਾਨ ਕਰਨ ਵੇਲੇ ਗੁਰੂ ਜੀ ਦਾ ਪਹਿਰਾਵਾ ਅਤੇ ਆਹਾਰ ਸਾਖੀਕਾਰ ਨੇ ਬੜੀ ਨੀਝ ਨਾਲ ਚਿਤਰਿਆ ਹੈ। ਇਸ ਨਾਲ ਗੁਰੂ ਜੀ ਦਾ ਵਿਅਕਤਿਤਵ ਵਿਲਖਣ ਜਿਹਾ ਹੀ ਪ੍ਰਤੀਤ ਨਹੀਂ ਹੁੰਦਾ, ਸਗੋਂ ਆਕਰਸ਼ਕ ਵੀ ਬਣ ਜਾਂਦਾ ਹੈ, ਜਿਵੇਂ—

(ੳ) *ਪ੍ਰਿਥਮੇ ਉਦਾਸੀ ਕੀਤੀ ਪੂਰਬ ਕੀ।...ਤਦਹੁ ਪਉਣ ਆਹਾਰੁ ਕੀਆ। ਪਹਿਰਾਵਾ ਬਾਬੇ ਕਾ—ਏਕੁ ਬਸਤਰੁ ਅੰਬੁਵਾ, ਏਕੁ ਬਸਤ੍ਰੁ ਚਿਟਾ, ਏਕੁ ਪੈਰਿ ਜੁਤੀ, ਏਕੁ ਪੈਰਿ ਕੰਵਸ, ਗਲ ਕਫਨੀ, ਸਿਰਿ ਟੋਪੀ ਕਲੰਦਰੀ, ਮਾਲਾ ਹਡਾ ਕੀ, ਮਥੇ ਟਿਕਾ ਕੇਸਰ ਕਾ।*—(ਸਾਖੀ ੧੬)

(ਅ) *ਦੂਤੀਆ ਉਦਾਸੀ ਕੀਤੀ ਦਖਣ ਕੀ। ਅਹਾਰੁ ਤਲੀ ਪਰੁ ਰੇਤੁ ਕੀ ਕਰਹਿ। ਤਦਹੁ ਪੈਰੀ ਖੜਾਂਵਾ ਕਾਠ ਕੀਆ ਹਥਿ ਆਸਾ, ਸਿਰਿ ਰਸੇ ਪਲੇਟੇ। ਬਾਹਿ ਜਾਂਘ ਰਸੇ ਪਲੇਟੇ। ਮਥੇ ਟਿਕਾ ਬਿੰਦਲੀ ਕਾ।*—(ਸਾਖੀ ੪੨)

(ੲ) *ਤ੍ਰਿਤੀਆ ਉਦਾਸੀ, ਉਤਰ ਖੰਡ ਕੀ ਉਦਾਸੀ ਕਰਣਿ ਲਗੇ। ਤਿਤੁ ਉਦਾਸੀ ਅਕ ਦੀਆਂ ਖਖੜੀਆ ਅਤੇ ਫੁਲੁ ਕਾ ਅਹਾਰੁ ਕਰਦਾ ਥਾ, ਪਰੁ ਸੁਕੇ। ਅਤੇ ਪੈਰੀ ਚਮੜਾ ਅਤੇ ਸਿਰਿ ਚਮੜਾ, ਸਾਰੀ ਦੇਹ ਪਲੇਟਿਆਸੁ। ਅਤੇ ਮਥੈ ਟਿਕਾ ਕੇਸਰ ਕਾ।*—(ਸਾਖੀ ੪੯)

(ਸ) *ਚਉਥੀ ਉਦਾਸੀ ਪਛਮ ਕੀ ਹੋਈ। ਤਿਤੁ ਉਦਾਸੀ ਪੈਰੀ ਖਊਸਾਂ ਚਮ ਕੀਆ ਅਤੇ ਚਮ ਕੀ ਸੁਥਣ। ਗਲ ਵਿਚਿ ਹਡੀਆ ਕੀ ਮਾਲਾ, ਮਥੇ ਟਿਕਾ ਬਿੰਦੀ ਕਾ। ਬਾਲਕਾ ਵਿਚ ਖੇਡੈ। ਤਬ ਨੀਲੇ ਬਸਤ੍ਰ ਥੇ।*—(ਸਾਖੀ ੫੧)

ਵਿਅਕਤਿਤਵ ਦੀਆਂ ਇਨ੍ਹਾਂ ਵਿਲਖਣਤਾਵਾਂ ਤੋਂ ਛੁਟ ਗੁਰੂ ਜੀ ਇਕ ਤਰਕਸ਼ੀਲ ਉਪਦੇਸ਼ਕ, ਤਿਆਗੀ ਅਤੇ ਨਿਰਭੀਕ ਲੋਕ ਸੇਵਕ ਵੀ ਸਨ। ਉਹ ਇਕ ਮਹਾਨ ਅਤੇ

ਅਣਥਕ ਯਾਤ੍ਰੀ ਵੀ ਹਨ। ਆਪਣੇ ਉਦਾਸੀ ਜੀਵਨ-ਕਾਲ ਵਿਚ ਉਨ੍ਹਾਂ ਪ੍ਰਚਾਰ ਦੇ ਉਦੇਸ਼ ਤੋਂ ਬਹੁਤ ਭ੍ਰਮਣ ਕੀਤਾ। ਦੇਸ਼, ਵਿਦੇਸ਼ ਜਿਥੇ ਵੀ ਉਨ੍ਹਾਂ ਨੂੰ ਅਧਿਆਤਮਿਕ ਅੰਧਕਾਰ ਦਾ ਪਸਾਰਾ ਦਿਸਿਆ, ਉਥੇ ਉਹ ਗਏ ਅਤੇ ਉਥੋਂ ਦੇ ਵਾਯੂਮੰਡਲ ਨੂੰ ਨਵ-ਵਿਚਾਰ ਜੋਤਿ ਤੋਂ ਪ੍ਰਕਾਸ਼ਮਾਨ ਕੀਤਾ। ਲਗਭਗ 25000 ਮੀਲਾਂ ਦੀ ਕੀਤੀ ਸੁਦੀਰਘ ਯਾਤ੍ਰਾ ਦੇ ਦੌਰਾਨ ਪਤਾ ਨਹੀਂ ਉਨ੍ਹਾਂ ਨੂੰ ਕਿਤਨੀ ਅਸੁਵਿਧਾ ਹੋਈ ਹੋਵੇਗੀ, ਕਿਤਨੀਆਂ ਤਕਲੀਫ਼ਾਂ ਸਹਿਣੀਆਂ ਪਈਆਂ ਹੋਣਗੀਆਂ। ਪਰ ਉਸ ਸਭ ਨੂੰ ਉਨ੍ਹਾਂ ਨੇ ਖਿੜੇ ਮਥੇ ਸਹਿ ਕੇ ਪ੍ਰਚਾਰਯਾਨ ਜਾਰੀ ਰਖਿਆ।

ਉਪਰੋਕਤ ਵਿਸ਼ਲੇਸ਼ਣ ਦੇ ਆਧਾਰ 'ਤੇ ਕਿਹਾ ਜਾ ਸਕਦਾ ਹੈ ਕਿ ਸਾਖੀਕਾਰ ਨੇ ਗੁਰੂ ਨਾਨਕ ਦਾ ਚਰਿਤ੍ਰ ਇਤਨੀ ਅਧਿਕ ਸ਼ਰਧਾ ਅਤੇ ਯੁਗ ਦੀਆਂ ਪਰਿਸਥਿਤੀਆਂ ਦਾ ਪ੍ਰਚਾਰਾਤਮਕ ਵਿਵਸ਼ਤਾ ਕਾਰਣ ਅਜਿਹੀ ਅੰਧ-ਨਿਸ਼ਠਾ ਨਾਲ ਪ੍ਰਸਤੁਤ ਕੀਤਾ ਹੈ ਕਿ ਉਹ ਇਤਿਹਾਸਿਕ ਗੁਰੂ ਨਾਨਕ ਨ ਰਹਿ ਕੇ ਪੌਰਾਣਿਕ ਮਿਥਿਕ (Legendary) ਗੁਰੂ ਨਾਨਕ ਬਣ ਗਏ। ਜੇ.ਸੀ.ਆਰਚਰ ਨੇ ਇਸ ਲਈ ਦੋ ਪ੍ਰਕਾਰ ਦੇ ਗੁਰੂ ਨਾਨਕਾਂ ਦੀ ਸਥਾਪਨਾ ਕੀਤੀ ਹੈ—ਇਕ ਸਰੂਪ, ਸਦੇਹ ਜਾਂ ਵਾਸਤਵਿਕ ਗੁਰੂ ਨਾਨਕ ਅਤੇ ਦੂਜੇ ਅਰੂਪ, ਵਿਦੇਹ ਜਾਂ ਪੌਰਾਣਿਕ ਗੁਰੂ ਨਾਨਕ।[3] ਪਰ ਯਾਦ ਰਹੇ ਗੁਰੂ ਨਾਨਕ ਦੇ ਇਨ੍ਹਾਂ ਦੋਹਾਂ ਰੂਪਾਂ ਵਿਚ ਸਿੱਧਾਂਤਿਕਤਾ ਅਤੇ ਵਿਵਹਾਰਿਕਤਾ ਦੋਹਾਂ ਪੱਖਾਂ ਤੋਂ ਏਕਤਵ ਵਿਦਮਾਨ ਹੈ।

**ਫੁਟ ਨੋਟ**

1. ਪੁਰਾਤਨ ਜਨਮਸਾਖੀ (ਖੋਜ ਪੱਤਰ), ਡਾ. ਹਰਿਭਜਨ ਸਿੰਘ, ਪੰਨਾ 15.
2. ਗ੍ਰੀਨਲੇਸ ਦੇ ਮਤ ਅਨੁਸਾਰ—"There is no need for the usual crass incredulity of today in the matter of such incidents narrated in the lives of God's chosen ones. They are one with Nature and she exists to serve the devotees of her Lord."—The Gospel of the Guru Granth Sahib, p. 36. fn.
3. The Sikhs, p. 16.

ਅਧਿਆਇ 7

# ਅਭਿਵਿਅਕਤੀ ਦੀ ਵਿਸ਼ਿਸ਼ਟਤਾ

ਸਾਹਿੱਤ ਮਨੁੱਖੀ ਚੇਤਨਾ ਦਾ ਪ੍ਰਗਟਾਵਾ ਹੈ। ਇਹ ਚੇਤਨਾ ਅਨੁਭੂਤੀ ਦੀ ਡੂੰਘਾਈ ਅਤੇ ਚਿੰਤਨ ਦੀ ਸੂਖਮਤਾ ਦੇ ਆਧਾਰ 'ਤੇ ਆਪਣੇ ਸਰੂਪ ਦਾ ਨਿਰਮਾਣ ਕਰਦੀ ਹੈ। ਅਨੁਭੂਤੀ ਦਾ ਸੰਬੰਧ ਮਨੁੱਖੀ ਮਨ ਦੀ ਸੰਵੇਦਨਸ਼ੀਲਤਾ ਨਾਲ ਹੈ ਅਤੇ ਚਿੰਤਨ ਜਿਗਿਆਸਾ ਦੇ ਬੌਧਿਕ ਸਮਾਧਾਨ ਦਾ ਵਾਚਕ ਹੈ। ਮਨੁੱਖੀ ਜੀਵਨ ਦੇ ਵਿਕਾਸ-ਕ੍ਰਮ ਵਿਚ ਅਨੁਭਵ ਦੀ ਪਹਿਲੀ ਥਾਂ ਹੈ, ਪਰ ਵਿਕਾਸ ਦੇ ਦੂਜੇ ਪੜਾ 'ਤੇ ਚਿੰਤਨ ਆਪਣੀ ਧਾਂਕ ਜਮਾਉਂਦਾ ਹੈ। ਚੇਤਨਾ ਦੇ ਇਹੀ ਦੋ ਰੂਪ ਆਪਣੇ ਕ੍ਰਮਿਕ ਅਤੇ ਆਧਾਰਗਤ ਭੇਦ ਕਾਰਣ ਅਭਿਵਿਅਕਤੀ ਦੇ ਖੇਤਰ ਵਿਚ ਸ਼ੈਲੀ ਸੰਬੰਧੀ ਭੇਦਾਂ ਦੀ ਸਥਾਪਨਾ ਕਰਦੇ ਹਨ। ਮਨ ਦੀਆਂ ਸੰਵੇਦਨਸ਼ੀਲ ਬ੍ਰਿਤੀਆਂ ਇਕ ਖਾਸ ਸੁਰ ਜਾਂ ਪ੍ਰਵਾਹ ਵਜੋਂ ਮੂਰਤੀਮਾਨ ਹੋ ਕੇ ਕਿਸੇ ਸਾਹਿਤਿਕ ਕ੍ਰਿਤੀ ਵਿਚ ਅਦੁੱਤੀ ਸੁੰਦਰਤਾ ਪੈਦਾ ਕਰਦੀਆਂ ਹਨ। ਫਲਸਰੂਪ, ਸ਼ਬਦ ਕੋਮਲਤਾ, ਸਰਲਤਾ ਅਤੇ ਕਈ ਵਾਰ ਆਵੱਸ਼ਕ ਕਠੋਰਤਾ ਦੇ ਬੰਧਨਾਂ ਵਿਚ ਬਝ ਕੇ ਥਿਰਕ ਉਠਦੇ ਹਨ। ਅਭਿਵਿਅਕਤੀ ਦੀ ਅਜਿਹੀ ਪ੍ਰਣਾਲੀ ਨੂੰ ਆਮ ਤੌਰ 'ਤੇ ਪੱਦ ਕਿਹਾ ਜਾਂਦਾ ਹੈ। ਇਸੇ ਦੇ ਵਿਪਰੀਤ ਜਿਗਿਆਸਾ ਦੇ ਬੌਧਿਕ ਸਮਾਧਾਨ ਲਈ ਵਿਚਾਰਾਂ ਦੀ ਤਰਕ-ਯੁਕਤ ਤਰਤੀਬ, ਸੂਖਮਤਾ ਅਤੇ ਗੰਭੀਰਤਾ ਦੇ ਨਾਲ ਨਾਲ ਅਰਥ ਅਤੇ ਸੰਬੰਧ ਤੱਤਵਾਂ ਦੀ ਸੁਨਿਸ਼ਚਿਤ ਪ੍ਰਣਾਲੀ ਨੂੰ ਗੱਦ ਨਾਂ ਦਿੱਤਾ ਜਾਂਦਾ ਹੈ। ਪੱਦ ਵਿਚ ਦਿਲ ਦੀ ਗੱਲ ਹੁੰਦੀ ਹੈ, ਗੱਦ ਵਿਚ ਦਿਮਾਗ ਦੀ। ਪੱਦ ਵਿਚ ਵਲਵਲਾ ਜਾਂ ਜਜ਼ਬਾ ਮੁੱਖ ਹੁੰਦਾ ਹੈ ਤੇ ਗੱਦ ਵਿਚ ਤਰਕ, ਵਿਵੇਕ ਅਤੇ ਨਿਆਇਸ਼ੀਲਤਾ।

ਮਨੁੱਖੀ ਜੀਵਨ ਦੇ ਵਿਕਾਸ-ਕ੍ਰਮ ਵਿਚ ਪਹਿਲਾਂ ਪੱਦ ਦੀ ਸਿਰਜਨਾ ਹੋਈ ਅਤੇ ਜਿਵੇਂ ਜਿਵੇਂ ਜੀਵਨ ਵਿਚ ਵਿਚਾਰਾਂ ਦੀ ਪ੍ਰਧਾਨਤਾ ਹੋਣ ਲਗੀ, ਤਿਵੇਂ ਤਿਵੇਂ ਚਿੰਤਨ ਪ੍ਰਧਾਨ ਚੇਤਨਾ ਗੱਦਾਤਮਕ ਪ੍ਰਣਾਲੀ ਰਾਹੀਂ ਵਿਅਕਤ ਹੋਣ ਲਗੀ। ਸਮੁੱਚੇ ਸੰਸਾਰ ਸਾਹਿੱਤ ਵਿਚ ਪਹਿਲਾਂ ਪੱਦ ਦਾ ਉਦਭਵ ਤੇ ਵਿਕਾਸ ਹੋਇਆ ਅਤੇ ਮਗਰੋਂ ਗੱਦ ਦਾ। ਪੰਜਾਬੀ ਸਾਹਿੱਤ ਵੀ ਇਸੇ ਨਿਯਮ ਅਧੀਨ ਆਪਣੀ ਹੋਂਦ ਕਾਇਮ ਕਰ ਸਕਿਆ ਹੈ। ਵਿਦਵਾਨਾਂ ਰਾਹੀਂ ਗੱਦ ਉਚ ਸਿਖਰਾਂ ਨੂੰ ਛੋਹਣ ਦੇ ਸਮਰਥ ਹੋ ਜਾਂਦਾ ਹੈ ਤਾਂ ਉਦੋਂ ਗੱਦ ਦੇ ਜਨਮ ਲੈਣ ਦੀ ਸਥਿਤੀ ਉਤਪੰਨ ਹੋ ਜਾਂਦੀ ਹੈ। ਇਸ ਵਿਚ ਪਦ ਵਾਲਾ ਧੁੰਦਲਕਾ ਖ਼ਤਮ ਹੋ ਜਾਂਦਾ ਹੈ, ਸਿੱਧਾ ਅਤੇ ਸਪੱਸ਼ਟ ਵਿਚਾਰ-ਪ੍ਰੇਸ਼ਣ ਹੀ ਇਸ ਦਾ ਉਦੇਸ਼ ਹੈ। ਇਸੇ ਲਈ ਗੱਦ ਨੂੰ ਏ ਸੀ. ਸਕਾਟ ਨੇ 'Straight forward language of men' ਅਤੇ ਹਰਬਰਟ ਰੀਡ ਨੇ 'Constructive expression' ਕਿਹਾ ਹੈ।

ਸ਼ੈਲੀ ਹਰ ਲੇਖਕ ਦੀ ਆਪਣੀ ਹੁੰਦੀ ਹੈ, ਚਾਹੇ ਉਹ ਕਵੀ ਹੋਵੇ, ਚਾਹੇ ਗੱਦਕਾਰ। ਜਿਸ ਵਿਅਕਤੀ ਪਾਸ ਕੁਝ ਕਹਿਣ ਲਈ ਸਚਮੁਚ ਨਿਜੀ ਹੈ, ਹਡਸਨ ਅਨੁਸਾਰ, ਉਹ ਉਸ ਨੂੰ ਕਹਿਣ ਲਈ ਆਪਣਾ ਨਿਆਰਾ ਰਾਹ ਲਭ ਲੈਂਦਾ—(A man who has something really personal to say will seldom fail to find a really personal way in which to say it)। ਦੂਜਿਆਂ ਦੀ ਸ਼ੈਲੀ ਦੀ ਨਕਲ ਕਰ ਕੇ ਉਹੀ ਲੇਖਕ ਸਮਾਂ ਟਪਾ ਸਕਦਾ ਹੈ ਜਿਸ ਪਾਸ ਸਚਮੁਚ ਹੀ ਕੁਝ ਕਹਿਣ ਨੂੰ ਆਪਣਾ ਨ ਹੋਵੇ। ਪਰ ਜਿਸ ਪਾਸ ਕਹਿਣ ਦੀ ਆਪਣੀ ਕੁਝ ਨਵੀਂ ਸਾਮਗ੍ਰੀ ਹੋਵੇਗੀ, ਉਹ ਕਿਸੇ ਹੋਰ ਦੇ ਪਾਏ ਪੂਰਨਿਆਂ ਨੂੰ ਆਧਾਰ ਨਹੀਂ ਬਣਾਏਗਾ। ਮਿਡਲਟਨ ਮਰੇ ਅਨੁਸਾਰ ਸ਼ੈਲੀ ਅਸਲੋਂ ਲੇਖਕ ਦੀ ਵਿਅਕਤੀਗਤ ਅਭਿਵਿਅਕਤੀ ਦੀ ਉਹ ਵਿਧੀ ਹੈ, ਜਿਸ ਤੋਂ ਅਸੀਂ ਉਸ ਨੂੰ ਪਛਾਣ ਸਕਦੇ ਹਾਂ (Style means that personal idiosyncrasy of expression by which we recognise a writer)। ਸਚ ਪੁਛੋ ਤਾਂ ਸ਼ੈਲੀ ਕਿਸੇ ਵਿਅਕਤੀ ਦੇ ਵਿਅਕਤਿਤਵ ਦੀ ਅਜਿਹੀ ਸਦੀਵੀ ਸ੍ਰਿਸ਼ਟੀ ਹੈ, ਜਿਸ ਵਿਚ ਉਸ ਦੀਆਂ ਵਿਦਿਅਕ ਅਤੇ ਕਲਾਤਮਕ ਪ੍ਰਾਪਤੀਆਂ, ਭਾਵਨਾਵਾਂ, ਸਭਿਆਚਾਰਕ ਮਾਨਤਾਵਾਂ ਅਤੇ ਸੰਵੇਦਨਾਵਾਂ ਦਾ ਲੇਖਾ ਜੋਖਾ ਪ੍ਰਤਿਬਿੰਬਤ ਹੁੰਦਾ ਹੈ।

'ਪੁਰਾਤਨ ਜਨਮਸਾਖੀ' ਦੇ ਲੇਖਕ ਪਾਸ ਕਹਿਣ ਨੂੰ ਨਵਾਂ ਵਿਸ਼ਾ ਸੀ, ਇਕ ਅਦਭੁਤ ਅਲੌਕਿਕ ਸ਼ਖ਼ਸੀਅਤ ਬਾਰੇ ਉਸ ਨੇ ਪਹਿਲੀ ਵਾਰ ਜਿਗਿਆਸੂਆਂ ਨੂੰ ਦਸਣਾ ਸੀ। ਨਾਇਕ ਪ੍ਰਤਿ ਉਸ ਨੂੰ ਅਪਾਰ ਸ਼ਰਧਾ ਸੀ। ਪੜ੍ਹਿਆ ਲਿਖਿਆ, ਘੁੰਮਿਆ ਫਿਰਿਆ ਅਤੇ ਸਾਹਿਤਿਕ ਪਰੰਪਰਾਵਾਂ ਤੋਂ ਉਹ ਜਾਣੂ ਸੀ। ਧਾਰਮਿਕ ਪ੍ਰਚਾਰ ਦੀ ਵਿਧੀ ਉਹ ਜਾਣਦਾ ਸੀ। ਉਸ ਦੇ ਬੋਲਾਂ ਵਿਚ ਚੁਸਤੀ ਸੀ, ਨਾਟਕੀਅਤਾ ਸੀ, ਸਪੱਸ਼ਟਤਾ ਸੀ, ਸੰਜਮ ਸੀ, ਅਨੁਪਾਤ ਸੀ ਅਤੇ ਸਭ ਤੋਂ ਵਧ ਉਸ ਨੂੰ ਆਪਣੇ ਕਥਨ ਵਿਚ ਨਿਸ਼ਠਾ ਸੀ, ਜਿਸ ਨੇ ਉਸ ਦੀ ਗੱਦ ਨੂੰ ਇਕ ਵਿਲੱਖਣਤਾ ਪ੍ਰਦਾਨ ਕੀਤੀ। ਇਹ ਵਿਲੱਖਣਤਾ ਹੀ ਉਸ ਦੀ ਸ਼ੈਲੀ ਦਾ ਨਵੇਕਲਾਪਨ ਹੈ।

'ਪੁਰਾਤਨ ਜਨਮਸਾਖੀ' ਦੀ ਸ਼ੈਲੀਗਤ ਪ੍ਰਥਮ ਵਿਸ਼ੇਸ਼ਤਾ ਹੈ ਗੋਸ਼ਟਾਂ ਰਾਹੀਂ ਅਧਿਆਤਮਿਕ ਚਿੰਤਨ ਦਾ ਰੋਚਕ ਵਿਧੀ ਨਾਲ ਬੋਧ ਕਰਾਉਣਾ। ਸ਼ੈਲੀ ਦੀ ਇਹ ਵਿਧੀ ਪੁਰਾਤਨ ਕਾਲ ਤੋਂ ਚਲਦੀ ਆ ਰਹੀ ਹੈ। ਲਗਭਗ ਸਾਰੇ ਸਾਹਿੱਤਾਂ ਦਾ ਆਰੰਭ ਧਾਰਮਿਕ ਅਤੇ ਦਾਰਸ਼ਨਿਕ ਵਿਸ਼ਿਆਂ ਵਾਲੀਆਂ ਰਚਨਾਵਾਂ ਨਾਲ ਹੋਇਆ ਹੈ ਅਤੇ ਵਿਸ਼ਿਆਂ ਦੇ ਤਰਕ ਵਿਤਰਕ ਨੂੰ ਲਿਪੀ-ਬਧ ਰੂਪ ਦੇਣ ਲਈ ਜਾਂ ਜਨ-ਸਾਧਾਰਣ ਦੇ ਸ਼ੰਕਿਆਂ ਨੂੰ ਮੁੱਖ ਰਖਦੇ ਹੋਇਆਂ ਪਰਸਪਰ ਵਿਰੋਧੀ ਵਿਚਾਰ ਪਰੰਪਰਾਵਾਂ ਦੇ ਕਿਸੇ ਖ਼ਾਸ ਨੁਕਤੇ ਤੋਂ ਜਾਣੂ ਕਰਾਉਣ ਲਈ 'ਗੋਸ਼ਟਿ' ਦਾ ਸਾਹਿਤਿਕ ਮਾਧਿਅਮ ਵਿਸ਼ੇਸ਼ ਰੂਪ ਵਿਚ ਚੁਣਿਆ ਗਿਆ ਹੈ। ਪ੍ਰਾਚੀਨ ਭਾਰਤੀ ਦਾਰਸ਼ਨਿਕ ਸਾਹਿੱਤ ਵਿਚ 'ਗੋਸ਼ਟਿ' ਦੀ ਪਰੰਪਰਾ ਮੌਜੂਦ ਹੈ। ਯੂਨਾਨ ਦੇ ਪ੍ਰਸਿੱਧ ਦਰਸ਼ਨ-ਵੇਤਾ ਸੁਕਰਾਤ ਦੇ ਸਿੱਧਾਂਤ ਦਾ ਵੀ ਅਫਲਾਤੂਨ ਦੁਆਰਾ ਇਸੇ ਸ਼ੈਲੀ ਵਿਚ ਅੰਕਨ ਹੋਇਆ ਹੈ। ਕੁਝ ਚੇਲੇ ਸੁਆਲ ਕਰਦੇ ਹਨ ਅਤੇ ਸੁਕਰਾਤ

ਆਪਣੇ ਦਾਰਸ਼ਨਿਕ ਦ੍ਰਿਸ਼ਟੀਕੋਣ ਤੋਂ ਉਨ੍ਹਾਂ ਦਾ ਉੱਤਰ ਦਿੰਦਾ ਹੈ। ਇਸ ਸ਼ੈਲੀ ਦੁਆਰਾ ਕਿਸੇ ਵਿਸ਼ੇਸ਼ ਸਿੱਧਾਂਤ ਜਾਂ ਮਤ ਬਾਰੇ ਬੌਧਿਕ ਪੱਖ ਤੋਂ ਸੂਖਮ ਵਿਸ਼ਲੇਸ਼ਣ ਹੋ ਸਕਦਾ ਹੈ ਅਤੇ ਸ਼ੰਕਾਲੂ ਦੀ ਵੀ ਭਲੀ ਭ੍ਹਾਂਤ ਸੰਤੁਸ਼ਟੀ ਕੀਤੀ ਜਾ ਸਕਦੀ ਹੈ। ਹਰ ਨਵੇਂ ਧਾਰਮਿਕ ਜਾਂ ਦਾਰਸ਼ਨਿਕ ਦ੍ਰਿਸ਼ਟੀਕੋਣ ਦੀ ਸਥਾਪਨਾ ਪ੍ਰਾਚੀਨ ਪ੍ਰਚਲਿਤ ਪਰੰਪਰਾਵਾਂ ਦੇ ਵਿਰੋਧ ਜਾਂ ਉਸ ਦੇ ਨਵੀਨੀਕਰਣ ਦੇ ਰੂਪ ਵਿਚ ਹੁੰਦੀ ਹੈ। ਅਜਿਹੀ ਅਵਸਥਾ ਵਿਚ ਪ੍ਰਾਚੀਨ ਧਰਮ ਜਾਂ ਦਰਸ਼ਨ ਆਪਣੇ ਪਰੰਪਰਾਗਤ ਸਰੂਪ ਦੀ ਰਖਿਆ ਲਈ ਯਤਨ ਕਰਦਾ ਹੈ ਅਤੇ ਨਵਾਂ ਮਤ ਪੁਰਾਣੇ ਮਤ ਦੀਆਂ ਕਮਜ਼ੋਰੀਆਂ ਨੂੰ ਉਘਾੜ ਕੇ ਉਨ੍ਹਾਂ ਉਪਰ ਆਪਣੀ ਵਿਸ਼ੇਸ਼ਤਾ ਅਤੇ ਪ੍ਰਭੁਤਾ ਸਥਾਪਿਤ ਕਰਦਾ ਹੈ। ਉਪਨਿਸ਼ਦ, ਪੁਰਾਣ ਆਦਿ ਇਕ ਪ੍ਰਕਾਰ ਦੀਆਂ ਦਾਰਸ਼ਨਿਕ ਅਤੇ ਧਾਰਮਿਕ ਗੋਸ਼ਟਾਂ ਦਾ ਲਿਖਤੀ ਵਿਵਰਣ ਹੈ। ਇਸੇ ਤਰ੍ਹਾਂ ਮਹਾਤਮਾ ਬੁੱਧ ਦੀਆਂ ਆਪਣੇ ਚੇਲਿਆਂ ਨਾਲ ਸਿੱਧਾਂਤ ਵਿਸ਼ਲੇਸ਼ਣ ਦੀਆਂ ਕਈ ਗੋਸ਼ਟਾਂ ਮਿਲਦੀਆਂ ਹਨ। ਸ਼ੰਕਰਾਚਾਰਯ ਅਤੇ ਬੋਧੀ ਭਿਕਸ਼ੂਆਂ ਦੀਆਂ ਵੀ ਅਨੇਕ ਗੋਸ਼ਟਾਂ ਪ੍ਰਸਿੱਧ ਹਨ। ਨਾਥ ਜੋਗੀਆਂ ਸੰਤਾਂ, ਭਗਤਾਂ ਦੀਆਂ ਬਹੁਤ ਸਾਰੀਆਂ ਗੋਸ਼ਟਾਂ ਉਪਲਬਧ ਹਨ।

ਜਦੋਂ ਗੁਰੂ ਨਾਨਕ ਨੇ ਆਪਣੇ ਨਵੇਂ ਦ੍ਰਿਸ਼ਟੀਕੋਣ ਦਾ ਵਿਸਤਰਣ ਕੀਤਾ ਤਾਂ ਪ੍ਰਾਚੀਨ ਅਤੇ ਪਰੰਪਰਾਗਤ ਧਰਮਾਂ ਦੇ ਅਨੁਯਾਈਆਂ ਨਾਲ ਉਨ੍ਹਾਂ ਦੇ ਕਈ ਪ੍ਰਕਾਰ ਦੇ ਤਰਕ-ਵਿਤਰਕ ਜਾਂ ਗੋਸ਼ਟਾਂ ਹੋਈਆਂ। ਉਨ੍ਹਾਂ ਵਿਚੋਂ ਸਿੱਧਾਂ-ਜੋਗੀਆਂ ਅਤੇ ਸੂਫ਼ੀ ਦਰਵੇਸ਼ਾਂ ਨਾਲ ਹੋਈਆਂ ਗੋਸ਼ਟਾ ਵਿਸ਼ੇਸ਼ ਪ੍ਰਸਿੱਧ ਹਨ। ਪੰਜਾਬੀ ਵਿਚ ਸਭ ਤੋਂ ਪਹਿਲੀ ਗੋਸ਼ਟਿ ਗੁਰੂ ਨਾਨਕ ਦੇਵ ਨੇ ਆਪ 'ਸਿਧ ਗੋਸਟਿ' ਦੇ ਨਾਂ ਅਧੀਨ ਰਚੀ ਹੈ ਜੋ ਕਵਿਤਾ ਵਿਚ ਹੈ। ਜਨਮ-ਸਾਖੀਆਂ ਵਿਚ ਵੀ ਇਸ ਸ਼ੈਲੀ ਨੂੰ ਅਪਣਾਇਆ ਗਿਆ ਹੈ। ਇਥੋਂ ਤਕ ਕਿ 'ਮਿਹਰਬਾਨ ਜਨਮਸਾਖੀ' ਤਾਂ ਸਾਰੀ ਹੀ ਗੋਸ਼ਟਾਂ ਵਿਚ ਲਿਖੀ ਗਈ ਹੈ। 'ਪੁਰਾਤਨ ਜਨਮਸਾਖੀ' ਵਿਚ ਪ੍ਰਮੁਖ ਰੂਪ ਵਿਚ 14 ਗੋਸ਼ਟਾਂ ਹਨ—ਚਾਰ ਸਿੱਧਾਂ ਨਾਲ, ਸੱਤ ਮੁਸਲਮਾਨ ਦਰਵੇਸ਼ਾਂ ਨਾਲ ਅਤੇ ਤਿੰਨ ਪੰਡਿਤਾਂ ਨਾਲ। ਇਨ੍ਹਾਂ ਵਿਚੋਂ ਅਧਿਕਾਂਸ਼ ਗੋਸ਼ਟਾਂ ਦੇ ਪ੍ਰਸ਼ਨ-ਉੱਤਰ ਪੱਦਾਤਮਕ ਹਨ ਅਤੇ ਗੋਸ਼ਟਿ ਕਰਨ ਵਾਲੇ ਕਈ ਮਹਾਂ ਪੁਰਸ਼ ਗੁਰੂ ਨਾਨਕ ਦੇ ਪੂਰਬ-ਵਰਤੀ ਹਨ। ਇਨ੍ਹਾਂ ਗੱਲਾਂ ਤੋਂ ਸਪੱਸ਼ਟ ਹੈ ਕਿ ਇਹ ਗੋਸ਼ਟਾਂ ਸਚਮੁਚ ਇਸੇ ਤਰ੍ਹਾਂ ਘਟਿਤ ਨਹੀਂ ਹੋਈਆਂ ਸਨ। ਸਾਖੀਕਾਰ ਨੇ ਆਪਣੀ ਮਨ-ਮਰਜ਼ੀ ਅਨੁਸਾਰ ਹੀ ਇਨ੍ਹਾਂ ਦਾ ਵਿਧਾਨ ਕਰ ਕੇ ਦੋਹਾਂ ਧਿਰਾਂ ਦੇ ਵਿਚਾਰ ਪ੍ਰਸਤੁਤ ਕੀਤੇ ਹਨ। ਇਥੇ ਇਹ ਗੱਲ ਵੀ ਧਿਆਨ ਰਖਣ ਦੀ ਹੈ ਕਿ ਇਨ੍ਹਾਂ ਗੋਸ਼ਟਾਂ ਦੇ ਅੰਤ 'ਤੇ ਸਾਖੀਕਾਰ ਨੇ ਗੁਰੂ ਨਾਨਕ ਦੇ ਵਿਚਾਰਾਂ ਨੂੰ ਜ਼ਿਆਦਾ ਗੰਭੀਰ ਅਤੇ ਯੁਗ ਦੀਆਂ ਪਰਿਸਥਿਤੀਆਂ ਅਨੁਰੂਪ ਅਧਿਕ ਲੋਕ ਮੰਗਲਕਾਰੀ ਸਿੱਧ ਕੀਤਾ ਹੈ ਅਤੇ ਵਿਰੋਧੀ ਵਿਚਾਰਾਂ ਵਾਲਿਆਂ ਨੂੰ ਗੁਰੂ ਨਾਨਕ ਅਗੇ ਝੁਕਾਇਆ ਹੈ। ਇਸ ਤਰ੍ਹਾਂ ਅਭਿਵਿਅਕਤੀ ਦੀ ਇਸ ਵਿਧੀ ਦੁਆਰਾ ਸਾਖੀਕਾਰ ਨੇ ਗੁਰੂ ਨਾਨਕ ਦੀ ਪ੍ਰਭੁਤਾ ਨੂੰ ਬੜੀ ਕਲਾਤਮਕਤਾ ਨਾਲ ਉਜਾਗਰ ਕੀਤਾ ਹੈ। ਜਿਥੇ ਪੱਦਾਤਮਕ ਪ੍ਰਸ਼ਨ-ਉੱਤਰ ਨਹੀਂ ਹਨ, ਉਥੇ ਵਾਰਤਕ ਦੇ ਸੁੰਦਰ ਨਮੂਨੇ ਵੇਖੇ

ਜਾ ਸਕਦੇ ਹਨ। ਉਦਾਹਰਣ ਵਜੋਂ 36ਵੀਂ ਸਾਖੀ ਵਿਚ ਗੁਰੂ ਨਾਨਕ ਅਤੇ ਸ਼ੇਖ ਮਿਠੇ ਦੀ ਗੋਸ਼ਟਿ ਦਾ ਇਕ ਵਾਰਤਕ ਪ੍ਰਸੰਗ ਵੇਖੋ—

*ਤਬਿ ਸੇਖ ਮਿਠੈ ਆਖਿਆ— ਜੀ, ਤੁਸਾ ਜੋ ਹਿਕੁ ਨਾਮ ਦੀ ਸਿਫਤ ਕੀਤੀ, ਜੋ ਹਿਕੁ ਨਾਮੁ ਕੈਸਾ ਹੈ। ਤਬ ਬਾਬੈ ਆਖਿਆ— ਸੇਖ ਮਿਠਾ, ਹਿਕ ਨਾਵੈ ਦੀ ਕੀਮਤਿ ਕਿਸ ਨਉ ਆਈ ਹੈ। ਤਾ ਸੇਖਿ ਮਿਠੇ ਆਖਿਆ—ਜੀ, ਮਿਹਰ ਕਰਿ ਕੈ ਦਸਿ। ਤਬਿ ਗੁਰੂ ਬਾਬੇ ਆਖਿਆ—ਸੇਖ ਮਿਠਿਆ ਏਕੁ ਨਾਮੁ ਖੁਦਾਹਿ ਕਾ ਸੁਣਤਾ ਹੈ। ਤਾ ਬਾਬਾ ਬੋਲਿਆ—ਅਲਹ ਅਲਹ ਆਖਣ ਨਾਲਿ ਦੂਸਰਾ ਭਸਮੁ ਹੋਇ ਗਇਆ। ਤਬ ਸੇਖ ਮਿਠਾ ਦੇਖਿ ਕਰਿ ਹੈਰਾਣ ਹੋਆ। ਜਾ ਦੇਖੈ ਤਾ ਇਕੁ ਮੁਠੀ ਭਸਮ ਦੀ ਹੈ।*

ਇਸੇ ਤਰ੍ਹਾਂ 51ਵੀਂ ਸਾਖੀ ਵਿਚ ਕਾਜ਼ੀ ਰੁਕਨਦੀਨ ਅਤੇ ਗੁਰੂ ਨਾਨਕ ਦੀ ਹੋਈ ਗੋਸ਼ਟਿ ਦਾ ਕੁਝ ਵਾਰਤਕ ਨਮੂਨਾ ਵੇਖੋ—

*ਤਦ ਕਾਜ਼ੀ ਰੁਕਨਦੀਨ ਦੇਖਿ ਕਰਿ ਆਖਿਓਸੁ— ਏ ਬੰਦੇ ਖੁਦਾਇ ਕੇ, ਤੂ ਜੋ ਪੈਰ ਖੁਦਾਇ ਕੇ ਘਰ ਵਲਿ ਕੀਤੇ ਹੈਨਿ ਅਤੇ ਕਾਬੇ ਦੀ ਤਰਫ, ਸੋ ਕਿਉ ਕੀਤੇ ਹੈਨਿ। ਤਬ ਬਾਬੇ ਆਖਿਆ—ਜਿਤੁ ਵਲਿ ਖੁਦਾਇ ਅਤੇ ਕਾਬਾ ਨਾਹੀ, ਤਿਤੁ ਵਲਿ ਮੇਰੇ ਪੈਰੁ ਘਸੀਟਿ ਕਰੁ ਛਡੁ। ਤਬ ਕਾਜ਼ੀ ਰੁਕਨਦੀਨ ਬਾਬੈ ਕੇ ਪੈਰੁ ਫੇਰੇ।*

ਉਪਰੋਕਤ ਟੂਕਾਂ ਤੋਂ ਗੋਸ਼ਟਿ ਸੈਲੀ ਦੀ ਵਾਰਤਕ ਦੀ ਸਵਛਤਾ ਅਤੇ ਭਾਵ ਪ੍ਰਕਾਸ਼ਨ ਵਿਚ ਨਿਪੁਣਤਾ ਦਾ ਸੁੰਦਰ ਪ੍ਰਗਟਾਵਾ ਹੋਇਆ ਹੈ।

ਗੋਸ਼ਟਿ ਸ਼ੈਲੀ ਨਾਲ ਮਿਲਦੀ ਜੁਲਦੀ ਇਕ ਹੋਰ ਸ਼ੈਲੀ ਹੈ ਸੰਵਾਦਾਤਮਕ। ਇਨ੍ਹਾਂ ਦੋਹਾਂ ਸ਼ੈਲੀਆਂ ਦਾ ਆਧਾਰ ਵਾਰਤਾਲਾਪ ਹੈ। ਪਰ ਦੋਹਾਂ ਵਿਚ ਅੰਤਰ ਇਹ ਹੈ ਕਿ ਗੋਸ਼ਟਿ ਸ਼ੈਲੀ ਵੇਲੇ ਵਾਰਤਾਲਾਪ ਸਿੱਧਾਂਤਿਕ ਚਰਚਾ ਨਾਲ ਸੰਬੰਧਿਤ ਹੁੰਦਾ ਹੈ, ਜਿਥੇ ਦੋਹਾਂ ਧਿਰਾਂ ਵਲੋਂ ਆਪਣੇ ਮਤ ਦੀ ਵਿਆਖਿਆ ਕਰ ਕੇ ਉਸ ਵਿਚਲੀ ਸ੍ਰੇਸ਼ਠਤਾ ਨੂੰ ਤੁਲਨਾਤਮਕ ਆਧਾਰ 'ਤੇ ਉਘਾੜਿਆ ਜਾਂਦਾ ਹੈ। ਪਰ ਸੰਵਾਦਾਤਮਕ ਸ਼ੈਲੀ ਵੇਲੇ ਵਾਰਤਾਲਾਪ ਦਾ ਸੰਬੰਧ ਆਮ ਗਲਬਾਤ ਅਤੇ ਪੁਛਗਿਛ ਨਾਲ ਹੈ। ਇਸ ਦੀ ਵਿਆਪਕਤਾ ਆਮ ਜੀਵਨ ਦੀ ਕਿਸੇ ਗੱਲ ਤੋਂ ਲੈ ਕੇ ਕਿਸੇ ਸਿੱਧਾਂਤਿਕ ਨੁਕਤੇ ਨੂੰ ਸਪੱਸ਼ਟ ਕਰਨ ਤਕ ਹੈ। ਇਸ ਨਾਲ ਜਿਥੇ ਚਰਿਤ੍ਰ ਦੀ ਵਿਚਾਰਧਾਰਾ ਅਤੇ ਮਾਨਸਿਕ ਅਵਸਥਾ ਸਪੱਸ਼ਟ ਹੁੰਦੀ ਹੈ, ਉਥੇ ਕਥਨ ਵਿਚ ਨਾਟਕੀਅਤਾ, ਸਜੀਵਤਾ ਅਤੇ ਰੋਚਕਤਾ ਵਧਦੀ ਹੈ। ਉਦਾਹਰਣਾਰਥ 'ਕਾਜ਼ੀ ਚਰਚਾ' ਦੀ ਸਾਖੀ (੧੧) ਵਿਚ ਕਾਜ਼ੀ, ਖਾਨ ਅਤੇ ਗੁਰੂ ਨਾਨਕ ਦਾ ਸੰਵਾਦ ਵੇਖੋ—

*ਤਬਿ ਕਾਜ਼ੀ ਕਹਿਆ—ਖਾਨ ਜੀਉ ਸਲਾਮਤਿ, ਡਿਠੋ ਕਿਉ ਜੋ ਮੁਸਲਮਾਨਾ ਕੀ ਤਰਫ ਹਿੰਦੂ ਦੇਖਿ ਦੇਖਿ ਹਸਦਾ ਹੈ, ਤੂ ਜੋ ਆਖਦਾ ਹੈ ਜੋ ਨਾਨਕ ਭਲਾ ਹੈ। ਤਬਿ ਖਾਨਿ ਕਹਿਆ — ਨਾਨਕ, ਕਾਜ਼ੀ ਕਿਆ ਕਹਦਾ ਹੈ। ਤਬਿ ਬਾਬੇ ਕਹਿਆ — ਖਾਨ ਜੀ, ਮੈ ਕਾਜ਼ੀ ਕੀ ਕਿਆ ਪਰਵਾਹ ਪਈ ਹੈ। ਪਰ ਕਾਜ਼ੀ ਦੀ ਨਿਵਾਜ਼*

*ਕਬੂਲ ਨਾਹੀ ਪਈ, ਮੈ ਇਤਿ ਵਾਸਤੇ ਹਸਿਆ ਥਾ। ਤਬਿ ਕਾਜੀ ਕਹਿਆ — ਖਾਨ ਜੀ, ਇਨਿ ਕਾਈ ਪਾਈ ਹੈ ਤਾ ਮੇਰੀ ਤਕਸੀਰ ਜਾਹਰੁ ਕਰੇਉ। ਤਬਿ ਬਾਬੇ ਕਹਿਆ —ਖਾਨ ਜੀ, ਜਾ ਏਹੁ ਨਿਵਾਜੁ ਊਪਰਿ ਖੜਾ ਥਾ ਤਬਿ ਇਨ ਕਾ ਮਨੁ ਠਉੜ ਨ ਥਾ। ਇਨ ਕੀ ਘੋੜੀ ਸੂਈ ਥੀ, ਵਛੇਰੀ ਜੰਮੀ ਥੀ। ਅਰੁ ਵਛੇਰੀ ਛਡਿ ਕਰਿ ਆਇਆ ਥਾ। ਅਰੁ ਵੇੜੇ ਵਿਚਿ ਖੂਹੀ ਥੀ। ਅਰੁ ਇਨਿ ਕਹਿਆ — ਮਤੁ ਵਛੇਰੀ ਖੂਹੀ ਵਿਚਿ ਪਉਦੀ ਹੋਵੈ। ਇਸ ਕਾ ਮਨੁ ਊਹਾ ਗਇਆ ਆਹਾ। ਇਸੁ ਦੀ ਨਿਵਾਜੁ ਕਬੂਲ ਨਾਹੀ ਪੜੀ।*

ਉਕਤ ਸੰਵਾਦ ਤੋਂ ਜਿਥੇ ਤਿੰਨਾਂ ਪਾਤਰਾਂ ਦੀ ਵਿਚਾਰਧਾਰਾ ਅਤੇ ਸੁਭਾ ਉਘੜਦੇ ਹਨ, ਉਥੇ ਕਥਾ-ਪ੍ਰਸੰਗ ਵਿਚ ਉਤਸੁਕਤਾ, ਰੋਚਕਤਾ ਅਤੇ ਨਾਟਕੀਅਤਾ ਦਾ ਸੰਚਾਰ ਹੁੰਦਾ ਹੈ ਅਤੇ ਸਾਰੀ ਘਟਨਾ ਬੜੀ ਸਜੀਵ ਜਿਹੀ ਪ੍ਰਤੀਤ ਹੋਣ ਲਗਦੀ ਹੈ। ਇਸ ਸ਼ੈਲੀ ਦੇ ਇਕ ਹੋਰ ਨਮੂਨੇ ਲਈ 15ਵੀਂ ਸਾਖੀ ਪੇਸ਼ ਕੀਤੀ ਜਾ ਸਕਦੀ ਹੈ ਜਦੋਂ ਗੁਰੂ ਨਾਨਕ ਦਿੱਲੀ ਵਿਚ ਮਹਾਵਤਾਂ ਪਾਸ ਰਾਤ ਰਹਿੰਦੇ ਹਨ ਜਿਨ੍ਹਾਂ ਦਾ ਇਕ ਹਾਥੀ ਮਰਿਆ ਪਿਆ ਸੀ ਅਤੇ ਉਹ ਰੋ-ਪਿਟ ਰਹੇ ਸਨ—

*ਤਬਿ ਬਾਬੇ ਪੁਛਿਆ — ਤੁਸੀ ਕਿਉ ਰੋਦੇ ਹਹੁ।*
*ਉਨਾ ਅਰਜ ਕੀਤਾ — ਜੀ, ਹਾਥੀ ਦੇ ਪਿਛੇ ਰੋਦੇ ਹਾ।*
*ਤਬਿ ਬਾਬੇ ਆਖਿਆ —ਹਾਥੀ ਕਿਸੁ ਦਾ ਥਾ।*
*ਤਬਿ ਮਹਾਵਤਿ ਕਹਿਆ — ਜੀ, ਹਾਥੀ ਪਾਤਸਾਹੁ ਦਾ ਥਾ, ਹਿਕੋ ਖੁਦਾਇ ਦਾ ਥਾ।*
*ਤਬਿ ਬਾਬੇ ਆਖਿਆ —ਤੁਸੀ ਕਿਉ ਰੋਦੇ ਹਉ।*
*ਤਾ ਉਨਾ ਆਖਿਆ — ਜੀ, ਅਸਾਡਾ ਰੁਜਗਾਰੁ ਥਾ।*
*ਤਬਿ ਬਾਬੇ ਆਖਿਆ — ਹੋਰੁ ਰੁਜਗਾਰੁ ਕਰਹੁ।*
*ਤਬਿ ਉਨਾ ਕਹਿਆ — ਜੀ, ਬਨੀ ਥੀ, ਟਬਰ ਪਏ ਖਾਦੇ ਸੇ ਸੁਖਾਲੇ।*

ਇਸ ਪ੍ਰਕਾਰ ਦੀ ਸੰਵਾਦਾਤਮਕ ਸ਼ੈਲੀ ਜਿਥੇ ਕਥਾ ਨੂੰ ਅਗੇ ਤੋਰਦੀ ਹੈ, ਉਥੇ ਪਾਤਰਾਂ ਦੇ ਚਾਰਿਤ੍ਰਿਕ ਗੁਣਾਂ ਨੂੰ ਵੀ ਸਪਸ਼ਟ ਕਰਦੀ ਹੈ, ਗੰਭੀਰ ਗੁਥੀਆਂ ਨੂੰ ਸੁਲਝਾਂਦੀ ਹੈ ਅਤੇ ਵਰਣਨ ਨੂੰ ਪ੍ਰਾਣਵਾਨ ਬਣਾਉਂਦੀ ਹੈ।

ਇਸ ਦੀ ਸ਼ੈਲੀਗਤ ਤੀਜੀ ਵਿਸ਼ੇਸ਼ਤਾ ਇਹ ਹੈ ਕਿ ਲੇਖਕ ਨੇ ਅਨੇਕ ਸਥਲਾਂ 'ਤੇ ਮਨੁੱਖੀ ਮਨ ਦੀਆਂ ਭਾਵਨਾਵਾਂ ਨੂੰ ਚਿਤਰ ਕੇ ਆਪਣੀ ਸੂਖਮ ਮਨੋਵਿਗਿਆਨਿਕ ਅੰਤਰ- ਦ੍ਰਿਸ਼ਟੀ ਦਾ ਪਰਿਚਯ ਦਿੱਤਾ ਹੈ। ਉਦਾਹਰਣ ਵਜੋਂ 'ਸੁਲਤਾਨਪੁਰ ਨੂੰ ਤਿਆਰੀ' ਵਾਲੀ ਸਾਖੀ (੬) ਨੂੰ ਲਿਆ ਜਾ ਸਕਦਾ ਹੈ। ਸੰਸਾਰਿਕਤਾ ਤੋਂ ਉਦਾਸੀਨ ਅਤੇ ਪਰਿਵਾਰਿਕ ਮੋਹ ਮਾਇਆ ਤੋਂ ਮੁਕਤ ਗੁਰੂ ਜੀ ਦੀ ਪਤਨੀ ਤੋਂ ਨਿਰਮੋਹੀ ਪਤੀ ਦਾ ਵਿਯੋਗ ਸਹਿਨ ਕਰਨਾ ਵੀ ਮੁਹਾਲ ਹੈ। ਉਸ ਦੇ ਮਨ ਦੀ ਸਥਿਤੀ ਅਤੇ ਪਤੀ ਦੇ ਸੰਸਰਗ ਵਿਚ ਰਹਿਣ ਦੀ ਤੀਬਰ ਇੱਛਾ ਨੂੰ ਸਾਖੀਕਾਰ ਨੇ ਬੜੀ ਸੂਖਮਤਾ ਨਾਲ ਇਸ ਪ੍ਰਕਾਰ ਚਿਤਰਿਆ ਹੈ—

*ਤਬਿ ਬਾਬੇ ਦੀ ਇਸਤ੍ਰੀ ਲਗੀ ਬੈਰਾਗੁ ਕਰਣ। ਆਖਿਓਸੁ—ਜੀ, ਤੂ ਅਸਾ ਜੋਗੁ ਅਗੇ ਨਾਹਿ ਮੁਹਿ ਲਾਇਦਾ ਪਰਦੇਸਿ ਗਇਆ ਕਿਉ ਕਰਿ ਆਵਹਿਗਾ। ਤਬ ਬਾਬੇ ਆਖਿਆ —ਭੋਲੀਏ, ਅਸੀ ਤੁਸਾਡੇ ਕਿਸੈ ਕਮਿ ਨਾਹੀ। ਤਬਿ ਉਨਿ ਫਿਰਿ ਬੇਨਤੀ ਕੀਤੀ— ਜੋ ਜੀ, ਤੁਸੀ ਘਰਿ ਬੈਠੇ ਹੋਦੇ ਆਹੇ, ਤਾ ਮੇਰੇ ਭਾਣੇ ਸਾਰੇ ਜਾਹਾਨ ਦੀ ਪਾਤਿਸਾਹੀ ਹੋਦੀ ਆਹੀ। ਜੀ, ਏਹੁ ਸੰਸਾਰੁ ਮੇਰੇ ਕਿਤੇ ਕਮਿ ਨਾਹੀ। ਤਬਿ ਬਾਬਾ ਮਿਹਰਵਾਨੁ ਹੋਆ, ਆਖਿਓਸ—ਤੂੰ ਚਿੰਤਾ ਕੁਛੁ ਨ ਕਰਿ, ਦਿਨੁ ਦਿਨੁ ਤੇਰੀ ਪਾਤਿਸਾਹੀ ਹੋਵੇਗੀ। ਤਬਿ ਉਨਿ ਕਹਿਆ—ਜੀ, ਮੈ ਪਿਛੈ ਰਹਦੀ ਨਾਹੀ, ਮੈਨੂੰ ਨਾਲੇ ਲੈ ਚਲੁ। ਤਬਿ ਬਾਬੇ ਆਖਿਆ—ਪਰਮੇਸਰੁ ਕੀਐ, ਹੁਣ ਮੈ ਜਾਂਦਾ ਹਾਂ। ਜੋ ਮੇਰੇ ਰੁਜਗਾਰੁ ਕੀ ਕਾਈ ਬਣਸੀ ਤਾਂ ਮੈ ਸਦਾਇ ਲੈਸਾ। ਤੂ ਆਗਿਆ ਮੰਨਿ ਲੈ। ਤਬਿ ਉਹ ਚੁਪ ਕਰਿ ਰਹੀ।*

ਇਥੇ ਗੁਰੂ—ਪਤਨੀ ਦੇ ਹਿਰਦੇ ਵਿਚ ਭਾਵਾਂ ਦਾ ਇਕ ਤੂਫਾਨ ਉਠ ਖੜੋਤਾ ਹੈ, ਪਰ ਆਦਰਸ਼ ਪਤਨੀ ਆਪਣੇ ਪ੍ਰੀਤਮ ਦੇ ਮਾਰਗ ਦਾ ਵਿਘਨ ਨਹੀਂ ਬਣਦੀ, ਆਪਣੀ ਭਾਵਨਾ ਨੂੰ ਹੋਮ ਕੇ ਉਸ ਦੀ ਸਫਲਤਾ ਦੀ ਮੰਗਲ-ਕਾਮਨਾ ਕਰਦੀ ਹੈ। ਗੁਰੂ-ਪਤਨੀ ਪਤੀ ਵਲੋਂ ਆਸ਼ਵਾਸਨ ਪ੍ਰਾਪਤ ਕਰ ਕੇ ਚੁਪ ਕਰ ਜਾਂਦੀ ਹੈ, ਉਹ ਦੀ ਜਿਹਵਾ ਪ੍ਰੀਤਮ ਦੇ ਆਦੇਸ਼ ਨੂੰ ਨ ਉਲੰਘਣ ਲਈ ਬੋਲਣੋ ਅਸਮਰਥ ਹੋ ਜਾਂਦੀ ਹੈ। ਇਸ ਚੁਪ ਵਿਚ ਕਿਤਨਾ ਸੰਤੋਸ਼ ਹੈ ਅਤੇ ਇਸ ਸੰਤੋਸ਼ ਵਿਚ ਕਿਤਨੀ ਦੀਨਤਾ, ਕਿਤਨੀ ਵੇਦਨਾ ਅਤੇ ਕਿਤਨੀ ਹੂਕ ਛਿਪੀ ਹੈ, ਇਹ ਕੋਈ 'ਸੀਤਾ' ਜਾਣ ਸਕਦੀ ਹੈ, ਪਰ ਜਰ ਉਹ ਵੀ ਨਹੀਂ ਸਕਦੀ। ਅਭਾਵਗ੍ਰਸਤਤਾ ਅਤੇ ਜੁਦਾਈ ਦੀ ਅਵਸਥਾ ਨੂੰ ਸਹਿਣਾ ਗੁਰੂ ਪਤਨੀ ਦੀ ਚਾਰਿਤ੍ਰਿਕ ਵਿਸ਼ਿਸ਼ਟਤਾ ਹੈ। ਸਾਖੀਕਾਰ ਨੇ ਗ੍ਰਿਹਸਥ ਜੀਵਨ ਦੀ ਇਸ ਮਾਰਮਿਕ ਘਟਨਾ ਨੂੰ ਚਿਤਰ ਕੇ ਗੁਰੂ-ਪਤਨੀ ਵਲੋਂ ਸਿੱਖ ਭਗਤੀ ਅੰਦੋਲਨ ਵਿਚ ਦਿੱਤੇ ਯੋਗਦਾਨ ਵਲ ਸੰਕੇਤ ਕੀਤਾ ਹੈ, ਪਰ ਖੇਦ ਹੈ ਕਿ ਅਜੇ ਕਿਸੇ ਸਾਹਿੱਤਕਾਰ ਨੇ ਇਸ ਉਪੇਖਿਅਤ ਚਰਿਤ੍ਰ ਨੂੰ ਆਧਾਰ ਬਣਾ ਕੇ ਕੋਈ ਰਚਨਾ ਨਹੀਂ ਕੀਤੀ।

ਗ੍ਰਿਹਸਥ ਜੀਵਨ ਦੇ ਦੰਪਤੀ ਸੰਬੰਧ ਤੋਂ ਬਾਦ ਵਾਤਸਲਤਾ ਦਾ ਸਥਾਨ ਹੈ। ਸਚ ਪੁਛੋਂ ਤਾਂ ਦੰਪਤੀ ਸੰਬੰਧ ਜੇ ਗ੍ਰਿਹਸਥ ਜੀਵਨ ਦਾ ਪ੍ਰਾਣ ਹੈ ਤਾਂ ਵਾਤਸਲਤਾ ਉਸ ਦੀ ਉਦਭੂਤੀ ਹੈ। ਪਹਿਲੇ ਵਿਚ ਵਿਅਕਤਿਤਵਾਂ ਦਾ ਏਕੀਕਰਣ ਹੈ ਅਤੇ ਦੂਜੇ ਵਿਚ ਵਿਅਕਤਿਤਵਾਂ ਦੇ ਏਕੀਕ੍ਰਿਤ ਸਰੂਪ ਦਾ ਪ੍ਰਤਿਫਲਨ ਹੈ। ਇਸ ਜਨਮਸਾਖੀ ਵਿਚ ਗੁਰੂ ਨਾਨਕ ਦੇ ਮਾਤਾ ਪਿਤਾ ਦੋ ਪ੍ਰਮੁਖ ਚਰਿਤ੍ਰ ਹਨ। ਇਨ੍ਹਾਂ ਵਿਚੋਂ ਵੀ ਮਾਤਾ ਦਾ ਹਿਰਦਾ ਅਧਿਕ ਸੰਵੇਦਨਸ਼ੀਲ ਹੈ। ਛੇਵੀਂ ਸਾਖੀ ਵਿਚ ਘਰ ਵੇਹਲੇ ਬੈਠੇ ਪੁੱਤਰ ਦੀ ਮਾਤਾ ਦੀ ਅੰਤਰ-ਵੇਦਨਾ ਨੂੰ ਸਾਖੀਕਾਰ ਨੇ ਬੜੀ ਨੀਝ ਨਾਲ ਚਿਤਰਿਆ ਹੈ—

*ਤਬਿ ਗੁਰੂ ਨਾਨਕ ਦੀ ਮਾਤਾ ਆਈ। ਉਸਿ ਆਖਿਆ—ਬੇਟਾ, ਤੁਧੁ ਫਕੀਰਾ ਨਾਲਿ ਬੈਠਿਆ ਸਰਦੀ ਨਾਹੀ। ਤੈਨੋ ਘਰੁ ਬਾਰੁ ਹੋਆ, ਧੀਆ ਪੁਤ੍ਰ ਹੋਏ, ਕੁਛੁ ਰੁਜਗਾਰੁ ਭੀ ਕਰਿ। ਨਿਤ ਨਿਤ ਭਲੇਰੀਆ ਗਲਾ ਛਡੁ, ਅਸਾਨੂ ਲੋਕ ਹਸਦੇ*

*ਹੈਨਿ, ਜੁ ਕਾਲੂ ਦਾ ਪੁਤ੍ਰ ਮਖਟੂ ਹੋਆ ਹੈ।... ਬੇਟਾ, ਤੁਧਿ ਪਇਆ ਬਣਦੀ ਨਾਹੀ, ਕੁਛੁ ਖਾਹਿ ਪੀਉ ਖੇਤੀ ਪਤੀ ਦੀ ਸਾਰੁ ਲਹੁ, ਕੁਛੁ ਰੁਜਗਾਰ ਦੀ ਖਬਰ ਲਹੁ, ਤੇਰਾ ਸਾਰਾ ਕੁਟੰਬੁ ਦਿਲਗੀਰੁ ਰਹਦਾ ਹੈ। ਅਤੇ ਬੇਟਾ ਜੁ ਤੁਧੁ ਨਾਹੀ ਭਾਂਉਦਾ ਤਾ ਨ ਕਰਿ, ਅਸੀ ਤੈਨੋ ਕਿਛੁ ਨਾਹੀ ਆਖਦੇ, ਤੂ ਫਿਕਰਵਾਨ ਕਿਉ ਹੈ।*

ਵਾਤਸਲਤਾ ਦਾ ਇਕ ਹੋਰ ਉਦਾਹਰਣ 'ਮਾਤਾ ਪਿਤਾ ਜੀ ਨਾਲ ਮੇਲ' ਵਾਲੀ ਸਾਖੀ (੩੧) ਵਿਚ ਵੇਖਿਆ ਜਾ ਸਕਦਾ ਹੈ। ਉਦਾਸੀ ਤੋਂ ਮੁੜੇ ਅਤੇ ਚਿਰਾਂ ਪਿਛੋਂ ਮਿਲੇ ਪੁੱਤਰ ਲਈ ਮਾਤਾ ਪਿਤਾ ਦੇ ਹਿਰਦੇ ਦੇ ਸੰਜਮ ਦਾ ਕੜ ਟੁਟ ਜਾਂਦਾ ਹੈ ਅਤੇ ਮਨ ਦੀ ਭਾਵਨਾ ਸ਼ਬਦਾਂ ਰਾਹੀਂ ਵਹਿ ਤੁਰਦੀ ਹੈ—

*ਤਬਿ ਮਾਤਾ ਲਗੀ ਬੈਰਾਗੁ ਕਰਿਣ। ਸਿਰੁ ਚੁਮਿਉਸੁ। ਆਖਿਉਸੁ —ਹਉ ਵਾਰੀ ਬੇਟਾ, ਹਉ ਤੁਧੁ ਵਿਟਹੁ ਵਾਰੀ, ਤੇਰੇ ਨਾਉ ਵਿਟਹੁ ਵਾਰੀ। ਤੇਰੇ ਦਰਸਨ ਵਿਟਹੁ ਵਾਰੀ। ਜਿਥੇ ਤੂ ਫਿਰਦਾ ਹੈ ਤਿਸੁ ਥਾਉ ਵਿਟਹੁ ਵਾਰੀ। ਤੁਧੁ ਨਿਹਾਲੁ ਕੀਤੀ, ਮੈਨੋ ਆਪਣਾ ਮੁਹੁ ਦਿਖਾਲਿਉ।... ਤਬਿ ਕਾਲੂ ਆਖਿਆ — ਬਚਾ, ਤੇਰਾ ਜੀਉ ਕਿਤੁ ਗਲੇ ਖਟਾ ਹੋਆ ਹੈ, ਤੂ ਮੈਨੂ ਦਸਿ, ਜੋ ਆਖਹਿ ਤਾ ਹੋਰੁ ਵੀਵਾਹੁ ਕਰੀ, ਭਲੀ ਜੰਞ ਚਾੜਾ, ਅਡੰਬਰਾ ਨਾਲਿ ਵੀਵਾਹੁ ਕਰੀ।*

ਇਸੇ ਤਰ੍ਹਾਂ 53ਵੀਂ ਸਾਖੀ ਵਿਚ ਬਾਂਦੀ ਵਲੋਂ ਪ੍ਰਾਪਤ ਹੋਏ ਉਤਰ ਨੂੰ ਮਸ਼ਕਰੀ ਸਮਝ ਕੇ ਮਾਤਾ ਜੀ ਦਾ ਗੁਰੂ ਨਾਨਕ ਅਗੇ ਸ਼ਿਕਾਇਤ ਕਰਨਾ ਪੁਤਰ ਪ੍ਰਤਿ ਮਾਤਾ ਦੇ ਸਾਤਵਿਕ ਗਰਵ ਦਾ ਉਜਲਾ ਨਮੂਨਾ ਹੈ। ਇਸ ਵਿਸ਼ਲੇਸ਼ਣ ਤੋਂ ਸਿੱਧ ਹੈ ਕਿ ਸਾਖੀਕਾਰ ਮਾਰਮਿਕ ਸਥਲਾਂ ਦਾ ਚਿਤ੍ਰਣ ਕਰਨ ਵਿਚ ਨਿਪੁਣ ਹੈ ਅਤੇ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਗੱਲ ਕਹਿ ਕੇ ਆਪਣੀ ਕਥਨ ਸ਼ਕਤੀ ਦਾ ਪ੍ਰਮਾਣ ਪ੍ਰਸਤੁਤ ਕਰਦਾ ਹੈ।

ਇਸ ਜਨਮਸਾਖੀ ਦੀ ਸ਼ੈਲੀਗਤ ਚੌਥੀ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚਲੀਆਂ ਕੁਝ ਕੁ ਸਾਖੀਆਂ ਰੂਪਕਾਤਮਕ (Allegorical) ਹਨ। ਰੂਪਕਾਤਮਕਤਾ ਤੋਂ ਸਾਡਾ ਭਾਵ ਹੈ ਜਿਥੇ ਕਿਸੇ ਸਾਖੀ ਵਿਚ ਪਾਤਰ ਆਪਣੇ ਕਾਰਜਾਂ ਜਾਂ ਗੁਣਾਂ ਦੁਆਰਾ ਪ੍ਰਸਤੁਤ ਤੋਂ ਇਲਾਵਾ ਕਿਸੇ ਪ੍ਰਤੀਜਮਾਨ (ਜਿਸ ਦੀ ਪ੍ਰਤੀਤੀ ਹੋ ਰਹੀ ਹੋਵੇ) ਤੱਤਵ ਜਾਂ ਪ੍ਰਵ੍ਰਿੱਤੀ ਦੀ ਪ੍ਰਤਿਨਿਧਤਾ ਵੀ ਕਰਦਾ ਹੋਵੇ। ਅਜਿਹੀਆਂ ਰੂਪਕਾਤਮਕ ਸਾਖੀਆਂ ਵਿਚ ਪਾਤਰ ਹੀ ਨਹੀਂ, ਘਟਨਾ ਜਾਂ ਵਰਣਿਤ ਵਸਤੂ ਵੀ ਪ੍ਰਤੀਕਾਤਮਕ ਜਾਂ ਸੰਕੇਤਿਕ ਹੁੰਦੀ ਹੈ। ਇਸ ਜਨਮਸਾਖੀ ਦੀਆਂ ਰੂਪਕਾਤਮਕ ਸਾਖੀਆਂ ਦੀ ਨੁਹਾਰ ਸਮਾਸੋਕਤੀ ਮੂਲਕ ਹੈ ਕਿਉਂਕਿ ਇਥੇ ਪ੍ਰਸਤੁਤ ਅਤੇ ਅਪ੍ਰਸਤੁਤ ਦੋਵੇਂ ਕਥਾਵਾਂ ਜਾਂ ਉਨ੍ਹਾਂ ਦੇ ਅਰਥ ਸਮਾਨ ਮਹੱਤਵ ਵਾਲੇ ਹਨ। ਉਦਾਹਰਣ ਵਜੋਂ 'ਮਰਦਾਨੇ ਦੀ ਭੁਖ ਗਵਾਈ' ਨਾਂ ਵਾਲੀ ਸਾਖੀ (੩੦) ਪਰਖੀ ਜਾ ਸਕਦੀ ਹੈ। ਇਸ ਵਿਚ ਗੁਰੂ ਜੀ ਨੇ ਮਰਦਾਨੇ ਨੂੰ ਬ੍ਰਿਛ ਦੇ ਇਤਨੇ ਹੀ ਫਲ ਖਾਣ ਨੂੰ ਕਿਹਾ ਸੀ, ਜਿਤਨਿਆਂ ਨਾਲ ਉਸ ਦੀ ਭੁਖ ਮਿਟ ਜਾਏ, ਪਰ ਵਾਧੂ ਇਕੱਠੇ ਕੀਤੇ ਫਲਾਂ ਦੇ ਸੇਵਨ ਨਾਲ ਉਸ ਦਾ ਸ਼ਰੀਰ ਵਿਕਾਰ-ਗ੍ਰਸਤ ਹੋ ਗਿਆ ਕਿਉਂਕਿ ਉਹ

ਫਲ ਵਿਸ਼-ਵਤ ਸਨ। ਇਸ ਪ੍ਰਸਤੁਤ ਅਰਥ ਤੋਂ ਇਲਾਵਾ ਇਕ ਅਪ੍ਰਸਤੁਤ ਅਰਥ ਵੀ ਹੈ ਕਿ ਇਸ ਸੰਸਾਰ ਦੀਆਂ ਵਸਤੂਆਂ ਦਾ ਇਤਨਾ ਹੀ ਉਪਭੋਗ ਕਰਨਾ ਚਾਹੀਦਾ ਹੈ, ਜਿਤਨੇ ਨਾਲ ਜੀਵਨ ਦਾ ਨਿਰਵਾਹ ਹੋ ਸਕੇ। ਵਸਤੂਆਂ ਦੀ ਲੋੜ ਤੋਂ ਅਧਿਕ ਸੰਚਣ ਅਤੇ ਉਨ੍ਹਾਂ ਦਾ ਉਪਭੋਗ ਮਨੁੱਖ ਨੂੰ ਹੰਕਾਰੀ ਬਣਾ ਕੇ ਵਾਸਤਵਿਕ ਮਾਰਗ ਤੋਂ ਪਤਿਤ ਕਰ ਦਿੰਦਾ ਹੈ। ਸਾਰਾਂਸ਼ ਇਹ ਕਿ ਇਸ ਸਾਖੀ ਵਿਚ 'ਫਲ' ਸੰਸਾਰਿਕ ਵਸਤੂਆਂ ਦੇ ਪ੍ਰਤੀਕ ਹਨ, 'ਮਰਦਾਨਾ' ਸੰਸਾਰਿਕ ਪ੍ਰਾਣੀ ਦਾ ਪ੍ਰਤੀਕ ਹੈ ਪਰ ਉਸ ਅੰਦਰ ਅਧਿਆਤਮਿਕ ਆਨੰਦ ਦੀ ਜਿਗਿਆਸਾ ਮੌਜੂਦ ਹੈ ਅਤੇ ਗੁਰੂ ਨਾਨਕ ਦਾ ਚਰਿਤ੍ਰ ਸੰਸਾਰਿਕਤਾ ਵਿਚ ਲੀਨ ਹੋਏ ਭੁੱਲੜ ਪ੍ਰਾਣੀਆਂ ਦੇ ਵਿਕਾਰ ਨੂੰ ਦੂਰ ਕਰਨ ਵਾਲੇ ਮਸੀਹੇ ਦੀ ਪ੍ਰਤਿਨਿਧਤਾ ਕਰਦਾ ਹੈ।

ਇਸ ਤਰ੍ਹਾਂ 'ਨੂਰ ਸ਼ਾਹ ਨਿਸਤਾਰਾ' ਵਾਲੀ ਸਾਖੀ (੨੩) ਨੂੰ ਵੇਖਿਆ ਜਾ ਸਕਦਾ ਹੈ। ਇਥੇ ਮਰਦਾਨਾ ਲੋਭੀ ਪੁਰਸ਼ ਦਾ ਪ੍ਰਤੀਕ ਹੈ। ਕਉਰੂ ਪ੍ਰਦੇਸ਼ ਦੀਆਂ ਇਸਤ੍ਰੀਆਂ ਵਿਸ਼ੇ ਵਿਕਾਰਾਂ ਦਾ ਪ੍ਰਤੀਕ ਹਨ। ਲੋਭੀ ਪੁਰਸ਼ ਮਰਦਾਨੇ ਵਾਂਗ ਇਨ੍ਹਾਂ ਵਿਕਾਰਾਂ ਵਿਚ ਫਸ ਕੇ ਆਪਣੀ ਸੁਧ ਬੁਧ ਭੁਲ ਕੇ ਵਾਸਤਵਿਕ ਮਾਰਗ ਤੋਂ ਪਤਿਤ ਹੋ ਜਾਂਦਾ ਹੈ। ਗੁਰੂ ਨਾਨਕ ਸਿੱਧ ਪੁਰਸ਼ ਦਾ ਪ੍ਰਤੀਕ ਹਨ ਜੋ ਮਾਯਾ-ਗ੍ਰਸਤ ਪ੍ਰਾਣੀ ਨੂੰ ਸਾਵਧਾਨ ਕਰ ਕੇ ਸਨਮਾਰਗ 'ਤੇ ਪਾਉਂਦੇ ਹਨ। ਨਾਲੇ, ਇਸਤ੍ਰੀਆਂ ਦੇ ਜਾਦੂ ਟੂਣਿਆਂ ਦੇ ਪ੍ਰਭਾਵ ਤੋਂ ਮੁਕਤ ਗੁਰੂ ਨਾਨਕ ਦੇ ਚਰਿਤ੍ਰ ਦੁਆਰਾ ਇਹ ਸੰਕੇਤ ਵੀ ਮਿਲਦਾ ਹੈ ਕਿ ਸਿੱਧ ਪੁਰਸ਼ ਉਤੇ ਸੰਸਾਰਿਕ ਪ੍ਰਪੰਚ ਅਤੇ ਮਾਇਕ ਪ੍ਰਲੋਭਨ ਦਾ ਕੋਈ ਪ੍ਰਭਾਵ ਨਹੀਂ ਪੈਂਦਾ। ਇਸ ਤਰ੍ਹਾਂ ਸਪੱਸ਼ਟ ਹੈ ਕਿ ਇਨ੍ਹਾਂ ਸਾਖੀਆਂ ਦੇ ਪ੍ਰਸਤੁਤ ਅਰਥਾਂ ਦੇ ਨਾਲ ਨਾਲ ਅਪ੍ਰਸਤੁਤ ਅਰਥਾਂ ਦਾ ਵੀ ਬੋਧ ਹੁੰਦਾ ਹੈ ਅਤੇ ਇਹੀ ਇਨ੍ਹਾਂ ਦੀ ਰੂਪਕਾਤਮਕਤਾ ਹੈ।

ਇਸ ਜਨਮਸਾਖੀ ਦੀ ਸ਼ੈਲੀ ਦੀ ਪੰਜਵੀਂ ਵਿਸ਼ਿਸ਼ਟਤਾ ਇਸ ਦਾ ਵਿਆਖਿਆ-ਪਰਕ ਹੋਣਾ ਹੈ। ਗੁਰੂ ਨਾਨਕ ਕਈ ਵਾਰ ਕੋਈ ਸਿੱਧਾਂਤ ਪ੍ਰਧਾਨ ਗੱਲ ਆਪਣੀ ਬਾਣੀ ਦੁਆਰਾ ਪ੍ਰਗਟ ਕਰਦੇ ਹਨ ਅਤੇ ਫਿਰ ਉਸ ਨੂੰ ਵਾਰਤਕ ਪ੍ਰਵਚਨ ਰਾਹੀਂ ਸਪੱਸ਼ਟ ਕਰਦੇ ਹਨ। ਗੁਰਬਾਣੀ ਭਾਵੇਂ ਉਸ ਯੁਗ ਦੇ ਅਨੁਰੂਪ ਸਰਲ ਭਾਸ਼ਾ ਵਿਚ ਲਿਖੀ ਗਈ ਸੀ, ਪਰ ਅਧਿਆਤਮਿਕ ਵਿਸ਼ੇ ਨਾਲ ਸੰਬੰਧਿਤ ਹੋਣ ਕਾਰਣ ਉਸ ਦੇ ਗੂੜ੍ਹ ਅਰਥਾਂ ਨੂੰ ਸਮਝਣਾ ਔਖਾ ਹੁੰਦਾ ਸੀ। ਇਸੇ ਕਰ ਕੇ ਉਸ ਦੀ ਵਿਆਖਿਆ ਦੀ ਲੋੜ ਦਾ ਸਹਿਜੇ ਸਹਿਜੇ ਅਨੁਭਵ ਹੋਇਆ। ਇਸ ਪ੍ਰਕਾਰ ਦੀ ਵਿਆਖਿਆ ਦੀ ਮੌਖਿਕ ਪਰੰਪਰਾ ਦਾ ਆਰੰਭ, ਅਨੁਮਾਨ ਹੈ, ਗੁਰੂ ਨਾਨਕ ਦੇਵ ਜੀ ਦੇ ਕਾਲ ਤੋਂ ਹੀ ਆਰੰਭ ਹੋ ਗਿਆ ਹੋਵੇਗਾ, ਪਰ ਇਸ ਦਾ ਸਭ ਤੋਂ ਪਹਿਲਾ ਲਿਖਤ ਰੂਪ ਇਸ ਜਨਮਸਾਖੀ ਵਿਚ ਹੀ ਰੂਪਮਾਨ ਹੋਇਆ ਹੈ। ਇਸ ਵਿਚ ਪਹਿਲਾਂ ਗੁਰੂ ਸਾਹਿਬ ਵਲੋਂ ਉਨ੍ਹਾਂ ਦੀ ਬਾਣੀ ਦੀ ਤੁਕ ਉਚਰਵਾਈ ਗਈ ਹੈ ਅਤੇ ਫਿਰ ਆਪ ਹੀ ਉਨ੍ਹਾਂ ਨੇ ਉਸ ਦੀ ਵਿਆਖਿਆ ਕੀਤੀ ਹੈ। ਇਥੇ ਸਾਖੀਕਾਰ ਅਲਗ ਹੀ ਰਿਹਾ ਹੈ, ਪਰ ਬਾਦ ਦੀਆਂ ਜਨਮਸਾਖੀਆਂ ਅਤੇ ਵਿਆਖਿਆਪਰਕ ਰਚਨਾਵਾਂ ਵਿਚ ਪਰਮਾਰਥ, ਟੀਕੇ ਅਤੇ ਵਿਆਖਿਆਵਾਂ ਅਧਿਕਤਰ ਉਨ੍ਹਾਂ ਰਚਨਾਵਾਂ

ਦੇ ਲੇਖਕਾਂ ਵਲੋਂ ਪ੍ਰਸਤੁਤ ਕੀਤੀਆਂ ਗਈਆਂ ਹਨ। ਇਸ ਦ੍ਰਿਸ਼ਟੀ ਤੋਂ ਇਸ ਜਨਮਸਾਖੀ ਦੀਆਂ ਵਿਆਖਿਆਵਾਂ ਗੁਰੂ ਮੁਖ ਤੋਂ ਅਖਵਾ ਕੇ ਲੇਖਕ ਨੇ ਉਨ੍ਹਾਂ ਨੂੰ ਪ੍ਰਮਾਣੀਕ੍ਰਿਤ ਕੀਤਾ ਹੈ। ਉਦਾਹਰਣ ਵਜੋਂ 'ਪਟੀ ਪਾਧਾ' ਵਾਲੀ ਸਾਖੀ (੨) ਵਿਚ ਗੁਰੂ ਜੀ ਪਾਂਧੇ ਪ੍ਰਤਿ *ਜਾਲਿ ਮੋਹੁ ਘਸਿ ਮਸੁ ਕਰਿ...* ਵਾਲੀ ਤੁਕ ਦੀ ਵਿਆਖਿਆ ਇਸ ਤਰ੍ਹਾਂ ਕਰਦੇ ਹਨ—

> *ਸੁਣਿ ਹੋ ਸੁਆਮੀ, ਏਹੁ ਜੋ ਸੰਸਾਰ ਕਾ ਪੜਣਾ ਹੈ ਸੋ ਐਸਾ ਹੈ ਜੋ ਮਸੁ ਦੀਵੇ ਕੀ ਅਰੁ ਕਾਗਦੁ ਸਣ ਕਾ ਅਰੁ ਕਲਮ ਕਾਨੇ ਦੀ ਅਰੁ ਮਨ ਲਿਖਣਹਾਰੁ ਹੈ। ਅਰੁ ਲਿਖਿਆ ਸੋ ਕਿਆ ਲਿਖਿਆ। ਮਾਇਆ ਕਾ ਜੰਜਾਲ ਲਿਖਿਆ, ਜਿਤੁ ਲਿਖੇ ਸਭੁ ਵਿਕਾਰ ਹੋਇ। ਅਰੁ ਉਹੁ ਜੋ ਲਿਖਣਾ ਹੈ ਸੋ ਸਚ ਕਾ ਹੈ। ਸੋ ਐਸਾ ਹੈ ਜੋ ਮਾਇਆ ਕਾ ਮੋਹੁ ਜਾਲਿ ਕਰਿ ਮਸੁ ਕਰੀਐ ਅਰੁ ਤਪਸਿਆ ਕਾ ਕਾਗਦੁ ਕਰੀਐ। ਅਰੁ ਜੋ ਕਿਛੁ ਇਛਿਆ ਅੰਤਰਿ ਕਿਛੁ ਭਾਉ ਹੈ ਤਿਸ ਦੀ ਕਲਮ ਕਰੀਐ। ਅਰੁ ਚਿਤ ਲਿਖਣਿਹਾਰੁ ਕਰਹੁ ਅਰੁ ਲਿਖੀਐ, ਸੋ ਕਿਆ ਲਿਖੀਐ, ਪਰਮੇਸਰ ਕਾ ਨਾਉ ਲਿਖੀਐ, ਸਲਾਹ ਲਿਖੀਐ, ਜਿਤੁ ਲਿਖੇ ਸਭਿ ਵਿਕਾਰੁ ਮਿਟਿ ਜਾਹਿ। ਬੇਅੰਤ ਸੋਭਾ ਲਿਖੇ, ਜਿਤੁ ਲਿਖੇ ਤਨੁ ਸੁਖੀ ਹੋਇ। ਤਿਸ ਕਾ ਅੰਤੁ ਪਾਰਾਵਾਰੁ ਕੁਛੁ ਪਾਇਆ ਨਹੀ ਜਾਤਾ।*

ਇਥੇ ਗੁਰੂ ਨਾਨਕ ਵਲੋਂ ਉਨ੍ਹਾਂ ਦੀ ਬਾਣੀ ਦੇ ਭੀਤਰੀ ਅਰਥਾਂ ਨੂੰ ਬੜੀ ਸੁੰਦਰ ਅਤੇ ਢੁਕਵੀਂ ਸ਼ਬਦਾਵਲੀ ਰਾਹੀਂ ਤੁਲਨਾਤਮਕ ਸਰਣੀ ਉਤੇ ਸਪੱਸ਼ਟ ਕੀਤਾ ਗਿਆ ਹੈ।

ਇਸ ਜਨਮਸਾਖੀ ਦੀ ਸ਼ੈਲੀਗਤ ਛੇਵੀਂ ਵਿਸ਼ੇਸ਼ਤਾ ਇਸ ਦਾ ਉਪਦੇਸ਼ਾਤਮਕ ਹੋਣਾ ਹੈ। ਅਸਲੋਂ, ਇਸ ਜਨਮਸਾਖੀ ਦਾ ਲਿਖਣ ਮਨੋਰਥ ਗੁਰੂ ਜੀ ਦੇ ਉਪਕਾਰਾਂ ਨੂੰ ਸੰਭਾਲਣਾ ਹੈ। ਗੁਰੂ ਜੀ ਦੇ ਉਪਕਾਰ ਸ਼ਿਕਸ਼ਾ-ਮੂਲਕ ਹਨ। ਫਲਸਰੂਪ, ਉਨ੍ਹਾਂ ਦਾ ਪ੍ਰਧਾਨ ਸੁਰ ਉਪਦੇਸ਼ਾਤਮਕ ਹੈ। ਇਸ ਦੀ ਹਰ ਸਾਖੀ ਵਿਚ ਇਕ ਵਿਸ਼ੇਸ਼ ਪ੍ਰਕਾਰ ਦਾ ਸਤਿ ਧੁਨਿਤ ਕੀਤਾ ਗਿਆ ਪ੍ਰਤੀਤ ਹੁੰਦਾ ਹੈ। 'ਮੁਹਰਾ ਦੇ ਕੋਲੇ ਤੇ ਸੂਲੀ ਦੀ ਸੂਲ' ਵਾਲੀ ਸਾਖੀ (੨੧) ਮਿਸਾਲ ਵਲੋਂ ਪ੍ਰਸਤੁਤ ਕੀਤੀ ਜਾ ਸਕਦੀ ਹੈ। ਇਥੇ ਕਰਮ-ਫਲ ਦੀ ਪ੍ਰਾਪਤੀ ਉਤੇ ਬਲ ਦਿੱਤਾ ਗਿਆ ਹੈ, ਪਰ ਇਹ ਵੀ ਦਸਿਆ ਗਿਆ ਹੈ ਕਿ ਵਰਤਮਾਨ ਜੀਵਨ ਵਿਚ ਚੰਗੇ ਕਰਮ ਕਰਨ ਨਾਲ ਪਿਛਲੇ ਪਾਪਾਂ ਦਾ ਫਲ ਘਟ ਸਕਦਾ ਹੈ ਅਤੇ ਮਾੜੇ ਕਰਮ ਕਰਨ ਨਾਲ ਪਿਛਲੇ ਪੁੰਨ ਦਾ ਫਲ ਨਸ਼ਟ ਹੋ ਜਾਂਦਾ ਹੈ। ਇਸ ਸਾਖੀ ਵਿਚ ਖਤ੍ਰੀ ਵਿਅਕਤੀ ਦੇ ਚਰਿਤ੍ਰ ਦੁਆਰਾ ਪੂਰਬਲੇ ਮਾੜੇ ਕਰਮਾਂ ਨੂੰ ਸੋਧਿਆ ਗਿਆ ਹੈ ਅਤੇ ਹਟਵਾਣੀਏ ਦੇ ਚਰਿਤ੍ਰ ਦੁਆਰਾ ਪੂਰਬਲੇ ਉਤਮ ਕਰਮਾਂ ਦੇ ਫਲ ਨੂੰ ਨਸ਼ਟ ਹੁੰਦਾ ਵਿਖਾਇਆ ਗਿਆ ਹੈ। ਸਾਖੀਕਾਰ ਨੇ ਗੁਰੂ ਜੀ ਵਲੋਂ ਅਖਵਾਇਆ ਹੈ—

> *ਤਬਿ ਬਾਬਾ ਬੋਲਿਆ, ਆਖਿਓਸੁ— ਉਹੁ ਜੋ ਮਟੁ ਕੋਲਿਆ ਦਾ ਥਾ, ਸੋ ਸਭ ਮੁਹਰਾ ਥੀਆ। ਪਿਛਲੇ ਜਨਮੁ ਕਾ ਬੀਜਿਆ ਆਹਾ। ਇਕੁ ਮੁਹਰ ਸਾਧੂ ਕੇ ਹਥਿ ਦਿਤੀ, ਤਿਸੁ ਦਾ ਸਦਕਾ ਮੁਹਰਾ ਹੋਈਆ ਥੀਆ। ਪਰ ਜਿਉ ਜਿਉ ਵੈਕਰਮਾ ਨੂੰ ਦਉੜਿਆ, ਤਿਵੁ ਤਿਉ ਮੁਹਰਾਂ ਦੇ ਕੋਲੇ ਹੋਏ। ਅਤੇ ਤੇਰਾ ਲੇਖੁ*

*ਸੂਲੀ ਥੀ, ਜਿਉ ਜਿਉ ਸੇਵਾ ਨੂ ਆਇਆ, ਤਿਵੂ ਤਿਉ ਸੂਲੀ ਘਟਦੀ ਗਈ। ਸੂਲੀ ਦਾ ਕੰਡਾ ਹੋਇਆ ਸੇਵਾ ਦਾ ਸਦਕਾ।*

ਇਥੇ ਜਿਗਿਆਸੂਆਂ ਨੂੰ ਸ੍ਰੇਸ਼ਠ ਜੀਵਨ ਬਤੀਤ ਕਰਨ ਲਈ ਘਟਨਾ-ਜਨਿਤ ਉਪਦੇਸ਼ ਦਿੱਤਾ ਗਿਆ ਹੈ। ਨਾਲੇ, ਇਹ ਵੀ ਦਸਿਆ ਗਿਆ ਹੈ ਕਿ ਪਾਪਾਚਾਰ ਜਾਂ ਅਸਤਿ ਕਾਰਜ ਕਰਨ ਨਾਲ ਕੀ ਕੀ ਬਿਪਤਾਵਾਂ ਸਹਿਣੀਆਂ ਪੈਂਦੀਆਂ ਹਨ। ਇਸ ਪ੍ਰਕਾਰ ਦਾ ਉਪਦੇਸ਼ ਦੇ ਕੇ ਮਨੁੱਖ ਨੂੰ ਸਤਿ ਮਾਰਗ ਉਪਰ ਤੁਰਨ ਲਈ ਉਤਸਾਹਿਤ ਕੀਤਾ ਗਿਆ ਹੈ। ਕਰਮ-ਫਲ ਸੂਚਕ ਉਪਦੇਸ਼ ਦਾ ਇਕ ਹੋਰ ਉਦਾਹਰਣ 16ਵੀਂ ਸਾਖੀ ਦੇ ਪਾਤਰਾਂ ਦੇ ਸਰੂਪ ਅਤੇ ਕ੍ਰਿਆ ਦੁਆਰਾ ਸਪੱਸ਼ਟ ਕੀਤਾ ਗਿਆ ਹੈ। ਇਸ ਸਾਖੀ ਵਿਚ ਸ਼ੇਖ ਬਜੀਦ ਸੁਖਪਾਲ ਉਤੇ ਚੜ੍ਹਨ ਦੇ ਬਾਵਜੂਦ ਵੀ ਥਕਿਤ ਹੈ ਅਤੇ ਹੋਰ ਆਰਾਮ ਦੀ ਆਸ ਕਰਦਾ ਹੈ। ਦੂਜੇ ਪਾਸੇ ਉਸ ਨੂੰ ਉਠਾਉਣ ਵਾਲੇ ਕਹਾਰ ਪੈਰੋਂ ਨੰਗੇ ਹਨ ਅਤੇ ਸੁਖਪਾਲ ਉਠਾਉਣ ਦੀ ਮੁਸ਼ੱਕਤ ਵੀ ਸਹਿ ਕੇ ਆਏ ਹਨ, ਪਰ ਫਿਰ ਵੀ ਉਨ੍ਹਾਂ ਤੋਂ ਹੋਰ ਸੇਵਾ ਕਰਾਉਣ ਦੀ ਆਸ ਕੀਤੀ ਜਾਂਦੀ ਹੈ। ਇਸ ਅਨਿਆਇ ਨੂੰ ਵੇਖ ਕੇ ਮਰਦਾਨੇ ਦੇ ਮਨ ਵਿਚ ਬੜਾ ਗੰਭੀਰ ਪ੍ਰਸ਼ਨ ਉਠਿਆ ਕਿ ਕੀ ਖੁਦਾ ਇਕ ਹੈ ਅਤੇ ਜੇ ਇਕ ਹੈ ਤਾਂ ਸ਼ੇਖ ਬਜੀਦ ਕਿਸ ਦੀ ਪੈਦਾਇਸ਼ ਹੈ ਅਤੇ ਉਹ ਕਹਾਰ ਕਿਸ ਦੀ ਪੈਦਾਇਸ਼ ਹਨ। ਇਸ ਜਿਗਿਆਸਾ ਦੇ ਉੱਤਰ ਵਿਚ ਗੁਰੂ ਜੀ ਨੇ ਕਰਮ-ਫਲ ਵਲ ਸੰਕੇਤ ਕੀਤਾ ਹੈ—

*ਤਬਿ ਬਾਬੇ ਆਖਿਆ—ਮਰਦਾਨਿਆ, ਤਪ ਤੇ ਰਾਜੁ ਹੈ, ਰਾਜੁ ਤੇ ਨਰਕੁ ਹੈ। ਅਤੇ ਜੋ ਕੋਈ ਆਇਆ ਸੋ ਮਾਤਾ ਦੇ ਪੇਟੁ ਤੇ ਨੰਗਾ ਆਇਆ ਹੈ ਅਤੇ ਸੁਖੁ ਦੂਖੁ ਪਿਛਲਾ ਲੇਖੁ ਚਲਿਆ ਜਾਇ।*

ਇਥੇ ਪ੍ਰਾਣੀ ਨੂੰ ਸਤਿ ਕਰਮ ਕਰਨ ਦਾ ਉਪਦੇਸ਼ ਕਥਾ-ਜਨਿਤ ਜੁਗਤ ਨਾਲ ਦਿੱਤਾ ਗਿਆ ਹੈ। ਇਸ ਉਪਦੇਸ਼ਾਤਮਕ ਸ਼ੈਲੀ ਦੀ ਇਹ ਵੀ ਵਿਸ਼ੇਸ਼ਤਾ ਹੈ ਕਿ ਲੇਖਕ ਨੇ ਗੁਰੂ ਜੀ ਤੋਂ ਜਿਸ ਵਿਅਕਤੀ ਨੂੰ ਉਪਦੇਸ਼ ਦਿਵਾਇਆ ਹੈ, ਉਸ ਨੂੰ ਬਾਰ ਬਾਰ ਸੰਬੋਧਨ ਕੀਤਾ ਗਿਆ ਹੈ, ਜਿਵੇਂ ਦੂਜੀ ਸਾਖੀ ਵਿਚ ਲੇਖਕ ਨੇ ਗੁਰੂ ਜੀ ਤੋਂ ਪਾਂਧੇ ਪ੍ਰਤਿ ਬਾਰ ਬਾਰ ਅਖਵਾਇਆ ਹੈ, 'ਸੁਣਿ ਹੋ ਪੰਡਿਤ'। ਅਨੇਕ ਥਾਵਾਂ 'ਤੇ ਮਰਦਾਨਿਆ, ਸੁਆਮੀ, ਸਜਨਾ, ਸੇਖ, ਆਦਿ ਸ਼ਬਦਾਂ ਨਾਲ ਸੰਬੋਧਨ ਕੀਤਾ ਗਿਆ। ਅਜਿਹੇ ਸੰਬੋਧਨਾਤਮਕ ਸ਼ਬਦਾਂ ਨਾਲ ਕਿਤੇ ਕਿਤੇ 'ਹੇ', 'ਏ' ਪਰਸਰਗ ਵੀ ਵਰਤ ਲਏ ਗਏ ਹਨ।

ਵਿਵਰਣਾਤਮਕਤਾ ਇਸ ਜਨਮਸਾਖੀ ਦੀ ਸ਼ੈਲੀਗਤ ਸੱਤਵੀਂ ਵਿਸ਼ਿਸ਼ਟਤਾ ਹੈ। ਇਸ ਦੇ ਅੰਤਰਗਤ ਵਿਵਰਣ, ਵਰਣਨ, ਬ੍ਰਿੱਤਾਂਤ ਆਦਿ ਸਭ ਰਖੇ ਜਾ ਸਕਦੇ ਹਨ। ਇਸ ਦਾ ਮੁੱਖ ਸੰਬੰਧ ਕਥਾ ਦੇ ਵਿਸਤਾਰ ਨਾਲ ਹੈ। ਕਥਾ ਦੀ ਸਥਿਤੀ ਅਨੁਸਾਰ ਇਸ ਸ਼ੈਲੀ ਦਾ ਸਰੂਪ-ਪਰਿਵਰਤਨ ਹੁੰਦਾ ਰਹਿੰਦਾ ਹੈ। ਜਿਸ ਪ੍ਰਸੰਗ ਵਿਚ ਵਸਤੂਆਂ ਦੇ ਵੇਰਵੇ ਦੀ ਪ੍ਰਧਾਨਤਾ ਹੈ ਉਥੇ ਵਿਵਰਣਾਤਮਕ ਸ਼ੈਲੀ ਹੈ, ਜਿਥੇ ਵਸਤੂਆਂ ਦੇ ਚਿਤ੍ਰਣ ਦਾ ਅਵਸਰ ਹੈ ਉਥੇ ਸ਼ੈਲੀ ਦਾ ਸਰੂਪ ਵਰਣਨਾਤਮਕ ਹੈ ਅਤੇ ਜਿਥੇ ਪ੍ਰਸੰਗ ਵਿਚ ਕਥਾ ਅੰਸ਼ ਦੀ ਅਧਿਕਤਾ ਹੈ ਉਥੇ ਸ਼ੈਲੀ ਬ੍ਰਿੱਤਾਂਤਿਕ ਹੈ। ਨਮੂਨੇ ਵਜੋਂ—

**ਵਿਵਰਣ ਪ੍ਰਧਾਨ ਸ਼ੈਲੀ—**

*ਸੰਮਤ ੧੫੨੬ ਬਾਬਾ ਨਾਨਕੁ ਜਨਮਿਆ ਵੈਸਾਖ ਮਾਹਿ ੩ ਤ੍ਰਿਤੀਆ, ਚਾਦਨੀ ਰਾਤਿ, ਅੰਮ੍ਰਿਤ ਵੇਲਾ, ਪਹਰੁ ਰਾਤਿ ਰਹਦੀ ਕਉ ਜਨਮਿਆ। ਅਨਹਦ ਸਬਦ ਪਰਮੇਸੁਰ ਕੇ ਦਰਬਾਰਿ ਵਾਜੇ। ਤੇਤੀਸ ਕਰੋੜ ਦੇਵਤਿਆ ਨਮਸਕਾਰੁ ਕੀਆ। ਚਉਸਠਿ ਜੋਗਣੀ ਬਾਵੰਜਹ ਵੀਰਾ, ਛਿਆ ਜਤੀਆ, ਚਉਰਾਸੀਆ ਸਿਧਾ, ਨਵਾ ਨਾਥਾ ਨਮਸਕਾਰ ਕੀਆ। ਜੋ ਵਡਾ ਭਗਤੁ ਜਗਤੁ ਨਿਸਤਾਰਣ ਕਉ ਆਇਆ, ਇਸ ਕਉ ਨਮਸਕਾਰੁ ਕੀਜੀਐ ਜੀ।* —(ਸਾਖੀ ੧)

**ਵਰਣਨ ਪ੍ਰਧਾਨ ਸ਼ੈਲੀ—**

*ਪ੍ਰਿਥਮੇ ਉਦਾਸੀ ਕੀਤੀ ਪੂਰਬ ਕੀ। ਤ੍ਰਿਤ ਉਦਾਸੀ ਨਾਲਿ ਮਰਦਾਨਾ ਰਬਾਬੀ ਥਾ। ਤਦਹੁ ਪਉਣ ਆਹਾਰੁ ਕੀਆ। ਪਹਿਰਾਵਾ ਬਾਬੇ ਕਾ ਏਕੁ ਬਸਤਰੁ ਅੰਬੁਵਾ, ਏਕੁ ਬਸਤ੍ਰ ਚਿਟਾ, ਏਕੁ ਪੈਰਿ ਜੁਤੀ, ਏਕੁ ਪੈਰਿ ਕੰਵਸ, ਗਲ ਕਫਨੀ, ਸਿਰਿ ਟੋਪੀ ਕਲੰਦਰੀ। ਮਾਲਾ ਹਡਾ ਕੀ, ਮਥੇ ਟਿਕਾ ਕੇਸਰ ਕਾ।* —(ਸਾਖੀ ੧੬)

**ਬ੍ਰਿੱਤਾਂਤ ਪ੍ਰਧਾਨ ਸ਼ੈਲੀ—**

*ਤਬ ਕਾਲੂ ਖਤ੍ਰੀ ਜਾਤਿ ਵੇਦੀ ਤਲਵੰਡੀ ਰਾਇ ਭੋਏ ਭਟੀ ਕੀ ਵਸਦੀ ਵਿਚਿ ਵਸਦਾ ਆਹਾ, ਉਥੈ ਜਨਮੁ ਪਾਇਆ। ਵਡਾ ਹੋਆ ਤਾ ਲਗਾ ਬਾਲਕਾ ਨਾਲਿ ਖੇਡਣ, ਪਰੁ ਬਾਲਕਾ ਤੇ ਇਸ ਕੀ ਦ੍ਰਿਸਟਿ ਅਉਰੁ ਆਵੈ। ਆਤਮੇ ਅਭਿਆਸੁ ਪਰਮੇਸਰੁ ਕਾ ਕਰੇ। ਜਬ ਬਾਬਾ ਬਰਸਾ ਪੰਜਾ ਕਾ ਹੋਆ ਤਾ ਲਗਾ ਬਾਬਾ ਅਗਮ ਨਿਗਮ ਕੀਆ ਕਰਣ। ਜੋ ਕਿਛੁ ਬਾਤ ਕਰੇ ਸੋ ਸਮਝਿ ਕਰੇ ਤਿਸ ਤੇ ਸਭੈ ਕਿਸੇ ਕੀ ਨਿਸਾ ਹੋਇ ਆਵੇ। ਹਿੰਦੂ ਕਹਨਿ ਜੋ ਕੋਈ ਦੇਵਤਾ ਸਰੂਪ ਪੈਦਾ ਹੋਇਆ ਹੈ। ਮੁਸਲਮਾਨਿ ਕਹਨਿ ਜੋ ਕੋਈ ਖੁਦਾਇ ਕਾ ਸਾਦਕੁ ਪੈਦਾ ਹੋਆ ਹੈ।*

—(ਸਾਖੀ ੧)

ਇਸ ਪ੍ਰਸੰਗ ਵਿਚ ਸਾਖੀਕਾਰ ਦੀ ਸ਼ੈਲੀ ਦੀ ਇਕ ਵਿਸ਼ਿਸ਼ਟਤਾ ਇਹ ਵੀ ਵੇਖੀ ਗਈ ਹੈ ਕਿ ਜਦੋਂ ਉਹ ਕਿਸੇ ਗੱਲ ਦਾ ਵਿਵਰਣ ਦੇਣ ਲਗਦਾ ਹੈ ਤਾਂ ਵਸਤੂਆਂ, ਤੱਥਾਂ ਜਾਂ ਨਾਵਾਂ ਨੂੰ ਇਸ ਕ੍ਰਮ ਨਾਲ ਗਿਣਦਾ ਹੈ ਕਿ ਉਹ ਇਕ ਸੂਚੀ ਜਿਹੀ ਬਣ ਜਾਂਦੀ ਹੈ। ਇਸ ਨੂੰ ਸੂਚੀਪਰਕ ਸ਼ੈਲੀ ਦਾ ਨਮੂਨਾ ਕਿਹਾ ਜਾ ਸਕਦਾ ਹੈ। ਉਦਾਹਰਣ ਵਜੋਂ ੪੧ਵੀਂ ਸਾਖੀ ਵਿਚ ਬਾਣੀਆ ਰਾਜੇ ਸ਼ਿਵਨਾਭ ਨੂੰ ਗੁਰੂ ਨਾਨਕ ਦੇ ਅਚਾਨਕ ਆਗਮਨ ਬਾਰੇ ਸਪੱਸ਼ਟ ਕਰਦਾ ਹੋਇਆ ਦਸਦਾ ਹੈ—

*ਕਿ ਜਾਪੈ ਕਿਤੁ ਰੂਪਿ ਤੁਝ ਕਉ ਆਇ ਦਰਸਨੁ ਦੇਇਗਾ। ਜੋਗੀ ਕੈ ਰੂਪਿ, ਕਿ ਬ੍ਰਹਮਣਿ ਕੇ ਰੂਪਿ, ਕਿ ਡੰਡਧਾਰੀ ਕੇ ਰੂਪਿ, ਕਿ ਡਿਗੰਬਰ ਕੇ ਰੂਪਿ, ਕਿ ਖਤ੍ਰੀ ਕੈ ਰੂਪ, ਕਿ ਕਲੰਦਰ ਕੇ ਰੂਪ, ਕਿ ਹਿੰਦੂ ਕੇ ਰੂਪ, ਕਿ ਮੁਸਲਮਾਨ ਕੇ ਰੂਪ, ਸਭ ਰੂਪ ਉਸ ਕੇ ਹੈਨਿ।*

ਕਰੋੜੀਏ ਵਾਲੀ ਸਾਖੀ (੪੦) ਵਿਚ ਗੁਰੂ ਨਾਨਕ ਦੇ ਵਾਤਾਵਰਣ ਉਤੇ ਪਏ

ਪ੍ਰਭਾਵ ਦਾ ਵਿਵਰਣ ਦਿੰਦੇ ਹੋਇਆਂ ਸਾਖੀਕਾਰ ਲਿਖਦਾ ਹੈ—

> *ਜੋ ਕੋਈ ਹਿੰਦੂ ਮੁਸਲਮਾਨੁ ਜੋਗੀ ਸੰਨਿਆਸੀ ਬ੍ਰਹਮਚਾਰੀ ਤਪੀਏ ਤਪੀਸਰ ਡਿਗੰਬਰ ਬੈਸਨੋ ਉਦਾਸੀ ਗ੍ਰਿਹਸਤੀ ਬੈਰਾਗੀ ਖਾਨ ਖਨੀਨ ਉਮਰੇ ਉਮਰਾਓ ਕਰੋੜੀਏ ਜਿਮੀਦਾਰ ਭੂਮੀਏ, ਜੋ ਕੋਈ ਆਵੇ ਸੋ ਪਰਚਾ ਜਾਹਿ।*

ਇਸ ਜਨਮਸਾਖੀ ਦੀ ਸ਼ੈਲੀਗਤ ਅੱਠਵੀਂ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਸੰਜਮ ਤੋਂ ਬਹੁਤ ਕੰਮ ਲਿਆ ਗਿਆ ਹੈ। ਇਹ ਸੰਜਮ ਸ਼ਬਦਾਂ ਤੋਂ ਲੈ ਕੇ ਬ੍ਰਿੱਤਾਂਤ ਤਕ ਵਿਆਪਤ ਹੈ। ਇਹ ਸੰਜਮ ਉਥੇ ਹੋਰ ਵੀ ਅਧਿਕ ਹੈ ਜਿਥੇ ਸਾਖੀ ਦਾ ਸੰਬੰਧ ਗੁਰੂ ਨਾਨਕ ਦੇ ਜੀਵਨ ਦੇ ਕਿਸੇ ਅਜਿਹੇ ਪੱਖ ਨਾਲ ਹੈ ਜਿਸ ਵਿਚ ਕੋਈ ਅਧਿਆਤਮਿਕ ਪਰਿਚਰਚਾ ਜਾਂ ਸਿੱਧਾਂਤਿਕ ਵਿਸ਼ਲੇਸ਼ਣ ਨਹੀਂ ਹੋਇਆ, ਕਿਉਂਕਿ ਸਾਖੀਕਾਰ ਦਾ ਉਦੇਸ਼ ਗੁਰੂ ਜੀ ਦੀ ਜੀਵਨੀ ਮਾਤ੍ਰ ਦਸਣਾ ਨਹੀਂ, ਅਧਿਆਤਮਿਕ ਜੀਵਨੀ ਦਸਣਾ ਹੈ। ਉਦਾਹਰਣ ਲਈ ਤੀਜੀ ਸਾਖੀ ਵੇਖੋ—

(i) *ਆਗਿਆ ਪਰਮੇਸੁਰ ਕੀ ਹੋਈ ਜੋ ਕਿਰਤਿ ਕੁਛੁ ਨ ਕਰੈ। ਜੇ ਬਹੈ ਤਾ ਬੈਠਾ ਹੀ ਰਹੈ। ਜਾ ਸੋਵੈ ਤਾ ਸੁਤਾ ਹੀ ਰਹੈ। ਅਤੇ ਆਤਮੇ ਵਿਚਿ ਉਦਾਸ ਰਹੈ। ਫਕੀਰਾ ਨਾਲਿ ਮਜਲਸ ਕਰੈ। ਕਾਲੂ ਹੈਰਾਨੁ ਹੋਇ ਗਇਆ। ਇਵੈ ਕਿਵੈ ਨਾਨਕੁ ਰਹੈ।*

(ii) *ਤਬਿ ਗੁਰੂ ਨਾਨਕ ਬਰਸਾ ਨਵਾ ਕਾ ਹੋਆ। ਤਬਿ ਫਿਰਿ ਤੋਰਕੀ ਪੜਣਾ ਪਾਇਆ। ਕੁਛੁ ਤੋਰਕੀ ਭੀ ਪੜਿਆ।*

(iii) *ਵਤਿ ਘਰਿ ਬਹਿ ਰਹਿਆ। ਦਿਲ ਦੀ ਗਲਿ ਕਿਸੈ ਨਾਲਿ ਕਰੈ ਨਾਹੀ। ਤਬਿ ਕਾਲੂ ਨੋ ਲੋਕਾ ਆਖਿਆ—ਜੋ ਕਾਲੂ, ਇਹ ਜਾਂਵੇਗਾ। ਤਬਿ ਕਾਲੂ ਉਠਿ ਖੜਾ ਹੋਆ। ਏਹੁ ਚਿਤਵਨੀ ਕੀਤੀ ਜੋ ਕਿਵੈ ਕੁੜਮਾਈ ਹੋਵੈ। ਤਬਿ ਮੂਲਾ ਖਤ੍ਰੀ ਜਾਤਿ ਚੋਣਾ ਤਿਸ ਦੇ ਘਰਿ ਕੁੜਮਾਈ ਹੋਈ।*

(iv) *ਤਾ ਬਾਬਾ ਬਰਸਾ ਬਾਰਹ ਕਾ ਹੋਆ, ਤਬਿ ਪਰਣਾਇਆ। ਬਾਬਾ ਲਗਾ ਸੰਸਾਰ ਕੀ ਕਿਰਤ ਕਰਣਿ। ਪਰੁ ਚਿਤੁ ਕਿਸੈ ਨਾਲਿ ਲਾਏ ਨਾਹੀ। ਮਾਤਾ ਪਿਤਾ ਇਸਤ੍ਰੀ ਨਾਲਿ ਗਲਿ ਕਰੈ ਨਾਹੀ। ਘਰ ਦੀ ਖਬਰਿ ਲਹੈ ਨਾਹੀ। ਘਰ ਦੇ ਆਦਮੀ ਆਖਨਿ ਜੋ ਅਜੁ ਕਲਿ ਫਕੀਰਾ ਨਾਲਿ ਉਠਿ ਜਾਂਦਾ ਹੈ।*

ਇਸ ਸਾਖੀ ਵਿਚ ਮੋਟੇ ਤੌਰ 'ਤੇ ਕੁਲ ਚਾਰ ਘਟਨਾਵਾਂ ਹਨ—ਗੁਰੂ ਜੀ ਦੀ ਸੰਸਾਰ ਪ੍ਰਤਿ ਉਪਰਾਮਤਾ, ਤੋਰਕੀ ਪੜ੍ਹਨਾ, ਕੁੜਮਾਈ ਅਤੇ ਵਿਆਹ। ਇਨ੍ਹਾਂ ਚੌਹਾਂ ਘਟਨਾਵਾਂ ਨੂੰ ਲੇਖਕ ਨੇ ਕੇਵਲ 141 ਸ਼ਬਦਾਂ ਵਿਚ ਬੀੜ ਦਿੱਤਾ ਹੈ। ਇਥੇ ਲੇਖਕ ਦਾ ਮਨ ਇਨ੍ਹਾਂ ਘਟਨਾਵਾਂ ਵਿਚ ਰਮਿਆ ਪ੍ਰਤੀਤ ਨਹੀਂ ਹੁੰਦਾ। ਉਹ ਜਲਦੀ ਤੋਂ ਜਲਦੀ ਗੱਲ ਮੁਕਾ ਕੇ ਆਪਣੇ ਉਦਿਸ਼ਟ ਕਥਨ ਵਲ ਆਉਣਾ ਚਾਹੁੰਦਾ ਹੈ। ਫਲਸਰੂਪ ਇਥੇ ਅਤਿ ਅਧਿਕ ਸੰਜਮ ਆ ਗਿਆ ਹੈ। ਉਂਜ ਅਜਿਹੇ ਸੰਜਮ ਦੇ ਨਮੂਨੇ ਇਸ ਜਨਮਸਾਖੀ ਵਿਚ ਸਰਬਤ੍ਰ ਮਿਲ ਜਾਂਦੇ ਹਨ।

ਇਸ ਰਚਨਾ ਦੀ ਸ਼ੈਲੀ ਦੀ ਨੌਵੀਂ ਵਿਸ਼ੇਸ਼ਤਾ ਇਹ ਹੈ ਕਿ ਕਈਆਂ ਥਾਂਵਾਂ 'ਤੇ

ਸਾਖੀਕਾਰ ਨੇ ਚਮਤਕਾਰਪੂਰਣ ਕਥਨਾਂ ਰਾਹੀਂ ਵੀ ਆਪਣੀ ਅਭਿਵਿਅਕਤੀ ਨੂੰ ਸਪ੍ਰਾਣ ਬਣਾਇਆ ਹੈ। ਇਹ ਸਹੀ ਹੈ ਕਿ ਜੋ ਗੱਲ ਸਿਧੇ ਢੰਗ ਨਾਲ ਕਹੀ ਜਾਏ ਉਹ ਇਤਨੀ ਕਾਰਗਰ ਨਹੀਂ ਹੁੰਦੀ, ਇਸ ਲਈ ਸਾਹਿੱਤਕਾਰ ਨੂੰ ਕਿਸੇ ਨ ਕਿਸੇ ਅਜਿਹੀ ਸ਼ਕਤੀ ਦਾ ਪ੍ਰਯੋਗ ਕਰਨਾ ਪੈਂਦਾ ਹੈ, ਜਿਸ ਨਾਲ ਕਥਨ ਵਿਚ ਪ੍ਰਭਾਵਸ਼ਾਲਤਾ ਵਧੇ। ਇਸ ਨੂੰ ਅਲੰਕਾਰ ਵਿਧਾਨ ਦਾ ਨਾਂ ਦਿੱਤਾ ਜਾਂਦਾ ਹੈ। ਪ੍ਰਸਤੁਤ ਰਚਨਾ ਗੱਦਾਤਮਕ ਹੋਣ ਕਾਰਣ ਅਲੰਕਾਰ ਵਿਧਾਨ ਦੀ ਮੁਹਤਾਜ ਨਹੀਂ, ਪਰ ਫਿਰ ਵੀ ਕਿਤੇ ਕਿਤੇ ਲੇਖਕ ਨੇ ਸਾਹਿੱਤ ਸਾਧਨਾ ਦੀ ਇਸ ਵਿਸ਼ਿਸ਼ਟਤਾ ਦਾ ਪਰਿਚਯ ਦਿੱਤਾ ਹੈ। ਉਦਾਹਰਣ ਵਜੋਂ—

> *ਜੋ ਊਹਾ ਅਗੈ ਜਾਵਹਿਗੇ, ਜੋ ਈਹਾ ਸੁਖੁ ਕਰਤੇ ਹੈ ਅਰੁ ਪਰਮੇਸਰੁ ਨਾਹੀ ਸਿਮਰਤੇ ਹੈ, ਤਿਨ ਕਉ ਐਸੀ ਸਜਾਇ ਮਿਲੈਗੀ, ਜੈਸੀ ਕਪੜੇ ਕਉ ਧੋਬੀ ਦੇਤਾ ਹੈ ਅਰੁ ਤਿਲਾ ਕਉ ਤੇਲੀ ਦੇਹਾ ਹੈ ਅਰੁ ਚਕੀ ਦਾਣਿਆਂ ਕਉ ਦੇਤੀ ਹੈ।*
>
> —(ਸਾਖੀ ੨)

ਇਥੇ ਮਾਲੋਪਮਾ ਅਲੰਕਾਰ ਦੇ ਕੁਝ ਲਕਸ਼ਣ ਵੇਖੇ ਜਾ ਸਕਦੇ ਹਨ।

ਸਾਖੀਕਾਰ ਦੀ ਸ਼ੈਲੀ ਸੰਬੰਧੀ ਦਸਵੀਂ ਵਿਸ਼ੇਸ਼ਤਾ ਇਹ ਹੈ ਕਿ ਉਹ ਸ਼ਬਦਾਂ ਦੀ ਨਿੱਕੇ ਨਿੱਕੇ ਵਾਕਾਂ ਵਿਚ ਅਜਿਹੀ ਸਮਸ੍ਰਿਤ ਯੋਜਨਾ ਕਰਦਾ ਹੈ ਕਿ ਉਨ੍ਹਾਂ ਨੂੰ ਪੜ੍ਹਿਆ ਇਕ ਵਿਸ਼ੇਸ਼ ਪ੍ਰਕਾਰ ਦੀ ਅਨੁਪ੍ਰਾਸਿਕਤਾ ਦਾ ਵਾਯੂਮੰਡਲ ਪਸਰ ਜਾਂਦਾ ਹੈ। ਕੁਝ ਨਮੂਨੇ ਵੇਖੋ—

(i) *ਪਰੁ ਚਿਤੁ ਕਿਸੇ ਨਾਲਿ ਲਾਏ ਨਹੀਂ। ਮਾਤਾ ਪਿਤਾ ਇਸਤ੍ਰੀ ਨਾਲਿ ਗਲਿ ਕਰੇ ਨਾਹੀ। ਘਰ ਦੀ ਖਬਰ ਲਹੈ ਨਾਹੀ।* — (ਸਾਖੀ ੩)

(ii) *ਹਉ ਵਾਰੀ ਬੇਟਾ, ਹਉ ਤੁਧੁ ਵਿਟਹੁ ਵਾਰੀ, ਤੇਰੇ ਨਾਉ ਵਿਟਹੁ ਤੇਰੇ ਦਰਸਨ ਵਿਟਹੁ ਵਾਰੀ। ਜਿਥੈ ਤੂ ਫਿਰਦਾ ਹੈ, ਤਿਸੁ ਥਾਉ ਵਿਟਹੁ ਵਾਰੀ।* — (ਸਾਖੀ ੩੧)

(iii) *ਜਿਸ ਉਪਰਿ ਤੇਰੀ ਨਦਰਿ, ਤਿਸੁ ਉਪਰਿ ਮੇਰੀ ਨਦਰਿ। ਜਿਸ ਉਪਰਿ ਤੇਰਾ ਕਰਮੁ, ਤਿਸ ਉਪਰਿ ਮੇਰਾ ਕਰਮੁ।* —(ਸਾਖੀ ੧੦)

(iv) *ਏ ਭਗਤੁ, ਤੇਰੈ ਸਾਲਗ੍ਰਿਮੁ ਨਾਹੀ, ਤੁਲਸੀ ਕੀ ਮਾਲਾ ਨਾਹੀ, ਸਿਵਰਣੀ ਨਾਹੀ, ਗੋਪੀ ਚੰਦਨ ਕਾ ਟਿਕਾ ਨਾਹੀ, ਅਤੇ ਤੂ ਭਗਤ ਕਹਾਵਦਾ ਹੈ।* — (ਸਾਖੀ ੧੨)

(v) *ਤਬਿ ਇਕ ਖਤ੍ਰੀ ਥਾ, ਗਰੀਬ ਸਾ, ਖਰਾ ਅਤੀਮ ਸਾ। ਉਸ ਦੇ ਘਰਿ ਇਕੁ ਕੁੜੀ ਸੀ। ਘਰਹੁ ਖਰਾ ਆਜਜ ਸੀ।* — (ਸਾਖੀ ੪੧)

ਅਜਿਹੀ ਸਮਸ੍ਰਿਤ ਵਾਰਤਕ ਲਿਖਣਾ ਕਿਸੇ ਅਭਿਅਸਤ ਅਤੇ ਰਸੀ ਹੋਈ ਸ਼ਖ਼ਸੀਅਤ ਦੀ ਕਲਾਤਮਕ ਸਿੱਧਹਸਤਤਾ ਦਾ ਪ੍ਰਦਰਸ਼ਨ ਹੈ।

ਇਸ ਰਚਨਾ ਦਾ ਸਮੁੱਚਾ ਪ੍ਰਭਾਵ ਰੋਮਾਂਟਿਕ ਸ਼ੈਲੀ ਵਾਲਾ ਹੈ। ਕਹਿਣ ਤੋਂ ਭਾਵ ਹੈ ਇਸ ਵਿਚ ਯਥਾਰਥਤਾ ਦੀ ਘਾਟ ਹੈ। ਇਸ ਦਾ ਪ੍ਰਮੁਖ ਕਾਰਣ ਹੈ ਗੁਰੂ ਨਾਨਕ ਦੇਵ

ਦੇ ਵਿਅਕਤਿਤਵ ਨੂੰ ਪੁਰਸ਼ੋਤਮ ਜਾਂ ਅਲੌਕਿਕ ਰੂਪ ਵਿਚ ਚਿਤਰਨਾ। ਲੇਖਕ ਦੀ ਗੁਰੂ ਜੀ ਪ੍ਰਤਿ ਅਭਿਗ ਸ਼ਰਧਾ ਹੈ ਅਤੇ ਸ਼ਰਧਾਵਸ ਉਹ ਯਥਾਰਥਤਾ ਅਤੇ ਸੰਭਾਵਿਤਾ ਨੂੰ ਛਡ ਕੇ ਜਜ਼ਬਾਤੀ ਹੋ ਜਾਂਦਾ ਹੈ, ਤਰਕ ਅਤੇ ਪ੍ਰਮਾਣ ਨੂੰ ਆਧਾਰ ਨਹੀਂ ਬਣਾਉਂਦਾ। ਇਸ ਲਈ ਇਹ ਕਲਾਸਕੀ ਸ਼ੈਲੀ ਦੀ ਰਚਨਾ ਨਹੀਂ ਹੋ ਸਕਦੀ। ਗੁਰੂ ਚਰਿਤ੍ਰ ਪ੍ਰਤਿ ਸ਼ਰਧਾਲੂ ਪਾਠਕ ਇਸ ਤੋਂ ਅਧਿਕ ਆਨੰਦਿਤ ਹੋ ਸਕਦੇ ਹਨ, ਪਰ ਸਾਧਾਰਨ ਪਾਠਕ ਦਾ ਮਨ ਜਲਦੀ ਹੀ ਉਚਾਟ ਹੋ ਜਾਂਦਾ ਹੈ। ਬ੍ਰਿੱਤਾਂਤ ਜਜ਼ਬਾਤੀ ਹੋਣ ਕਾਰਣ ਕਾਵਿਮਈ ਹੋ ਗਿਆ ਹੈ। ਇਸ ਲਈ ਕਈ ਆਲੋਚਕਾਂ ਨੇ ਇਸ ਦੀ ਸ਼ੈਲੀ ਨੂੰ ਕਾਵਿਕ ਵੀ ਕਿਹਾ ਹੈ।

ਟੂਕ ਦੇ ਕੇ ਕਵਿਤਾ ਦੀ ਵਿਆਖਿਆ ਕਰਨ ਜਾਂ ਵਿਚਾਰ ਵਿਸ਼ਲੇਸ਼ਣ ਲਈ ਪੁਸ਼ਟੀ ਵਜੋਂ ਕਾਵਿ ਸੰਦਰਭ ਪ੍ਰਸਤੁਤ ਕਰਨ ਦੀ ਵਿਧੀ ਦਾ ਆਰੰਭ ਪੰਜਾਬੀ ਵਿਚ ਇਸ ਹੀ ਕ੍ਰਿਤੀ ਤੋਂ ਹੋਇਆ ਪ੍ਰਤੀਤ ਹੁੰਦਾ ਹੈ। ਇਸ ਨਾਲ ਵਾਰਤਕ ਅੰਸ਼ ਦੀ ਇਕ-ਰਸਤਾ ਘਟਦੀ ਹੈ। ਪਰ ਕਈਆਂ ਥਾਵਾਂ 'ਤੇ ਇਹ ਟੂਕਾਂ ਇਤਨੀਆਂ ਲੰਬੀਆਂ ਹਨ ਜਾਂ ਪੂਰੀਆਂ ਬਾਣੀਆਂ ਹੀ ਦੇ ਦਿੱਤੀਆਂ ਗਈਆਂ ਹਨ ਕਿ ਉਨ੍ਹਾਂ ਦੇ ਸ਼ਾਮਲ ਹੋ ਜਾਣ ਨਾਲ ਗੁਰੂ-ਜੀਵਨੀ ਜਾਂ ਗੁਰੂ-ਉਪਕਾਰ ਸੰਬੰਧੀ ਪੈ ਰਿਹਾ ਪ੍ਰਭਾਵ ਵਿਖੰਡਿਤ ਹੋ ਜਾਂਦਾ ਹੈ। ਸ਼ੈਲੀ ਦੇ ਭਾਸ਼ਾ ਨਾਲ ਸੰਬੰਧਿਤ ਗੁਣਾਂ ਦਾ ਵਿਸ਼ਲੇਸ਼ਣ 'ਭਾਸ਼ਾ ਦਾ ਸਰੂਪ' ਵਾਲੇ ਅਗਲੇ ਅਧਿਆਇ ਵਿਚ ਕੀਤਾ ਜਾਵੇਗਾ।

ਉਕਤ ਵਿਸ਼ਲੇਸ਼ਣ ਤੋਂ ਬਾਦ ਸਹਿਜ ਹੀ ਇਸ ਨਿਰਣੇ 'ਤੇ ਪਹੁੰਚਿਆ ਜਾ ਸਕਦਾ ਹੈ ਕਿ ਸਾਖੀਕਾਰ ਦੇ ਪਾਸ ਕੁਝ ਕਹਿਣ ਨੂੰ ਹੀ ਨਵਾਂ ਨਹੀ, ਉਸ ਪਾਸ ਕਥਨ-ਵਿਧੀ ਵੀ ਨਵੀਂ ਅਤੇ ਪ੍ਰਭਾਵਸ਼ਾਲੀ ਹੈ। ਜਿਸ ਆਤਮ ਵਿਸ਼ਵਾਸ਼ ਅਤੇ ਨਿਸ਼ਠਾ ਭਰੀ ਅਭਿ-ਵਿਅਕਤੀ ਨਾਲ ਉਸ ਨੇ ਗੁਰੂ ਨਾਨਕ ਦੇ ਨਾਇਕਤਵ ਨੂੰ ਮੂਰਤੀਮਾਨ ਕੀਤਾ ਹੈ, ਉਸ ਦਾ ਪ੍ਰਭਾਵ ਚਿਰ-ਸਥਾਈ ਹੈ। ਉਸ ਨੇ ਯਥਾ ਆਵੱਸ਼ਕਤਾ ਅਭਿਵਿਅਕਤੀ ਦੀਆਂ ਵਖ ਵਖ ਸ਼ੈਲੀਆਂ ਨੂੰ ਵਰਤ ਕੇ ਆਪਣੇ ਕਥਨ ਨੂੰ ਪ੍ਰਾਣਵਾਨ ਬਣਾਇਆ ਹੈ। ਮੁੱਢਲੀ ਵਾਰਤਕ ਹੋਣ ਦੇ ਬਾਵਜੂਦ ਵੀ ਇਸ ਵਿਚਲੀ ਇਤਨੀ ਕਲਾਤਮਕ ਨਿਪੁਣਤਾ ਪੰਜਾਬੀ ਸਾਹਿੱਤ ਲਈ ਗੌਰਵ ਦੀ ਗੱਲ ਹੈ।

ਅਧਿਆਇ ੧

# ਭਾਸ਼ਾ ਦਾ ਸਰੂਪ

ਪੰਜਾਬੀ ਭਾਸ਼ਾ ਦੇ ਵਿਕਾਸ ਵਿਚ ਇਸ ਜਨਮਸਾਖੀ ਦਾ ਮਹੱਤਵਪੂਰਣ ਯੋਗਦਾਨ ਹੈ। ਪਰ ਇਸ ਦੀ ਭਾਸ਼ਾ ਦਾ ਅਧਿਐਨ ਕਰਨ ਵੇਲੇ ਦੋ ਗੱਲਾਂ ਦਾ ਵਿਸ਼ੇਸ਼ ਧਿਆਨ ਰਖਣਾ ਹੋਵੇਗਾ—ਇਕ ਇਹ ਕਿ ਇਸ ਦੀ ਭਾਸ਼ਾ ਦਾ ਸਹੀ ਰੂਪ ਤਦ ਹੀ ਆਂਕਿਆ ਜਾ ਸਕਦਾ ਹੈ ਜੇ ਲੇਖਕ ਦੀ ਆਪਨੀ ਹੱਥ-ਲਿਖੀ ਪੋਥੀ ਉਪਲਬਧ ਹੋਵੇ। ਇਸ ਦੇ ਅਭਾਵ ਵਿਚ ਪਾਠ ਦਾ ਜੋ ਰੂਪ ਪ੍ਰਾਪਤ ਹੁੰਦਾ ਹੈ, ਉਸ ਵਿਚ ਲਿਖਾਰੀਆਂ ਦੀ ਵਾਧ ਘਾਟ ਭਾਸ਼ਾ ਦੇ ਮੂਲ ਰੂਪ ਨੂੰ ਕਾਇਮ ਨਹੀਂ ਰਹਿਣ ਦਿੰਦੀ। ਸ਼ਬਦ-ਜੋੜਾਂ ਲਈ ਲਿਖਾਰੀਆਂ ਦੀਆਂ ਨਿਜੀ ਪ੍ਰਵਿੱਤੀਆਂ, ਵਾਕ ਰਚਨਾ ਵਿਚ ਅਰਵਾਚੀਨਤਾ, ਧੁਨੀ ਪਰਿਵਰਤਨ ਦੀ ਰੁਚੀ, ਅਸਾਵਧਾਨੀ ਕਾਰਣ ਹੋਏ ਪਾਠਾਂ ਦੇ ਲੋਪ, ਆਦਿ ਤੱਥ 'ਪੁਰਾਤਨ ਜਨਮਸਾਖੀ' ਦੇ ਭਾਸ਼ਾ ਸੰਬੰਧੀ ਅਧਿਐਨ ਵਿਚ ਅਨੇਕ ਪ੍ਰਕਾਰ ਦੀਆਂ ਰੁਕਾਵਟਾਂ ਪੈਦਾ ਕਰਦੇ ਹਨ। ਪ੍ਰਸਤੁਤ ਸੰਸਕਰਣ ਭਾਵੇਂ ਲੇਖਕ ਦੀ ਆਪਨੀ ਲਿਖੀ ਪੋਥੀ 'ਤੇ ਆਧਾਰਿਤ ਨਹੀਂ, ਪਰ ਅਧਿਕ ਤੋਂ ਅਧਿਕ ਪੁਰਾਣੀਆਂ ਅਤੇ ਤਿਥੀ-ਅੰਕਿਤ ਪੋਥੀਆਂ ਨੂੰ ਆਧਾਰ ਬਣਾ ਕੇ ਅਤੇ ਇਸ ਦੇ ਪਾਠਾਂਤਰਾਂ ਨੂੰ ਸਪੱਸ਼ਟ ਕਰ ਕੇ ਪਾਠ ਦੇ ਵਾਸਤਵਿਕ ਸਰੂਪ ਦੇ ਨੇੜੇ ਪਹੁੰਚਣ ਦਾ ਯਤਨ ਕੀਤਾ ਗਿਆ ਹੈ। ਭਾਸ਼ਾ ਦੇ ਅਧਿਐਨ ਸੰਬੰਧੀ ਦੂਜੀ ਗੱਲ ਇਹ ਹੈ ਕਿ ਜਨਮਸਾਖੀ ਕਿਸੇ ਸਿੱਖ ਸ਼ਰਧਾਲੂ ਦੁਆਰਾ ਗੁਰੂ ਨਾਨਕ ਜੀ ਦੇ ਉਪਕਾਰਾਂ ਨੂੰ ਸੰਭਾਲਣ ਲਈ ਗੁਰਬਾਣੀ ਦੀ ਵਿਆਖਿਆ ਦੇ ਸੰਦਰਭ ਵਿਚ ਲਿਖੀ ਗਈ ਹੈ। ਇਸ ਲਈ ਭਾਸ਼ਾ ਸੰਬੰਧੀ ਗੁਰਬਾਣੀ ਦੀਆਂ ਸਾਰੀਆਂ ਵਿਸ਼ਿਸ਼ਟਤਾਵਾਂ ਕਿਸੇ ਨ ਕਿਸੇ ਰੂਪ ਵਿਚ ਪ੍ਰਸਤੁਤ ਪੁਸਤਕ ਵਿਚ ਮਿਲ ਜਾਂਦੀਆਂ ਹਨ। ਇਸ ਗੁਰਬਾਣੀ-ਮਦਿਤਾ ਦੇ ਨਾਲ ਨਾਲ ਇਲਾਕਾਈ ਪ੍ਰਭਾਵ ਵੀ ਵਿਸ਼ੇਸ਼ ਉਭਰ ਕੇ ਸਾਹਮਣੇ ਆਇਆ ਹੈ, ਜਿਸ ਕਰਕੇ ਇਸ ਦੀ ਭਾਸ਼ਾ ਦਾ ਅਧਿਐਨ ਗੁਰਬਾਣੀ ਦੀ ਭਾਸ਼ਾ ਅਤੇ ਪੰਜਾਬੀ ਦੀਆਂ ਉਪ-ਬੋਲੀਆਂ ਦੀ ਕੇਂਦਰੀ ਭਾਸ਼ਾ ਨੂੰ ਦੇਣ ਅਤੇ ਇਸ ਦੇ ਇਤਿਹਾਸਿਕ ਵਿਕਾਸ ਲਈ ਅਤਿਅੰਤ ਉਪਯੋਗੀ ਹੈ।

ਕਿਸੇ ਭਾਸ਼ਾ ਦੇ ਸਰੂਪ ਵਿਵੇਚਨ ਲਈ ਉਸ ਦੇ ਤਿੰਨ ਗੁਣ ਵਿਸ਼ੇਸ਼ ਵੇਖਣਯੋਗ ਹਨ—(1) ਸਮ੍ਰਿੱਧੀ (ਅਮੀਰੀ), (2) ਸ਼ੁੱਧੀ, ਅਤੇ (3) ਸ਼ਕਤੀ। ਭਾਸ਼ਾ ਦੀ ਸਮ੍ਰਿੱਧੀ ਸ਼ਬਦ-ਕੋਸ਼ ਉਤੇ ਨਿਰਭਰ ਕਰਦੀ ਹੈ। ਜਿਤਨਾ ਕਿਸੇ ਭਾਸ਼ਾ ਦਾ ਸ਼ਬਦ-ਕੋਸ਼ ਵਿਸ਼ਾਲ ਹੋਵੇਗਾ ਉਤਨੀ ਹੀ ਉਹ ਭਾਸ਼ਾ ਅਧਿਕ ਸਮ੍ਰਿੱਧ ਹੋਵੇਗੀ। ਸ਼ੁੱਧੀ ਦਾ ਆਧਾਰ ਵਿਆਕਰਣ ਹੈ, ਅਤੇ ਸ਼ਕਤੀ ਦਾ ਸੰਬੰਧ ਉਸ ਦੇ ਅਭਿਵਿਅੰਜਨਾ ਕੌਸ਼ਲ ਅਤੇ ਕਰਤੱਵ ਦੇ ਪਾਲਣ ਨਾਲ ਹੈ। ਇਨ੍ਹਾਂ ਗੁਣਾਂ ਦੇ ਆਧਾਰ 'ਤੇ ਇਸ ਰਚਨਾ ਦੀ ਭਾਸ਼ਾ ਦਾ ਵਿਸ਼ਲੇਸ਼ਣ ਕਰਨਾ ਜ਼ਰੂਰੀ ਹੈ।

(1) ਭਾਸ਼ਾ ਦੀ ਸਮ੍ਰਿੱਧੀ

ਕਿਸੇ ਭਾਸ਼ਾ ਦੀ ਸਮ੍ਰਿੱਧੀ (ਅਮੀਰੀ) ਉਸ ਦੇ ਸ਼ਬਦ-ਕੋਸ਼ ਉਤੇ ਨਿਰਭਰ ਕਰਦੀ ਹੈ, ਕਿਉਂਕਿ ਸ਼ਬਦ ਹੀ ਭਾਵ-ਪ੍ਰਕਾਸ਼ਨ ਦਾ ਸਾਧਨ ਹਨ। ਆਪਣੇ ਭਾਵਾਂ ਅਤੇ ਵਿਚਾਰਾਂ ਨੂੰ ਚੰਗੀ ਤਰ੍ਹਾਂ ਦੂਜੇ ਤਕ ਪਹੁੰਚਾਉਣ ਲਈ ਲੇਖਕ ਸਦਾ ਚੰਗੇ ਅਤੇ ਸਹੀ ਅਰਥ ਬੋਧ ਕਰਾਉਣ ਵਾਲੇ ਸ਼ਬਦਾਂ ਦੀ ਭਾਲ ਵਿਚ ਰਹਿੰਦਾ ਹੈ। ਕਈ ਵਾਰ ਉਸ ਨੂੰ ਇਸ ਭਾਲ ਲਈ ਆਪਣੀ ਭਾਸ਼ਾ ਦੇ ਘੇਰੇ ਤੋਂ ਬਾਹਰ ਨਿਕਲ ਕੇ ਵੀ ਸ਼ਬਦ ਲਭਣੇ ਪੈਂਦੇ ਹਨ। ਉਨ੍ਹਾਂ ਸ਼ਬਦਾਂ ਵਿਚੋਂ ਜੋ ਪ੍ਰਯੋਗਾਧੀਨ ਭਾਸ਼ਾ ਦੀ ਪ੍ਰਕ੍ਰਿਤੀ ਅਨੁਰੂਪ ਹੁੰਦੇ ਹਨ, ਉਨ੍ਹਾਂ ਨੂੰ ਇਨ-ਬਿਨ ਅਪਣਾ ਲਿਆ ਜਾਂਦਾ ਹੈ ਅਤੇ ਜੋ ਉਸ ਭਾਸ਼ਾ ਦੀ ਪ੍ਰਕ੍ਰਿਤੀ ਅਨੁਕੂਲ ਨ ਹੋਣ, ਉਨ੍ਹਾਂ ਨੂੰ ਕਾਂਟ-ਛਾਂਟ ਕੇ ਵਰਤੋਂ ਵਿਚ ਲਿਆਇਆ ਜਾਂਦਾ ਹੈ। ਅਜਿਹਾ ਕਰਨ ਨਾਲ ਲੇਖਕ ਦਾ ਭਾਵ-ਪ੍ਰਕਾਸ਼ਨ ਸੁੰਦਰ ਅਤੇ ਪ੍ਰਭਾਵਸ਼ਾਲੀ ਬਣਦਾ ਹੈ।

'ਪੁਰਾਤਨ ਜਨਮਸਾਖੀ' ਦੀ ਸ਼ਬਦ-ਕੋਸ਼ ਦੀ ਦ੍ਰਿਸ਼ਟੀ ਤੋਂ ਸਰਬ ਪ੍ਰਮੁਖ ਵਿਸ਼ੇਸ਼ਤਾ ਇਹ ਹੈ ਕਿ ਇਸ ਦਾ ਸ਼ਬਦ ਭੰਡਾਰ ਬਹੁਤ ਵਿਸ਼ਾਲ ਹੈ। ਲੋੜ ਅਨੁਸਾਰ ਦੇਸੀ ਵਿਦੇਸ਼ੀ ਭਾਸ਼ਾਵਾਂ ਤੋਂ ਸ਼ਬਦ ਲੈਣੋਂ ਲੇਖਕ ਨੇ ਸੰਕੋਚ ਨਹੀਂ ਕੀਤਾ। ਇਸ ਦੀ ਸ਼ਬਦਾਵਲੀ ਦਾ ਮੁੱਖ ਆਧਾਰ ਭਾਰਤੀ ਵਿਰਸਾ ਹੈ। ਇਸ ਦਾ ਇਕ ਕਾਰਣ ਤਾਂ ਇਹ ਹੈ ਕਿ ਇਸ ਦਾ ਲੇਖਕ ਹਿੰਦੂ ਸਾਧ ਹੈ ਜਿਸ ਦਾ ਅਧਿਆਤਮਿਕ ਅਤੇ ਸੰਸਕ੍ਰਿਤਿਕ ਸੰਬੰਧ ਭਾਰਤੀ ਭਾਸ਼ਾਵਾਂ ਨਾਲ ਹੈ। ਦੂਜੇ, ਜਿਸ ਮਹਾਂਪੁਰਸ਼ ਦੀ ਜੀਵਨੀ ਦਾ ਚਿਤ੍ਰਣ ਹੋ ਰਿਹਾ ਹੈ ਉਹ ਵੀ ਭਾਰਤੀ ਹੈ ਅਤੇ ਭਾਰਤੀ ਅਧਿਆਤਮਵਾਦ ਦੇ ਵਿਕਾਸ ਵਿਚ ਉਸ ਦਾ ਮਹੱਤਵਪੂਰਣ ਯੋਗਦਾਨ ਹੈ। ਇਸ ਲਈ ਉਸ ਮਹਾਂਪੁਰਸ਼ ਦੇ ਚਰਿਤ੍ਰ ਅਤੇ ਵਿਚਾਰਧਾਰਾ ਨੂੰ ਚਿਤ੍ਰਣ ਵੇਲੇ ਸਾਖੀਕਾਰ ਨੇ ਭਾਰਤੀ ਵਿਰਸੇ ਵਾਲੀ ਸ਼ਬਦਾਵਲੀ ਦੀ ਅਧਿਕ ਵਰਤੋਂ ਕੀਤੀ ਹੈ। ਉਸ ਨੇ ਸੰਸਕ੍ਰਿਤ ਭਾਸ਼ਾ ਦੇ ਉਹੀ ਸ਼ਬਦ ਵਰਤੋਂ ਵਿਚ ਲਿਆਉਂਦੇ ਹਨ ਜਿਨ੍ਹਾਂ ਦੀਆਂ ਧੁਨੀਆਂ ਪੰਜਾਬੀ ਵਿਚ ਆਮ ਪ੍ਰਚਲਿਤ ਸਨ। ਅਪ੍ਰਚਲਿਤ ਜਾਂ ਪੰਜਾਬੀ ਪ੍ਰਕ੍ਰਿਤੀ ਅਨੁਸਾਰ ਨ ਸਮਾਉਣ ਵਾਲੀਆਂ ਧੁਨੀਆਂ ਵਾਲੇ ਸ਼ਬਦ ਲੇਖਕ ਨੇ ਤਦਭਵ ਰੂਪ ਵਿਚ ਵਰਤੇ ਹਨ। ਕੁਝ ਉਦਾਹਰਣ ਇਸ ਪ੍ਰਕਾਰ ਹਨ:

ਸੰਸਕ੍ਰਿਤ ਦੀ ਤਤਸਮ ਅਤੇ ਅਰਧ ਤਤਸਮ ਸ਼ਬਦਾਵਲੀ: ਜਗਤ, ਨਿਸਤਾਰਣ, ਵੇਲਾ, ਨਮਸਕਾਰ, ਨਾਮ, ਸੰਸਾਰ, ਸੁਖਵਾਸਣਿ ਅਤੀਤ, ਉਦਿਆਨ, ਸੇਵਕ, ਸਰਵੰਸੁ, ਪੂਜਾ, ਸੇਵਾ, ਠਾਕੁਰ-ਦੁਆਰਾ, ਪਾਪ, ਪੂਰਬ, ਬਸਤ੍ਰ, ਤਪ, ਨਰਕ, ਤੁਲਸੀ, ਚੰਦਨ, ਪਰਮਹੰਸ, ਨਾਇਕ, ਧਰਤੀ, ਬੈਕੁੰਠਿ, ਅਭਿਆਗਤੁ, ਅਭਿਮਾਨੁ, ਆਹਾਰੁ, ਦੇਵਤਾ, ਬਿਧਾਤਾ, ਭਸਮ, ਅਮਾਵਸਿਆ, ਇਕਾਦਸੀ, ਅਬਿਨਾਸੀ, ਅੰਤਰਜਾਮੀ, ਪਦਮਣੀ, ਅਗਨਿ, ਸੀਤਲ, ਕੁਸਲ, ਪ੍ਰਸਾਦਿ, ਬਿਆਕਲੁ, ਉਤਰ ਖੰਡ, ਮੰਤ੍ਰ, ਕਲਾ, ਪੁਜਾਰੀ, ਦੁਰਗੰਧ, ਸਰਬਤਿ, ਆਦਿ। ਇਨ੍ਹਾਂ ਵਿਚੋਂ ਅਰਧ ਤਤਸਮ ਸ਼ਬਦਾਂ ਦਾ ਧੁਨੀਵਿਕਾਰ ਗੁਰਮੁਖੀ ਲਿਪੀ ਦੀ ਸੰਸਕ੍ਰਿਤ ਦੀਆਂ ਧੁਨੀਆਂ ਨੂੰ ਯਥਾਵਤ ਲਿਖਣ ਦੀ ਅਸਮਰਥਾ ਕਾਰਣ ਹੈ।

ਤਦਭਵ ਸ਼ਬਦ: ਭਾਰਤੀ ਵਿਰਸੇ ਦੇ ਬਹੁਤ ਸਾਰੇ ਸ਼ਬਦ ਤਦਭਵ ਰੂਪ ਵਿਚ

ਵਰਤੇ ਗਏ ਹਨ, ਕਿਉਂਕਿ ਲੇਖਕ ਨੇ ਵਿਵਹਾਰਿਕ ਭਾਸ਼ਾ ਨੂੰ ਅਧਿਕ ਮਹੱਤਵ ਦਿੱਤਾ ਹੈ। ਤਦਭਵ ਸ਼ਬਦਾਵਲੀ ਦੀ ਅਧਿਕਤਾ ਕਾਰਣ ਇਸ ਜਨਮਸਾਖੀ ਦੀ ਭਾਸ਼ਾ ਦਾ ਅਡੰਬਰ-ਹੀਨ ਸਹਿਜ ਸੌਂਦਰਯ ਆਪਣੇ ਆਪ ਨਿਖਰ ਆਇਆ ਹੈ। ਸੰਸਕ੍ਰਿਤ ਦੇ ਸ਼ਬਦਾਂ ਨੂੰ ਅਜਿਹਾ ਕਰਣ-ਪ੍ਰਿਯ ਸਰਲ ਰੂਪ ਦੇ ਦਿੱਤਾ ਗਿਆ ਹੈ ਕਿ ਉਨ੍ਹਾਂ ਦਾ ਓਪਰਾ-ਪਨ ਖ਼ਤਮ ਹੋ ਗਿਆ ਹੈ ਅਤੇ ਉਹ ਪੰਜਾਬੀ ਦੀ ਪ੍ਰਕ੍ਰਿਤੀ ਅਨੁਕੂਲ ਹੋ ਗਏ ਹਨ। ਇਸ ਪ੍ਰਕਾਰ ਦੇ ਸ਼ਬਦਾਂ ਦੇ ਕੁਝ ਨਮੂਨੇ ਇਸ ਪ੍ਰਕਾਰ ਹਨ—ਤ੍ਰਿਤੀਆ (ਤ੍ਰਿਤੀਯ), ਨਿਰਲੇਪੁ (ਨਿਰਲਿਪ੍ਤ), ਸਿਮਰਨ (ਸ੍ਮਰਣ), ਬਜੰਤਰ (ਵਾਦ੍ਯ ਯੰਤ੍ਰ), ਨਾਟੁਕਾ (ਨਾਡਿਕਾ), ਕੁਪੀਨ (ਕੌਪੀਨ), ਕੰਵਸ (ਕੋਸ਼), ਆਲਤਾ, ਅਲਤਾ (ਅਲ੍ਕਤ), ਕਾਮਨੁ (ਕਰ੍ਮਣ), ਪਿਆਲ (ਪਾਤਾਲ), ਖੇਪ (ਕ੍ਸ਼ੇਪ), ਧ੍ਰੁਜਾ (ਧ੍ਵਜ), ਕਰੰਗੁ (ਕਰੰਕ), ਅੰਕੂਰ (ਅੰਕੁਰ), ਪਾਰਬ੍ਰਹਮ (ਪਰਬ੍ਰਹ੍ਮ), ਬਸਤੁ (ਵਸ੍ਤੁ), ਪ੍ਰਿਥਮੇ (ਪ੍ਰਥਮ), ਸਾਲਗ੍ਰਿਮੁ (ਸ਼ਾਲਿਗ੍ਰਾਮ), ਸਿਰਵਣੀ (ਸ੍ਮਰਣੀ), ਪਵਿਤ੍ਰੁ (ਪਵਿਤ੍ਰ), ਦੀਖਿਆ (ਦੀਕ੍ਸ਼ਾ), ਵੇਕਰਮੁ (ਵਿਕਰ੍ਮ), ਖੂਹਣੀ (ਅਕ੍ਸ਼ੌਹਿਣੀ), ਜੋਤਕੀ (ਜ੍ਯੋਤਿਸ਼ੀ), ਬੈਰਾਗੁ (ਵੈਰਾਗ੍ਯ), ਮਾਣਸੁ (ਮਨੁਸ਼੍ਯ), ਬਾਮਣ (ਬ੍ਰਾਹ੍ਮਣ), ਖੁਧਿਆਰਥੁ (ਕ੍ਸ਼ੁਧਾਰ੍ਤ), ਬਿਸਮਾਦੁ (ਵਿਸ੍ਮਯਪ੍ਰਦ) ਦੁਤੀਆ (ਦ੍ਵਿਤੀਯ), ਬਿਲਾਇ (ਵਿਲਯ), ਨਿਰਤਿ (ਨ੍ਰਿਤ੍ਯ), ਆਦਿ।

**ਸਾਮੀ ਭਾਸ਼ਾਵਾਂ ਦਾ ਪ੍ਰਭਾਵ:** ਇਸ ਜਨਮਸਾਖੀ ਦੀ ਭਾਸ਼ਾ ਦਾ ਅਧਿਐਨ ਕੀਤਿਆਂ ਪਤਾ ਲਗਦਾ ਹੈ ਕਿ ਇਸ ਉਤੇ ਅਰਬੀ, ਫ਼ਾਰਸੀ ਆਦਿ ਕੁਝ ਕੁ ਵਿਦੇਸ਼ੀ (ਸਾਮੀ) ਭਾਸ਼ਾਵਾਂ ਦਾ ਸਪੱਸ਼ਟ ਪ੍ਰਭਾਵ ਹੈ। ਅਸਲੋਂ, ਉਦੋਂ ਤਕ ਸਾਰੇ ਭਾਰਤ 'ਤੇ ਵਿਸ਼ੇਸ਼ ਕਰਕੇ ਪੰਜਾਬ ਵਿਚ ਕਈਆਂ ਸਦੀਆਂ ਤੋਂ ਮੁਸਲਮਾਨੀ ਰਾਜ ਅਧਿਕਾਰ ਕਾਇਮ ਹੋ ਚੁਕਿਆ ਸੀ। ਭਾਰਤ ਦਾ ਕੀ ਸਾਹਿੱਤ ਅਤੇ ਕੀ ਕਲਾ, ਕੀ ਸਭਿਅਤਾ ਅਤੇ ਕੀ ਸੰਸਕ੍ਰਿਤੀ ਸਭ ਪਤਨਮਈ ਹੋ ਚੁਕੀਆਂ ਸਨ। ਮੁਸਲਮਾਨ ਸ਼ਾਸਕਾਂ ਅਤੇ ਕਟੜ ਧਰਮ ਪ੍ਰਚਾਰਕਾਂ ਦੁਆਰਾ ਮੁਸਲਮਾਨੀ ਧਰਮ, ਵਿਚਾਰਧਾਰਾ ਅਤੇ ਸੰਸਕ੍ਰਿਤੀ ਦੀ ਪ੍ਰਫੁਲਤਾ ਅਤੇ ਵਿਸਤਾਰ ਲਈ ਯੋਗ ਅਯੋਗ ਯਤਨ ਕੀਤੇ ਜਾ ਚੁਕੇ ਸਨ। ਫ਼ਾਰਸੀ ਕਈਆਂ ਸਦੀਆਂ ਤੋਂ ਰਾਜ ਭਾਸ਼ਾ ਚਲੀ ਆ ਰਹੀ ਸੀ। ਸਿੱਟੇ ਵਜੋਂ ਭਾਰਤੀ ਭਾਸ਼ਾਵਾਂ ਉਤੇ ਇਸ ਭਾਸ਼ਾ ਦਾ ਪ੍ਰਭਾਵ ਪੈਣਾ ਕੁਦਰਤੀ ਸੀ। ਕਿਉਂਕਿ ਭਾਸ਼ਾਵਾਂ ਦੇ ਵਿਕਾਸ ਵਿਚ ਆਦਾਨ ਪ੍ਰਦਾਨ ਦਾ ਨਿਯਮ ਆਪਣਾ ਮਹੱਤਵਪੂਰਣ ਸਥਾਨ ਰਖਦਾ ਹੈ। ਉਦੋਂ ਲੋਕਾਂ ਨੇ ਅਨੇਕਾਂ ਸਾਮੀ ਸ਼ਬਦਾਂ ਨੂੰ ਆਮ ਬੋਲਚਾਲ ਦੀ ਭਾਸ਼ਾ ਵਿਚ ਗ੍ਰਹਿਣ ਕਰ ਲਿਆ ਸੀ।

ਅਜਿਹੀ ਅਵਸਥਾ ਵਿਚ ਲਿਖੀ 'ਪੁਰਾਤਨ ਜਨਮਸਾਖੀ' ਸਾਮੀ ਭਾਸ਼ਾਵਾਂ ਦੇ ਪ੍ਰਭਾਵ ਤੋਂ ਕਿਵੇਂ ਬਚ ਸਕਦੀ ਹੈ? ਇਹ ਪ੍ਰਭਾਵ ਅਧਿਕਤਰ ਸ਼ਬਦਾਵਲੀ ਵਜੋਂ ਹੀ ਦੇਖਣ ਨੂੰ ਮਿਲਦਾ ਹੈ। ਕੁਝ ਸ਼ਬਦ ਤਤਸਮ ਹਨ ਅਤੇ ਕੁਝ ਅਰਧ-ਤਤਸਮ। ਅਰਧ-ਤਤਸਮਤਾ ਦਾ ਕਾਰਣ ਲਿਪੀ ਦੀ ਭਿੰਨਤਾ ਹੈ ਜਿਸ ਕਰਕੇ ਸ਼ਬਦ ਦਾ ਰੂਪ ਮੂਲ ਉੱਚਾਰਣ ਅਨੁਸਾਰ ਨਹੀਂ ਲਿਖਿਆ ਜਾ ਸਕਦਾ, ਕੁਝ ਨ ਕੁਝ ਅੰਤਰ ਉਪਸਥਿਤ ਹੋ ਹੀ ਜਾਂਦਾ ਹੈ। ਇਸ ਤੋਂ ਇਲਾਵਾ ਸ਼ਬਦਾਂਤਿਕ ਲੱਗਾਂ ਮਾਤ੍ਰਾਵਾਂ ਦੇ ਫਲਸਰੂਪ ਜਾਂ ਕੁਝ ਹੋਰ ਮਾਮੂਲੀ

ਜਿਹਾ ਅੰਤਰ ਹੋ ਸਕਦਾ ਹੈ। ਕੁਝ ਤਦਭਵ ਸ਼ਬਦ ਵੀ ਉਪਲਬਧ ਹਨ।

**ਤਤਸਮ ਅਤੇ ਅਰਧ-ਤਤਸਮ ਸ਼ਬਦਾਵਲੀ:** ਦਰਬਾਰਿ, ਸਾਦਕ, ਜਮਾ, ਖਰਚ, ਕਲਮ, ਹੈਰਾਨ, ਖਾਨ, ਸੁਲਤਾਨ, ਸਾਹਿਬ, ਖਾਕੁ, ਅਮਰੁ, ਬੰਦਗੀ, ਫਕੀਰੁ, ਮਜਲਸ, ਦਿਲ, ਖਬਰਿ, ਆਦਮੀ, ਬਰਕਤਿ, ਗੁਨਾਹੁ, ਦੀਨ, ਦੀਵਾਨ, ਸਲਾਮਤ, ਸਬੂਤ, ਬਾਗ, ਸਿਕਾਰਿ, ਦਰਖਤ, ਯਾਰੋ, ਖਾਲੀ, ਸਦਕਾ, ਸਹਰੁ, ਦਿਲਗੀਰ, ਖਸਮ, ਫਸਲ, ਸਉਦਾਗਰੀ, ਚਾਕਰੀ, ਦਉਲਤ, ਮੋਦੀ, ਬੇਸੁਮਰਿ, ਹਾਸਲੁ, ਦਰਖਤ, ਖੁਸੀ, ਦਾਰੂ, ਸੁਲਤਾਨਪੁਰ, ਮਿਹਰਵਾਨੁ, ਅਰਜੁ, ਖੂਬੁ, ਪੋਸਕਸੀ, ਦਿਆਨਤਦਾਰ, ਫੁਰਮਾਨ, ਹਾਜਰ, ਅਸਵਾਰ, ਸਿਆਹੁ, ਮਲਾਹ, ਵਜੀਰ, ਹੁਕਮੁ, ਤਸਲੀਮ, ਸਲਾਮ, ਪਿਆਲਾ, ਸਿਫਤਿ, ਮਜਾਲ, ਕਰਮ, ਸਿਰਪਾਉ, ਖਜਾਨਾ, ਹੋਛ, ਗੁਜਰਿ, ਮੁਸਲਮਾਨੁ, ਕਾਜੀ, ਰਹਮ, ਦੋਸਤੀ, ਕੰਮਰਿ, ਦੀਦਾਰਿ, ਸੁਖਨ, ਖੂਨ, ਤਕਸੀਰ, ਤਰਫ, ਕਬੂਲ, ਜਾਹਰੁ, ਨਿਵਾਜਸ, ਸੇਖਜਾਦੇ, ਮੁਫਤੀ, ਮੁਕਦਮ, ਮਾਲ, ਦਸਤਪੰਜਾ, ਫਿਕਰ, ਤਵਜਹ, ਤਸਬੀ, ਮੁਸਲਾ, ਦੁਨੀਆ, ਕੂਜਾ, ਆਮਦੁ, ਸਹੀ, ਬੇਗ, ਮਹਾਵਤ, ਕਫਨੀ, ਟੋਪੀ, ਕਲੰਦਰੀ, ਸਈਯਦੁ, ਤਮਾਸਾ, ਕਰਜਾਈ, ਬਾਬ, ਲੋਲੀਖਾਨਿ, ਕਰਾਰੁ, ਹਕੀਕਤਿ, ਗੋਰ, ਸਿਆਹੁ, ਲਸਕਰਿ, ਅੰਬਾਰ, ਜੰਗਲਿ, ਜੁਹਦੀ, ਬਖਰਾ, ਤਬਲਬਾਜੁ, ਬੰਦਾ, ਦਰਵਾਜਾ, ਹਾਲੁ, ਕਾਸਾ, ਹਵਾਲੁ, ਕਮਾਈ, ਤਖਤ, ਮੁਰੀਦ, ਖਬਰਦਾਰ, ਬੈਤ, ਰੋਸਨ, ਰਦੀ, ਹਲਾਲ, ਮੁਰਦਾਰੁ, ਮਿਹਰ, ਸਬੂਰੀ, ਮੁਗਲੁ, ਕਰਾਮਾਤਿ, ਦਰੋਬਸਤੁ, ਕੁਰਾਨ, ਅਮਲ, ਗਮੁ, ਹਾਲਤਿ, ਕੁਰਸੀ ਬਕੁਰਸੀ, ਅਗਾਹ, ਕਤੇਬ, ਲਾਇਕ, ਰੋਜਾ, ਕੀਮਤਿ, ਗੋਸੇ, ਪਰਗਣੇ, ਕਿਨਾਰੇ, ਤੈਈਅਰੁ, ਅਮਾਨ, ਉਮਰਾਉ, ਜਿਮੀਦਾਰ, ਖਰਾਬੁ, ਈਮਾਨ, ਸਿਜਦਾ, ਮਰਦੁ, ਚਾਦਰਿ, ਗਰੀਬ ਨਿਵਾਜ, ਜਹਾਜ, ਮਖਦੂਮਿ, ਮੁਸਲੇ, ਅਰਸ, ਜਿਕਰ, ਦਰੁ, ਬਦਬਖਤ, ਪੀਰੀ, ਤਹਕੀਕ, ਰਵਾ, ਜਬਹਿ, ਸੁਰਾਹੀ, ਹਜ, ਮਹਰਾਬੁ, ਹਰਫ, ਬਦਅਮਲ, ਸਰਾਬ, ਮੁਕਾਮੇ, ਚਰਾਗਿ, ਈਦਗਾਹ, ਮੁਲਾ, ਬੇਈਮਾਨੁ, ਇਲਮ, ਰੋਜੁ, ਕਿਆਮਤੁ, ਆਦਿ।

**ਤਦਭਵ ਸ਼ਬਦ :** ਤਤਸਮ ਅਤੇ ਅਰਧ ਤਤਸਮ ਸ਼ਬਦਾਂ ਤੋਂ ਇਲਾਵਾ ਅਰਬੀ ਫ਼ਾਰਸੀ ਦੇ ਇਸ ਜਨਮਸਾਖੀ ਵਿਚ ਕੁਝ ਅਜਿਹੇ ਸ਼ਬਦ ਵਰਤੇ ਵੀ ਮਿਲਦੇ ਹਨ, ਜਿਨ੍ਹਾਂ ਦਾ ਰੂਪ ਲੋਕ-ਮੁਖ ਦੀ ਟਕਸਾਲ ਵਿਚ ਢਲ ਕੇ ਮੂਲ ਨਾਲੋਂ ਕੁਝ ਬਦਲ ਗਿਆ ਹੈ। ਜਿਨ੍ਹਾਂ ਸ਼ਬਦਾਂ ਦੇ ਉੱਚਾਰਣ ਔਖੇ ਹਨ ਜਾਂ ਪੰਜਾਬੀ ਬੋਲੀ ਦੀ ਪ੍ਰਕ੍ਰਿਤੀ ਅਤੇ ਬੋਲਣ ਵਾਲੇ ਦੇ ਉੱਚਾਰਣ ਅਨੁਸਾਰ ਨਹੀਂ ਹੁੰਦੇ, ਉਹ ਦਰਿਆਵਾਂ ਦੇ ਪਥਰਾਂ ਵਾਂਗ ਆਪਣਾ ਮੂਲ ਚੁਭਵਾਂ ਜਾਂ ਅਪ੍ਰਵਾਨਿਤ ਰੂਪ ਤਿਆਗ ਕੇ ਆਪਣੇ ਆਪ ਨੂੰ ਭਾਸ਼ਾ ਦੇ ਪ੍ਰਵਾਹ ਅਨੁਸਾਰੀ ਬਣਾ ਲੈਂਦੇ ਹਨ। ਇਸ ਜਨਮਸਾਖੀ ਵਿਚ ਅਰਬੀ ਫ਼ਾਰਸੀ ਦੇ ਬਹੁਤ ਸਾਰੇ ਸ਼ਬਦ ਵਰਤੇ ਗਏ ਹਨ ਜਿਨ੍ਹਾਂ ਨੇ ਆਪਣੀਆਂ ਮੂਲੀ ਧੁਨੀਆਂ ਨੂੰ ਤਿਆਗ ਕੇ ਪੰਜਾਬੀਕਰਣ ਨਾਲ ਸਮਝੌਤਾ ਕਰ ਲਿਆ ਹੈ, ਜਿਵੇਂ—

ਨੀਸਾਣ (ਫ਼ਾ. ਨਿਸ਼ਾਨ), ਨਜੀਕਿ (ਫ਼ਾ. ਨਜ਼ਦੀਕ), ਰੋਜਨਾਵਾ (ਫ਼ਾ. ਰੋਜ਼ਨਾਮਾ), ਕਾਗਦ (ਫ਼ਾ. ਕਾਗ਼ਜ਼), ਖਿਜਮਤਿਗਾਰ (ਫ਼ਾ. ਖ਼ਿਦਮਤਗਾਰ), ਕਬਖਤੀ (ਫ਼ਾ.

ਕਮਬਖ਼ਤੀ), ਤਵਜਹ (ਅ. ਤਵਾਜੁਅ), ਸਬਾਹ (ਅ. ਸੁਬਹ), ਆਸਾ (ਅ. ਅਸਾ), ਅਸਤਾਵਾ (ਫ਼ਾ. ਆਫ਼ਤਾਬਾ), ਸਲਾਮਾਲੇਕੁ (ਅ. ਅਸਲਾਮ ਅਲੈਕਮੁ), ਰਜਾਇ (ਅ. ਰਜ਼ਾ), ਅਲੁਫਾ (ਅ. ਉਲੂਫ਼ਾ), ਖਿਲਕਾ (ਅ. ਖ਼ਿਰਕਾ), ਖਿਜਮਤੁ (ਫ਼ਾ. ਖ਼ਿਦਮਤ), ਮੁਦਬਰਖਾਨੇ (ਫ਼ਾ. ਮੁਅੱਦਬਖ਼ਾਨਾ), ਖੁਸਾਲ (ਫ਼ਾ. ਖੁਸ਼ਹਾਲ), ਗਊਗਾ (ਫ਼ਾ. ਗ਼ੌਗਾ), ਖਨੀਨ (ਫ਼ਾ. ਖ਼ੁਾਨੀਨ), ਮਸਲਤਿ (ਅ. ਮਸਲਹਤ), ਖੋਵਾਜੇ ਖਿਦਰਿ (ਫ਼ਾ. ਖ਼ੁਾਜਾ ਖ਼ਿਜ਼ਰ)। ਬਿਲਾਇਤ (ਅ. ਵਲਾਯਤ), ਜਬਾਬ, (ਫ਼ਾ. ਜਵਾਬ), ਨਵਾਬ (ਅ. ਨਵਾਬ), ਨਦਰਿ, (ਅ. ਨਜ਼ਰ), ਵਖਤ (ਅ. ਵਕਤ), ਨਿਵਾਜ (ਅ. ਨਮਾਜ਼), ਮਸੀਤਿ (ਅ. ਮਸਜਿਦ), ਦੁਆਇ (ਅ. ਦੁਆ), ਖਫਣ (ਫ਼ਾ. ਕਫ਼ਨ), ਪੇਸਕਸੀ (ਫ਼ਾ. ਪੇਸ਼ਕਸ਼), ਆਜਜੁ (ਅ. ਆਜਿਜ਼), ਕਤਲਾਮੁ (ਫ਼ਾ. ਕਤੂਲੇਆਮ), ਮਲਾਈ (ਫ਼ਾ. ਬਾਲਾਈ), ਪੇਸੀ (ਫ਼ਾ. ਪੇਸ਼ੀਨ), ਭਿਸਤ (ਫ਼ਾ. ਬਿਹਿਸ਼ਤ), ਅਤੀਮ (ਅ. ਯਤੀਮ), ਸਿਰਕਾਰ (ਫ਼ਾ. ਸਰਕਾਰ), ਦੇਵਾਨਾ (ਫ਼ਾ. ਦੀਵਾਨਾ), ਸਿਪਾਰਸ (ਫ਼ਾ. ਸਿਫਾਰਿਸ਼), ਅਵਾਜੁ (ਫ਼ਾ. ਆਵਾਜ਼), ਆਦਿ। ਕੋਸ਼ਠਾ ਵਿਚ ਦਿੱਤੇ ਰੂਪ ਤਤਸਮ ਹਨ।

ਉਪਰੋਕਤ ਸ਼ਬਦਾਂ ਤੋਂ ਇਲਾਵਾ ਕਈ ਪ੍ਰਸੰਗਾਂ ਵਿਚ ਟੁਟੀ-ਫੁਟੀ ਫ਼ਾਰਸੀ ਦੇ ਵਾਕ ਜਾਂ ਵਾਕਾਂਸ਼ ਵੀ ਵਰਤ ਲਏ ਗਏ ਹਨ, ਨਮੂਨੇ ਵਜੋਂ—

(ੳ) *ਅਜ ਬਰਾ ਖੁਦਾਇ।*

(ਅ) *ਅਗਰ ਤੁਰਾ ਸੁਆਲੁ ਮੇ ਪੁਰਸੰਮ, ਅਹਲਿ ਜ਼ਬਾਬੁ ਬੁਗੋ ਦਰਵੇਸੰ ਕੁਲਹਿ ਸੁਮਾ ਚਿ ਜੇਬਾਸਿ।*

(ੲ) ਮਿਹਰ ਮੁਹਬਤਿ ਕਮ ਸੁਆਲੁ, ਸਿਦਕ ਸਬੂਰੀ...

(ਸ) ਦੂਰ ਅੰਦੇਸੀ, ਫਿਕਰਵਾਨੁ, ਮੋਮਦਿਲ, ਸਾਦਿਕ, ਖੁਦਾਇ ਦੇ ਦਰਵੇਸ...

ਕੁਝ ਸ਼ਬਦ ਫ਼ਾਰਸੀ ਦੇ ਸ਼ਬਦਾਂ ਤੋਂ ਪੰਜਾਬੀ ਭਾਸ਼ਾ ਦੀ ਪ੍ਰਕ੍ਰਿਤੀ ਅਨੁਸਾਰ ਵੀ ਬਣਾਏ ਗਏ ਹਨ, ਜਿਵੇਂ— ਰਵਦਾ (ਫ਼ਾ. ਰਵਦ ਤੋਂ), ਜਨਾਵਰ (ਫ਼ਾ. ਜਾਨਦਾਰ ਤੋਂ), ਜੁਹਦੀ (ਫ਼ਾ. ਜ਼ੁਹਦ ਤੋਂ), ਫਿਕਰਵਾਨ (ਅ. ਫ਼ਿਕਰ ਤੋਂ), ਆਦਿ। ਕੁਝ ਕੁ ਪ੍ਰਸੰਗਾਂ ਵਿਚ ਜਨਮ-ਸਾਖੀਕਾਰ ਨੇ ਅਰਬੀ ਫ਼ਾਰਸੀ ਦੇ ਮੁਹਾਵਰਿਆਂ ਨੂੰ ਵੀ ਗ੍ਰਹਿਣ ਕੀਤਾ ਹੈ, ਜਿਵੇਂ— ਖਾਕ ਦਰਿ ਖਾਕ, ਤਖਤ ਰਵਾ, ਆਦਿ। ਫ਼ਾਰਸੀ ਮੁਹਾਵਰਿਆਂ ਤੋਂ ਇਲਾਵਾ ਸਾਖੀਕਾਰ ਨੇ ਫ਼ਾਰਸੀ ਦੇ ਵਿਆਕਰਣ ਦੇ ਨਿਯਮਾਂ ਨੂੰ ਕਿਤੇ ਕਿਤੇ ਅਪਣਾਇਆ ਪ੍ਰਤੀਤ ਹੁੰਦਾ ਹੈ। ਫ਼ਾਰਸੀ ਵਿਚ ਅਕਸਰ ਸੰਗਿਆ ਪਹਿਲਾਂ ਅਤੇ ਵਿਸ਼ੇਸ਼ਣ ਪਿਛੋਂ ਆਉਂਦਾ ਹੈ ਜਿਵੇਂ ਕਾਇਦੇ ਆਜ਼ਮ, ਸਰਦਾਰੇ ਆਜ਼ਮ। ਇਸੇ ਸਰਣੀ 'ਤੇ ਸਾਖੀਕਾਰ ਨੇ ਵੀ ਵਿਸ਼ੇਸ਼੍ਯ ਨੂੰ ਪਹਿਲਾਂ ਅਤੇ ਵਿਸ਼ੇਸ਼ਣ ਨੂੰ ਪਿਛੋਂ ਵਰਤਿਆ ਹੈ—ਅਖਰਾ ਪੈਤੀਸ ਕੀ, ਬਰਸਾ ਸਤਾ ਕਾ, ਮਹੀਨੇ ਤਿਨਿ ਤਾਈ, ਆਦਿ।

ਇਨ੍ਹਾਂ ਤੱਥਾਂ ਦੇ ਪ੍ਰਕਾਸ਼ ਵਿਚ ਸਹਿਜ ਹੀ ਕਿਹਾ ਜਾ ਸਕਦਾ ਹੈ ਕਿ ਜਨਮ-ਸਾਖੀਕਾਰ ਅਰਬੀ ਫ਼ਾਰਸੀ ਭਾਸ਼ਾ ਦੀ ਗੰਭੀਰ ਜਾਣਕਾਰੀ ਰਖਦਾ ਸੀ, ਨਹੀਂ ਤਾਂ ਉਪਰੋਕਤ ਤਤਸਮ ਸ਼ਬਦਾਂ ਦੀ ਵਰਤੋਂ ਨ ਕਰ ਸਕਦਾ। ਡਾ. ਪਿਆਰ ਸਿੰਘ ਅਨੁਸਾਰ

ਉਸ ਨੂੰ ਇਸਲਾਮੀ ਧਾਰਮਿਕ ਪਰੰਪਰਾ ਦੀ ਵੀ ਸੋਝੀ ਹੈ, ਤੇ ਉਹ ਉਸ ਤੋਂ ਲੋੜ ਅਨੁਸਾਰ ਲਾਭ ਉਠਾਉਂਦਾ ਹੈ। ਇਸ ਤਰ੍ਹਾਂ ਉਹ ਮੁਸਲਮਾਨਾਂ ਦੀਆਂ ਹਾਕਿਮ ਸ਼੍ਰੇਣੀਆਂ ਸੱਯਦ, ਸੇਖਜਾਦੇ, ਕਾਜੀ, ਮੁਫ਼ਤੀ, ਖਾਨ, ਖਨੀਨ, ਮਹਿਰ, ਮੁਕਦਮ ਆਦਿ ਤੋਂ ਵੀ ਭਲੀ ਭਾਂਤ ਜਾਣੂ ਹੈ। ਇਹ ਸਭ ਗੱਲਾਂ ਉਸ ਦੀ ਫ਼ਾਰਸੀ-ਦਾਨੀ ਦਾ ਅਚੁੱਕ ਸਬੂਤ ਕਹੀਆਂ ਜਾ ਸਕਦੀਆਂ ਹਨ।[1] ਪਰ ਮੇਰਾ ਵਿਚਾਰ ਹੈ ਕਿ ਉਹ ਕੇਵਲ ਫ਼ਾਰਸੀ ਭਾਸ਼ਾ ਤੋਂ ਹੀ ਪ੍ਰਭਾਵਿਤ ਨਹੀਂ ਸੀ, ਸਗੋਂ ਇਸਲਾਮਿਕ ਸੰਸਕ੍ਰਿਤੀ ਤੋਂ ਵੀ ਬਹੁਤ ਅਨੁਪ੍ਰਾਣਿਤ ਸੀ। 'ਵੇਈ ਪਰਵੇਸ਼' ਵਾਲੀ ਸਾਖੀ ਵਿਚ ਜਦੋਂ ਪਰਮਾਤਮਾ ਗੁਰੂ ਨਾਨਕ ਨੂੰ ਆਦੇਸ਼ ਦੇ ਚੁਕਦੇ ਹਨ, *ਤਬਿ ਗੁਰੂ ਨਾਨਕ ਸਲਾਮ ਕੀਤੀ, ਖੜਾ ਹੋਆ।* ਭਾਰਤੀ ਅਧਿਆਤਮਵਾਦ ਦੇ ਪ੍ਰਸੰਗ ਵਿਚ 'ਸਲਾਮ' ਸ਼ਬਦ ਦਾ ਪ੍ਰਯੋਗ ਨਿਰਾਧਾਰ ਨਹੀਂ ਮੰਨਿਆ ਜਾ ਸਕਦਾ। ਇਸੇ ਤਰ੍ਹਾਂ ਯਾਰ੍ਹਵੀਂ ਸਾਖੀ ਵਿਚ ਮੁਸਲਮਾਨ ਹੀ ਨਹੀਂ ਹਿੰਦੂ ਵੀ ਗੁਰੂ ਨਾਨਕ ਨੂੰ 'ਸਲਾਮ' ਕਰਦੇ ਹਨ। ਫਲਸਰੂਪ, ਸਾਖੀਕਾਰ ਇਸਲਾਮਿਕ ਸੰਸਕ੍ਰਿਤੀ ਦਾ ਦੂਰ ਤਕ ਪ੍ਰਭਾਵ ਗ੍ਰਹਿਣ ਕਰਦਾ ਪ੍ਰਤੀਤ ਹੁੰਦਾ ਹੈ।

**ਦੇਸੀ ਸ਼ਬਦਾਵਲੀ :** ਇਸ ਸਾਖੀਕਾਰ ਨੇ ਦੇਸੀ ਸ਼ਬਦਾਵਲੀ ਦੀ ਖੁਲ੍ਹ ਕੇ ਵਰਤੋਂ ਕੀਤੀ ਹੈ। ਕੁਝ ਵਿਦਵਾਨ ਇਨ੍ਹਾਂ ਸ਼ਬਦਾਂ ਨੂੰ ਵੇਖ ਕੇ ਇਸ ਦੀ ਬੋਲੀ ਨੂੰ ਲਹਿੰਦੀ ਦਾ ਨਾਂ ਦੇ ਦਿੰਦੇ ਹਨ, ਪਰ ਧਿਆਨ ਰਖਣ ਵਾਲੀ ਗੱਲ ਇਹ ਹੈ ਕਿ ਇਸ ਪ੍ਰਕਾਰ ਦੀ ਸ਼ਬਦਾਵਲੀ ਪੱਛਮੀ ਪੰਜਾਬ ਵਿਚ ਬੋਲੀਆਂ ਜਾਣ ਵਾਲੀਆਂ ਉਪ-ਬੋਲੀਆਂ ਯਥਾ ਪੋਠੋਹਾਰੀ, ਅਵਾਣਕਾਰੀ, ਝਾਂਗੀ, ਮੁਲਤਾਨੀ, ਆਦਿ ਵਿਚ ਅਧਿਕਤਰ ਸਮਾਨ ਰੂਪ ਵਿਚ ਵਰਤੀ ਹੋਈ ਮਿਲ ਜਾਂਦੀ ਹੈ। ਇਹ ਸ਼ਬਦਾਵਲੀ ਤਦ ਹੀ ਕਿਸੇ ਵਿਸ਼ੇਸ਼ ਉਪ-ਬੋਲੀ ਦੀ ਹੋ ਸਕਦੀ ਹੈ, ਜੇ ਉਸ ਉਪ-ਬੋਲੀ ਦੀਆਂ ਨਿਜੀ ਵਿਸ਼ਿਸ਼ਟਤਾਵਾਂ ਇਸ ਵਿਚ ਉਪਲਬਧ ਹੋਣ। ਜਿਵੇਂ ਕਿ ਅਗੇ ਚਲ ਕੇ ਸਪੱਸ਼ਟ ਕਰਾਂਗੇ ਇਸ ਬੋਲੀ ਵਿਚ ਨ ਪੋਠੋਹਾਰੀ ਦੀ ਨਿਜੀ ਵਿਸ਼ੇਸ਼ਤਾ ਦੇ ਦਰਸ਼ਨ ਹੁੰਦੇ ਹਨ ਅਤੇ ਨ ਹੀ ਮੁਲਤਾਨੀ ਜਾਂ ਝਾਂਗੀ ਦੇ। ਇਸ ਲਈ ਇਹ ਸ਼ਬਦਾਵਲੀ ਅਵਾਣਕਾਰੀ ਦੀ ਹੈ—ਘਿੰਨਿ, ਹਿਕਿ, ਵੈਦਾ, ਲਥਾ, ਕਾਈ; ਖਲਾ, ਵੈਸੀ, ਭਿਰਾਉ, ਛਿਕ ਘਿਧੀ, ਆਖਸੀ, ਪਗ ਚਿਕਿ, ਬਣਸੀ, ਲੈਸਾ, ਆਵਨਿ, ਖਾਸਨਿ, ਹੁਟਿ, ਲਧੋ, ਡਿਠਾ, ਪਹੁਤਾ, ਥੀਆ, ਘਤੁ, ਤੇੜੀ, ਖਲੋਉ, ਪੁਛਸੀਆ, ਦਿਖਾਲੁ, ਸਟੀ, ਖੜੋਤਾ, ਕਿਥਾਊ, ਭਾਵਸੀ, ਘਤਨਿ, ਖਾਧਾ, ਥੀਵਦਾ, ਆਦਿ।

## 2. ਭਾਸ਼ਾ ਦੀ ਸ਼ੁੱਧੀ

ਕਿਸੇ ਭਾਸ਼ਾ ਦੀ ਪ੍ਰਕ੍ਰਿਤੀ ਦੀ ਪਰਖ ਉਸ ਦੇ ਸ਼ਬਦ ਭੰਡਾਰ ਤੋਂ ਇਤਨੀ ਨਹੀਂ ਹੁੰਦੀ, ਜਿਤਨੀ ਕਿ ਉਸ ਦੇ ਵਿਆਕਰਣ ਦੇ ਸਰੂਪ ਤੋਂ ਹੁੰਦੀ ਹੈ। ਸ਼ਬਦਾਂ ਵਿਚ ਪਰਿਵਰਤਨ ਅਤੇ ਵ੍ਰਿਧੀ ਹੁੰਦੀ ਰਹਿੰਦੀ ਹੈ ਅਤੇ ਸ਼ਬਦ-ਕੋਸ਼ ਨੂੰ ਅਮੀਰ ਬਣਾਉਣ ਲਈ ਅਤੇ ਭਾਸ਼ਾ ਦੀ ਵਿਅੰਜਕਤਾ ਨੂੰ ਵਧਾਉਣ ਲਈ ਭਿੰਨ ਭਿੰਨ ਭਾਸ਼ਾਵਾਂ ਦੀ ਸ਼ਬਦਾਵਲੀ ਦਾ ਆਦਾਨ ਪ੍ਰਦਾਨ ਚਲਦਾ ਰਹਿੰਦਾ ਹੈ। ਪਰ ਕਿਸੇ ਭਾਸ਼ਾ ਦਾ ਵਿਆਕਰਣ ਸ਼ਬਦ-ਭੰਡਾਰ ਨਾਲੋਂ ਅਧਿਕ ਸਥਿਰ ਹੁੰਦਾ ਹੈ ਅਤੇ ਜੇ ਇਸ ਵਿਚ ਕੋਈ ਪਰਿਵਰਤਨ ਹੁੰਦਾ ਵੀ ਹੈ ਤਾਂ ਉਹ

ਬਹੁਤ ਹੌਲੀ-ਹੌਲੀ। ਜੇ ਇਸ ਵਿਚ ਸ਼ੀਘਰਤਾ ਨਾਲ ਪਰਿਵਰਤਨ ਸ਼ੁਰੂ ਹੋ ਜਾਏ ਤਾਂ ਕਿਸੇ ਭਾਸ਼ਾ ਦੀ ਆਪਣੀ ਪ੍ਰਕ੍ਰਿਤੀ, ਸਰੂਪ ਅਤੇ ਵਿਅਕਤਿਤਵ ਖ਼ਤਮ ਹੋ ਜਾਂਦਾ ਹੈ। ਇਸ ਲਈ ਵਿਆਕਰਣ ਕਿਸੇ ਭਾਸ਼ਾ ਲਈ ਰੀੜ੍ਹ ਦੀ ਹੱਡੀ ਵਾਂਗ ਉਸ ਦਾ ਸਥਾਈ ਅਤੇ ਦ੍ਰਿੜ੍ਹ ਆਧਾਰ ਹੈ, ਜਿਸ ਦੀ ਸਥਿਰਤਾ ਅਤੇ ਸ਼ੁੱਧੀ ਤੋਂ ਬਿਨਾ ਕੋਈ ਭਾਸ਼ਾ ਨਿਪੁਣ ਅਖਵਾਉਣ ਦੀ ਅਧਿਕਾਰੀ ਨਹੀਂ ਹੋ ਸਕਦੀ। 'ਪੁਰਾਤਨ ਜਨਮਸਾਖੀ' ਦੀ ਭਾਸ਼ਾ ਦਾ ਵਿਆਕਰਣ ਮੁੱਖ ਰੂਪ ਵਿਚ ਪੰਜਾਬੀ ਭਾਸ਼ਾ ਦੀ ਪ੍ਰਕ੍ਰਿਤੀ ਅਨੁਰੂਪ ਹੈ। ਇਹ ਵਖਰੀ ਗੱਲ ਹੈ ਕਿ ਇਸ ਦਾ ਅਧਿਕ ਆਧਾਰ ਪੱਛਮੀ ਪੰਜਾਬੀ ਦੀ ਅਵਾਣਕਾਰੀ ਉਪ-ਬੋਲੀ ਹੈ। ਇਥੇ ਵਿਆਕਰਣ ਦੇ ਕੁਝ ਕੁ ਪੱਖਾਂ ਸੰਬੰਧੀ ਵਿਚਾਰ ਕਰ ਲੈਣਾ ਅਸੰਗਤ ਨਹੀਂ ਹੋਵੇਗਾ।

ਨਾਂਵ: ਪੰਜਾਬੀ ਦੇ ਨਾਂਵ ਸੁਰਾਂਤਿਕ ਹੁੰਦੇ ਹਨ, ਵਿਸ਼ੇਸ਼ ਕਰ ਕੇ ਆਕਾਰਾਂਤ, ਈਕਾਰਾਂਤ, ਊਕਾਰਾਂਤ, ਏਕਾਰਾਂਤ। ਪਰ ਇਸ ਜਨਮਸਾਖੀ ਦੇ ਨਾਵਾਂ ਵਿਚ ਦੋ ਹੋਰ ਰੂਪ ਵੀ ਵਿਸ਼ੇਸ਼ ਤੌਰ 'ਤੇ ਵੇਖਣ ਯੋਗ ਹਨ, ਜਿਵੇਂ ਇਕਾਰਾਂਤ ਅਤੇ ਉਕਾਰਾਂਤ। ਕਹਿਣ ਤੋਂ ਭਾਵ ਹੈ ਨਾਵਾਂ ਦੇ ਅੰਤ ਵਿਚ ਸਿਹਾਰੀ ਅਤੇ ਔਂਕੜ ਦੀ ਵੀ ਵਰਤੋਂ ਹੋਈ ਮਿਲਦੀ ਹੈ, ਜਿਵੇਂ ਬੈਕੁੰਠਿ, ਸੁਖਵਾਸਣਿ, ਪ੍ਰਸਾਦਿ, ਨਿਰਤਿ, ਗਲਿ, ਕਰਮਿ, ਖਬਰਿ, ਬੁਲਾਰਿ, ਮਲਿ, ਸੋਰਠਿ, ਸਲਾਮਤਿ, ਨਜੀਕਿ; ਹਲੁ, ਕੁਟੰਬੁ, ਰੁਜਗਾਰੁ, ਸਸੁ, ਦਿਨੁ, ਦਾਸੁ, ਚੰਦੂ, ਗੁਨਾਹੁ, ਤਪਾਵਸੁ, ਅਮਰੁ, ਖਾਕੁ, ਸੁਖੁ, ਭਗਤੁ, ਪਰਮੇਸਰੁ, ਪਹਰੁ, ਸਰੂਪੁ, ਆਦਿ।

ਇਸ ਪ੍ਰਕਾਰ ਦੇ ਸਾਰੇ ਸ਼ਬਦ ਪੰਜਾਬੀ ਵਿਚ ਅਜ ਕੋਲ ਵਿਅੰਜਨਾਂਤ ਹਨ। ਫਿਰ 'ਪੁਰਾਤਨ ਜਨਮਸਾਖੀ' ਵਿਚ ਸ਼ਬਦਾਂਤਿਕ ਵਾਧੂ ਸੁਰਾਂ ਕਿਉਂ ਲਗਾਈਆਂ ਗਈਆਂ ਹਨ? ਕੀ ਉਦੋਂ ਪੰਜਾਬੀ ਸ਼ਬਦਾਂ ਦਾ ਉੱਚਾਰਣ ਇਨ੍ਹਾਂ ਵਾਧੂ ਸੁਰਾਂ ਦੇ ਅਨੁਰੂਪ ਹੁੰਦਾ ਸੀ? ਇਸ ਸੰਬੰਧ ਵਿਚ ਕੋਈ ਲਿਖਤ ਪ੍ਰਮਾਣ ਭਾਵੇਂ ਉਪਲਬਧ ਨਹੀਂ, ਪਰ ਧਿਆਨ ਯੋਗ ਗੱਲ ਇਹ ਹੈ ਕਿ ਇਹ ਵਾਧੂ ਸੁਰਾਂ ਗੁਰਬਾਣੀ ਦੇ ਅਨੁਰੂਪ ਲਗੀਆਂ ਹਨ। ਪਰ ਗੁਰਬਾਣੀ ਦਾ ਪਰੰਪਰਿਕ ਟਕਸਾਲੀ ਪਾਠਨ ਇਨ੍ਹਾਂ ਦੋ ਸੁਰਾਂ ਦੇ ਅਨੁਸਾਰ ਨਹੀਂ ਹੁੰਦਾ ਜਾਂ ਪਾਠ ਵਿਚ ਇਨ੍ਹਾਂ ਦਾ ਕੋਈ ਮਹੱਤਵ ਨਹੀਂ। ਫਲਸਰੂਪ, ਪ੍ਰਸਤੁਤ ਰਚਨਾ ਵਿਚ ਸ਼ਬਦਾਂਤਿਕ ਸਿਹਾਰੀ ਅਤੇ ਔਂਕੜ ਦਾ ਸ਼ਬਦਾਂ ਦੇ ਉੱਚਾਰਣ ਨਾਲ ਕੋਈ ਸੰਬੰਧ ਨਹੀਂ। ਇਸ ਸੰਬੰਧ ਵਿਚ ਦੂਜੀ ਧਿਆਨ ਯੋਗ ਗੱਲ ਇਹ ਹੈ ਕਿ ਕੀ ਇਨ੍ਹਾਂ ਵਾਧੂ ਸੁਰਾਂ ਦੀ ਵਰਤੋਂ ਸ-ਵਿਭਕਤਿਕ ਹੈ? ਗੁਰਬਾਣੀ ਦੀ ਸਰਣੀ 'ਤੇ ਇਸ ਕ੍ਰਿਤੀ ਵਿਚ ਕੁਝ ਥਾਵਾਂ 'ਤੇ ਇਹ ਮਾਤ੍ਰਾਵਾਂ ਕਾਰਕ ਰੂਪਾਂ ਨੂੰ ਯੋਗਾਤਮਕ ਢੰਗ ਨਾਲ ਪ੍ਰਗਟਾਉਂਦੀਆਂ ਹਨ, ਉਦਾਹਰਣ ਵਜੋਂ—

(i) ਜੋ ਕਿਛੁ ਬਾਤ ਕਰੇ ਸੋ *ਸਮਝਿ* ਕਰੇ।

(ii) ਅਗਲੈ *ਦਿਨਿ* ਚੁਪ ਕਰਿ ਰਹਿਆ।

(iiii) ਇਨੀ ਪੜੀ *ਗਲਿ* ਵਾਹੇ ਪਉਦੇ ਹੈਨਿ।

ਉਪਰੋਕਤ ਉਦਾਹਰਣ ਬਹੁਤ ਘਟ ਹਨ ਕਿਉਂਕਿ ਅਧਿਕਤਰ ਵੇਖਣ ਵਿਚ ਇਹ ਆਇਆ ਹੈ ਕਿ ਇਨ੍ਹਾਂ ਮਾਤ੍ਰਾਵਾਂ ਦੀ ਵਰਤੋਂ ਨਿਰਰਥਕ ਹੈ। ਹੇਠਾਂ ਲਿਖੇ ਨਮੂਨਿਆਂ

ਤੋਂ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ, ਇਥੇ ਪਰੰਪਰਾ ਪਾਲਨ ਦੀ ਨਿਰੀ ਵਿਵਸ਼ਤਾ ਜਿਹੀ ਹੈ, ਜਿਵੇਂ—

(i) *ਤਬਿ ਉਹੁ ਪੰਡਿਤੁ ਹੈਰਾਨ ਹੋਇ ਗਇਆ।*

(ii) *ਏਹੁ ਕੋਈ ਵਡਾ ਭਗਤੁ ਹੈ।*

(iii) *ਅਜੇ ਤਾ ਬਾਲਕੁ ਹੈ।*

(iv) *ਉਸੁ ਸਾਹਿਬ ਕਾ ਐਸਾ ਡਰੁ ਹੈ।*

(v) *ਜੋ ਕਿਰਤਿ ਕੁਛੁ ਨ ਕਰੈ।*

(vi) *ਖੁਦਾਇ ਇਸੈ ਵਿਚਿ ਬਰਕਤਿ ਘਤਸੀ।*

(vii) *ਤਬ ਰਾਇ ਬੁਲਾਰਿ ਆਪਣੇ ਪਿਆਦੇ ਭੇਜੇ।*

(viii) *ਤਬਿ ਕਾਲੂ ਨੂੰ ਖਬਰਿ ਹੋਈ।*

ਨਾਵਾਂ ਦੇ ਅੰਤ 'ਤੇ ਸਿਹਾਰੀ ਅਤੇ ਔਂਕੜ ਦੀ ਵਰਤੋਂ ਪ੍ਰਤਿ ਇਤਨੀ ਅਧਿਕ ਰੁਚੀ ਹੈ ਕਿ ਸੰਸਕ੍ਰਿਤ ਮੂਲ ਤੋਂ ਭਿੰਨ ਸ਼ਬਦਾਂ ਨਾਲ ਹੀ ਨਹੀਂ, ਅਰਬੀ-ਫ਼ਾਰਸੀ ਦੇ ਸ਼ਬਦਾਂ ਨਾਲ ਵੀ ਇਨ੍ਹਾਂ ਦੀ ਵਰਤੋਂ ਹੋਈ ਹੈ ਅਤੇ ਨਾਵਾਂ ਦੀ ਸੀਮਾ ਤੋਂ ਲੰਘ ਕੇ ਸਰਵ ਨਾਂਵ, ਵਿਸ਼ੇਸ਼ਣ, ਕ੍ਰਿਆ-ਵਿਸ਼ੇਸ਼ਣ ਅਤੇ ਪ੍ਰਤ੍ਯਯਾਂ ਨਾਲ ਵੀ ਇਨ੍ਹਾਂ ਨੂੰ ਵਰਤ ਲਿਆ ਗਿਆ ਹੈ। ਅਸਲ ਵਿਚ ਇਥੇ ਅਪਭ੍ਰੰਸ਼ ਦੀ ਪ੍ਰਵਿੱਤੀ ਦੇ ਪ੍ਰਭਾਵ ਅਧੀਨ ਉਕਾਰਾਂਤ ਅਤੇ ਇਕਾਰਾਂਤ ਸ਼ਬਦਾਂ ਦੀ ਬਹੁਲਤਾ ਹੈ, ਪਰ ਇਨ੍ਹਾਂ ਦਾ ਪ੍ਰਯੋਗ ਅਧਿਕਤਰ ਨਿਰਰਥਕ ਹੋਣ ਕਾਰਕ ਸੱਪ ਦੀ ਲਕੀਰ ਪਿਟਣ ਵਾਲੀ ਗੱਲ ਹੈ। ਗੁਰਬਾਣੀ ਵਿਚ ਕਵਿਤਾ ਹੋਣ ਕਾਰਣ ਇਹ ਮਾਤ੍ਰਾਵਾਂ ਕਾਰਣ ਰੂਪਾਂ ਨੂੰ ਯੋਗਾਤਮਕ ਬਣਾਉਂਦੀਆਂ ਹਨ, ਪਰ ਵਾਰਤਕ ਵਿਚ ਹੋਣ ਕਾਰਣ ਪ੍ਰਸਤੁਤ ਰਚਨਾ ਵਿਚ ਕਾਰਕ ਰੂਪਾਂ ਦੀ ਵਰਤੋਂ ਨਿਰਵਿਭਕਤਿਕ ਰੂਪ ਵਿਚ ਹੋਈ ਹੈ ਅਤੇ ਵਿਭਕਤੀਆਂ ਦੀ ਥਾਂ ਪਰਸਰਗ ਆ ਵਿਰਾਜੇ ਹਨ। ਪਰ ਇਸ ਦਾ ਮਤਲਬ ਇਹ ਨਹੀਂ ਕਿ ਇਸ ਵਿਚ ਵਿਭਕਤੀਆਂ ਦੀ ਵਰਤੋਂ ਉਕਤ ਦੋ ਮਾਤ੍ਰਾਵਾਂ ਤੋਂ ਬਿਨਾ ਹੋਰ ਹੋਈ ਹੀ ਨਹੀਂ, ਸਗੋਂ ਇਸ ਵਿਚ ਕਾਰਕਾਂ ਦੇ ਅਨੇਕ ਸਵਿਭਕਤਿਕ ਰੂਪ ਮਿਲ ਜਾਂਦੇ ਹਨ—

(i) *ਆਤਮੇ ਅਭਿਆਸੁ ਪਰਮੇਸਰੁ ਕਾ ਕਰੇ।*

(ii) *ਤਬਿ ਪਾਧੇ ਪਟੀ ਲਿਖਿ ਦਿਤੀ।*

(iii) *ਉਪਾਇ ਕਰਿ ਕਰਿ ਗਲੀ ਪਰਮੇਸਰੁ ਲੀਅ ਨਾਹੀ ਜਾਤਾ।*

**ਪਰਸਰਗ:** ਇਸ ਜਨਮਸਾਖੀ ਵਿਚ ਕਰਤਾ ਕਾਰਕ ਨਾਲ 'ਨੇ' ਪਰਸਰਗ ਦੀ ਵਰਤੋਂ ਹੋਈ ਨਹੀਂ ਮਿਲਦੀ। ਕਰਮ ਕਾਰਕ ਨਾਲ 'ਕਉ', 'ਨੂ'; ਅਤੇ 'ਨੋ' ਪਰਸਰਗਾਂ ਦੀ ਵਰਤੋਂ ਹੋਈ ਹੈ। ਇਥੇ 'ਕਉ' ਪੰਜਾਬੀ ਨਾਲੋਂ ਹਿੰਦਵੀ ਦੇ ਅਧਿਕ ਨੇੜੇ ਪ੍ਰਤੀਤ ਹੁੰਦਾ ਹੈ। ਕਈਆਂ ਥਾਵਾਂ 'ਤੇ 'ਨੂ' ਸੂਚਕ 'ਜੋਗਿ' ਸ਼ਬਦ ਵੀ ਵਰਤਿਆ ਗਿਆ ਹੈ— (ਨਾਨਕ ਅਸਾਂ ਜੋਗੁ ਮਿਲ, ਕਿਸੈ ਜੋਗਿ ਦੇਵੇ ਨਾਹੀ)। ਕਰਣ ਕਾਰਕ ਨਾਲ 'ਸਿਉ' ਅਤੇ 'ਨਾਲਿ' ਪਰਸਰਗ ਦੀ ਵਰਤੋਂ ਮਿਲਦੀ ਹੈ। ਅਪਾਦਾਨ ਕਾਰਕ ਲਈ ਇਸ ਭਾਸ਼ਾ ਵਿਚ 'ਤੇ',

'ਥੀ' ਪਰਸਰਗ ਵਰਤੇ ਗਏ ਹਨ। ਅਧਿਕਰਣ ਕਾਰਕ ਨਾਲ ਅਧਿਕਤਰ 'ਵਿਚਿ' ਅਤੇ 'ਮਹਿ' ਪਰਸਰਗ ਦੀ ਵਰਤੋਂ ਹੋਈ ਹੈ। 'ਮਹਿ' ਦਾ ਪ੍ਰਯੋਗ ਹਿੰਦਵੀ ਦੇ ਪ੍ਰਭਾਵ ਕਾਰਣ ਹੋਇਆ ਪ੍ਰਤੀਤ ਹੁੰਦਾ ਹੈ। 'ਵਿਚਿ' ਦੀ ਥਾਂ 'ਤੇ ਕਿਤੇ ਕਿਤੇ 'ਵਿਚਦੇ' ਵੀ ਲਿਖਿਆ ਹੈ, ਜੋ ਵਿਲੱਖਣ ਜਿਹਾ ਪ੍ਰਤੀਤ ਹੁੰਦਾ ਹੈ। ਕੁਝ ਥਾਵਾਂ 'ਤੇ ਊਪਰਿ, ਪਰ, ਆਦਿ ਦੀ ਵਰਤੋਂ ਵੀ ਹੋਈ ਹੈ। ਇਕ ਥਾਂ ਉਤੇ 'ਤੇ' (*ਸਿਰ ਤੇ ਘੜਾ ਨਾਹੀ ਉਤਰਦਾ*) ਦਾ ਵੀ ਪ੍ਰਯੋਗ ਮਿਲਦਾ ਹੈ। ਸੰਬੰਧ ਦਰਸਾਣ ਲਈ ਦਾ, ਦੇ, ਦੀ ਦੇ ਨਾਲ ਨਾਲ, ਕਾ, ਕੇ, ਕੀ ਦੀ ਵੀ ਵਰਤੋਂ ਹੋਈ ਹੈ। ਪੰਜਾਬੀ ਬਹੁਵਚਨ ਬਣਾਉਣ ਦੀ ਲੀਹ ਤੇ 'ਕੀ' ਦਾ ਬਹੁ ਵਚਨ 'ਕੀਆ' ਵੀ ਬਣਾਇਆ ਗਿਆ ਹੈ। ਸੰਬੋਧਨ ਕਰਨ ਲਈ ਹੋ, ਰੇ, ਏ, ਦੀ ਵਰਤੋਂ ਹੋਈ ਹੈ।

**ਸਰਵਨਾਂਵ:** ਇਸ ਵਿਚ ਵਰਤੇ ਗਏ ਸਰਵਨਾਂਵ (ਪੜਨਾਂਵ) ਲਗਭਗ ਪੰਜਾਬੀ ਦੇ ਹਨ। ਪੁਰਸ਼-ਵਾਚਕ ਸਰਵਨਾਂਵ ਦੇ ਕੁਝ ਨਮੂਨੇ ਵੇਖੋ—ਮੈ, ਮੇਰੀ, ਮੇਰੇ, ਮੇਰਾ, ਮੈਨੂ, ਤੂ, ਤੇਰਾ, ਤੈਨੋ, ਤੇਰੇ, ਤੁਸਾਡੇ, ਤੁਧੁ, ਇਹ, ਇਨਿ, ਤਿਸ, ਤਿਨ, ਉਨ, ਉਸੁ, ਉਹ, ਜਿਸ, ਜਿਨਾ, ਅਸੀ, ਅਸਾ, ਅਸਾਡੀ, ਅਸਾਡੇ, ਤਿਤੁ, ਤਿਨਾ, ਆਦਿ। ਪਰ ਕੁਝ ਇਕ ਥਾਂ ਹਮ, ਹਮਾਰੇ ਸਰਵਨਾਂਵ ਵੀ ਵਰਤੇ ਮਿਲਦੇ ਹਨ, ਜੋ ਸਾਧ ਭਾਸ਼ਾ ਦਾ ਪ੍ਰਭਾਵ ਪ੍ਰਤੀਤ ਹੁੰਦਾ ਹੈ। ਇਸ ਤੋਂ ਇਲਾਵਾ ਕਵਨ, ਕਿਆ ਆਦਿ ਪ੍ਰਸ਼ਨ ਵਾਚਕ ਸਰਵਨਾਂਵ ਵੀ ਵਰਤੇ ਗਏ ਹਨ ਅਤੇ ਸੰਬੰਧ-ਵਾਚਕ ਸਰਵਨਾਂਵ ਵਜੋਂ ਜੋ, ਸੋ, ਸਾ, ਸਿ ਦੀ ਵਰਤੋਂ ਹੋਈ ਹੈ। ਸਾਮਾਨ੍ਯਾਰਥਕ ਸਰਵਨਾਂਵ ਲਈ ਕੋਈ, ਕਾਈ, ਕਿਛੁ, ਕੁਛੁ ਆਦਿ ਦਾ ਪ੍ਰਯੋਗ ਹੋਇਆ ਹੈ।

**ਵਿਸ਼ੇਸ਼ਣ:** ਸੰਖਿਆਵਾਚਕ ਵਿਸ਼ੇਸ਼ਣ ਅਧਿਕਤਰ ਪੰਜਾਬੀ ਦੇ ਹਨ, ਜਿਵੇਂ—ਇਕਿ, ਦੂਜੀ, ਤਿਨਿ, ਤਿਹਾ, ਚਉਥੀ, ਦੋਇ, ਪਹਿਲੀ, ਪੰਜਾ, ਸਤਾ, ਅਠਵੈ, ਬਾਰਹੁ, ਸੋਲਹੁ, ਅਠਾਰਾ, ਪੰਦ੍ਰਹੁ, ਚਾਲੀਹ। ਪਰ ਕਿਤੇ ਕਿਤੇ ਹਿੰਦਵੀ ਦੇ ਸੰਖਿਆਵਾਚਕ ਵਿਸ਼ੇਸ਼ਣ ਵੀ ਵਰਤੇ ਗਏ ਮਿਲਦੇ ਹਨ—ਦੂਸਰਾ, ਤੀਸਰੇ, ਤੀਸਰੀ, ਸਾਤ, ਲਾਖ, ਆਦਿ। ਆਮ ਵਿਸ਼ੇਸ਼ਣ ਪੰਜਾਬੀ ਅਤੇ ਸਾਧ ਭਾਸ਼ਾ ਦੇ ਰਲੇ ਮਿਲੇ ਹਨ।

**ਕ੍ਰਿਆ ਰੂਪ:** ਵਰਤਮਾਨ ਕਾਲ ਦੀਆਂ ਸਹਾਇਕ ਕ੍ਰਿਆਵਾਂ ਅਧਿਕਤਰ ਪੰਜਾਬੀ ਵਾਲੀਆਂ ਹਨ, ਇਹ ਵਖਰੀ ਗੱਲ ਹੈ ਕਿ ਕਿਤੇ ਕਿਤੇ ਲਹਿੰਦੀ ਪੰਜਾਬੀ ਦਾ ਰੰਗ ਅਧਿਕ ਉਘੜਿਆ ਹੈ, ਜਿਵੇਂ—ਹੈ, ਹੈਨਿ, ਹਾ, ਆਹਾ, ਹੋਹੁ, ਹਹੁ, ਅਸਹੁ, ਆਹੇ, ਹੈਸ, ਅਸੁ, ਆਦਿ। ਭੂਤ ਕਾਲ ਦੀਆਂ ਸਹਾਇਕ ਕ੍ਰਿਆਵਾਂ ਸਾ, ਸਨਿ, ਸਿਨਿ ਦੇ ਨਾਲ ਨਾਲ ਹਿੰਦਵੀ ਦੇ ਥਾ; ਥੇ, ਥੀ ਦੀ ਵੀ ਆਮ ਵਰਤੋਂ ਹੋਈ ਹੈ। ਇਸ ਦੇ ਨਾਲ ਨਾਲ ਹੋਇਆ, ਥੀਆ, ਹੋਆ, ਹੂਆ, ਆਦਿ ਕ੍ਰਿਆ ਰੂਪ ਵੀ ਵਰਤੇ ਗਏ ਹਨ। ਭਵਿਖਤ ਕਾਲ ਦੇ ਕ੍ਰਿਆ-ਰੂਪਾਂ ਵਿਚ ਗਾ, ਗੇ, ਗੀ ਦੀ ਵਰਤੋਂ ਹੋਈ ਹੈ। ਪੱਛਮੀ ਪੰਜਾਬੀ ਦੀ ਵਿਸ਼ੇਸ਼ਤਾ ਅਨੁਸਾਰ ਭਵਿਖਤ ਕਾਲ ਦੇ ਕ੍ਰਿਆ ਰੂਪ ਬਣਾਉਣ ਵੇਲੇ ਧਾਤੂ ਨਾਲ 'ਸੀ' ਜੋੜਿਆ ਗਿਆ ਹੈ, ਜਿਵੇਂ ਖਾਵਸੀ, ਵੈਸੀ, ਆਖਸੀ, ਬਣਸੀ, ਭਾਵਸੀ, ਆਦਿ।

ਕ੍ਰਿਆ ਰੂਪ ਉਤੇ ਕਈਆਂ ਥਾਵਾਂ 'ਤੇ ਸਾਧ ਭਾਸ਼ਾ ਜਾਂ ਕਿਤੇ ਕਿਤੇ ਖੜੀ ਬੋਲੀ

ਦਾ ਪ੍ਰਭਾਵ ਵੀ ਦ੍ਰਿਸ਼ਟੀਗੋਚਰ ਹੁੰਦਾ ਹੈ, ਜਿਵੇਂ ਲਗਤਾ, ਜਾਤਾ, ਆਵਤੇ, ਜਾਤੇ, ਜਾਣਤਾ ਆਦਿ। ਇਥੇ ਸ਼ਬਦਾਂਤ 'ਤੇ ਪੰਜਾਬੀ 'ਦਾ' ਦੀ ਥਾਂ 'ਤੇ ਹਿੰਦਵੀ 'ਤਾ' ਜੋੜਿਆ ਗਿਆ ਹੈ। ਇਸ ਤੋਂ ਇਲਾਵਾ ਕੀਆ, ਕਰਤੇ, ਕੀਜੀਐ, ਕਰੀਐ, ਲਿਖੀਐ, ਬੈਠੀਐ, ਚਾਹੀਐ, ਆਈਐ, ਚੜੀਐ, ਆਦਿ ਖੜੀ ਬੋਲੀ ਦੇ ਕ੍ਰਿਆ-ਰੂਪਾਂ ਦੀ ਵਰਤੋਂ ਵੀ ਹੋਈ ਹੈ।

**ਕ੍ਰਿਆ ਵਿਸ਼ੇਸ਼ਣ:** ਇਸ ਜਨਮਸਾਖੀ ਵਿਚ ਕਾਲ ਵਾਚਕ ਕ੍ਰਿਆ ਵਿਸ਼ੇਸ਼ਣ ਅਧਿਕਤਰ ਜਬ ਅਤੇ ਤਬ ਹੀ ਵਰਤੇ ਗਏ ਹਨ ਜੋ ਅਸਲੋਂ ਹਿੰਦਵੀ ਜਾਂ ਸਾਧ ਭਾਸ਼ਾ ਦਾ ਪ੍ਰਭਾਵ ਹੈ। ਇਸ ਤੋਂ ਇਲਾਵਾ ਪੰਜਾਬੀ ਦੇ ਕਾਲ ਵਾਚਕ ਕ੍ਰਿਆ ਵਿਸ਼ੇਸ਼ਣ ਵੀ ਵਰਤੇ ਗਏ ਮਿਲਦੇ ਹਨ, ਜਿਵੇਂ— ਜਾ, ਤਾ, ਅਜੇ, ਕਦ, ਤਦਹੂ, ਜਦਹੂ, ਆਦਿ। ਜੇਹਾ, ਊਹਾ, ਈਹਾ, ਉਥੈ, ਕਿਥੈ, ਜਿਥੈ, ਆਦਿ ਸਥਾਨਵਾਚਕ ਕ੍ਰਿਆ ਵਿਸ਼ੇਸ਼ਣ ਵੀ ਵਰਤ ਲਏ ਗਏ ਹਨ। ਇਥੇ ਪਹਿਲੇ ਤਿੰਨ ਕ੍ਰਿਆ ਵਿਸ਼ੇਸ਼ਣ ਹਿੰਦਵੀ ਦਾ ਅਸਰ ਰਖਦੇ ਹਨ। ਰੀਤੀ ਵਾਚਕ ਕ੍ਰਿਆ ਵਿਸ਼ੇਸ਼ਣਾਂ ਵਿਚੋਂ ਜਿਉ, ਤਿਉ, ਆਦਿ ਵੀ ਵਰਤੋਂ ਹੋਈ ਹੈ।

ਹੋਰਨਾਂ ਅਵਿਕਾਰੀ ਸ਼ਬਦਾਂ ਵਿਚੋਂ ਪੰਜਾਬੀ ਯੋਜਕ 'ਅਤੇ' ਦੇ ਨਾਲ ਨਾਲ ਹਿੰਦਵੀ ਯੋਜਕ 'ਅਰੁ' ਦੀ ਵੀ ਵਰਤੋਂ ਹੋਈ ਹੈ। ਇਸ ਤੋਂ ਇਲਾਵਾ ਤਾ, ਪਰ ਆਦਿ ਹੋਰ ਪੰਜਾਬੀ ਯੋਜਕ ਵੀ ਪ੍ਰਯੋਗ ਵਿਚ ਆਏ ਹਨ। ਜੋ, ਫਿਰਿ, ਤਾਈ, ਸਾਥਿ, ਭੀ, ਜਬ, ਤਬਿ, ਤਾ, ਜਾ, ਹੋਰ, ਆਦਿ ਅਵਯਯ ਵੀ ਪੰਜਾਬੀ ਵਾਲੇ ਵਰਤੇ ਗਏ ਹਨ।

ਸਾਖੀਕਾਰ ਨੇ ਕੁਝ ਅਜਿਹੇ ਸ਼ਬਦਾਂ ਦੀ ਵਰਤੋਂ ਵੀ ਕੀਤੀ ਹੈ ਜੋ ਹੁਣ ਪ੍ਰਯੋਗ ਵਿਚ ਨਹੀਂ ਆਉਂਦੇ— ਚਿਕਦੀ ਹੈ, ਲੋਲੀਖਾਨੇ, ਬਕਿ ਖਲਾ ਹੋਇਆ। ਇਸ ਤੋਂ ਇਲਾਵਾ ਸ਼ਬਦਾਂ ਦੇ ਕੁਝ ਅਜਿਹੇ ਰੂਪ ਵੀ ਵਰਤੇ ਗਏ ਹਨ ਜੋ ਹੁਣ ਉਸ ਰੂਪ ਵਿਚ ਨਹੀਂ ਵਰਤੇ ਜਾਂਦੇ—ਨਿਲੋਟ; ਨਿਬਲ, ਅਲਿਪਤ, ਵੇਕਰਮ, ਪਲੇਟੇ, ਆਦਿ। ਲੋੜ ਅਨੁਸਾਰ ਸਮਸਤ ਸ਼ਬਦਾਂ ਦੀ ਵਰਤੋਂ ਵੀ ਕੀਤੀ ਗਈ ਹੈ—ਲਿਖਣਹਾਰ, ਜਮਕਾਲ, ਦਸਤਪੋਸੀ, ਭੈਮਾਨ, ਖਾਤਾਲੇਖਾ, ਜਮਾਖਰਚਿ, ਰੋਜਨਾਵਾ ਆਦਿ। ਕਈਆਂ ਥਾਵਾਂ 'ਤੇ ਨਾਂਵ ਤੋਂ ਅਸਾਮਾਨ੍ਯ ਕ੍ਰਿਆਵਾਂ ਬਣਾਉਣ ਦੀ ਪ੍ਰਵਿਰਤੀ ਵੇਖੀ ਗਈ ਹੈ, ਜਿਵੇਂ ਦੁਖ ਤੋਂ ਦੁਖਿਆ, ਜਨਮ ਤੋ ਜਨਮਿਆ, ਉਪਦੇਸ ਤੋਂ ਉਪਦੇਸਨਿ, ਤ੍ਰਿਪਤੀ ਤੋਂ ਤ੍ਰਿਪਦਾ ਵਿਚਾਰ ਤੋਂ ਵੀਚਾਰਣੋ ਆਦਿ।

ਸਾਖੀਕਾਰ ਨੇ ਕਈਆਂ ਥਾਵਾਂ 'ਤੇ ਕ੍ਰਿਆ ਦਾ ਦੋਹਰਾ ਪ੍ਰਯੋਗ ਵੀ ਕੀਤਾ ਹੈ—

(i) *ਤਬਿ ਬਾਬੇ ਕਾਜੀ ਕੀ ਤਰਫ ਦੇਖਿਆ, ਦੇਖਿ ਕਰਿ ਹਸਿਆ।*

(ii) *ਤਬਿ ਮਰਦਾਨੇ ਅਰਜੁ ਕੀਤੀ, ਆਖਿਓਸੁ।*

(iii) *ਏਹ ਅਸਗਾਹ ਸਮੁੰਦ੍ਰ ਕਿਉਕਰਿ ਤਰੀਐ, ਲੰਘੀਐ।*

(iv) *ਤਬਿ ਉਹੁ ਬੋਲਿਆ, ਆਖਿਓਸੁ।*

ਇਸ ਜਨਮਸਾਖੀ ਦੇ ਸ਼ਬਦ-ਜੋੜਾਂ ਵਿਚ ਅਨੇਕ ਭੇਦ ਮਿਲਦੇ ਹਨ। ਇਸ ਸੰਬੰਧ ਵਿਚ ਬਹੁਤ ਸਾਰੇ ਨਮੂਨੇ ਅਗੇ ਚਲ ਕੇ 'ਸੰਪਾਦਨ ਕਲਾ-ਜੁਗਤ' ਪ੍ਰਸੰਗ ਵਿਚ ਪੇਸ਼ ਕਰਾਂਗੇ। ਇਹ ਭੇਦ ਵਖ ਵਖ ਸਾਖੀਆਂ ਵਿਚ ਹੀ ਨਹੀਂ ਇਕ ਹੀ ਸਾਖੀ ਵਿਚ ਗਇਆ—ਗੈਆ, ਹੋਆ-ਹੋਇਆ, ਕਿਛੁ-ਕੁਛੁ, ਪਿਛਹੁ-ਪਿਛੈ, ਉਥਹੁ-ਉਥੈ, ਆਦਿ ਸ਼ਬਦ-ਜੋੜ

ਅੰਤਰ ਮਿਲ ਜਾਂਦੇ ਹਨ। ਇਸ ਅੰਤਰ ਨੂੰ ਹੋਰ ਅਧਿਕ ਵਧਾਉਣ ਵਿਚ ਲਿਖਾਰੀਆਂ ਜਾਂ ਉਤਾਰਾ ਕਰਨ ਵਾਲਿਆਂ ਦਾ ਹਿੱਸਾ ਵੀ ਹੈ। ਉਨ੍ਹਾਂ ਨੇ ਵੀ ਆਪਣੀ ਮਨ-ਮਰਜ਼ੀ ਅਨੁਸਾਰ ਜਾਂ ਅਚੇਤ ਤੌਰ 'ਤੇ ਅਜਿਹੇ ਪਰਿਵਰਤਨ ਕਰ ਦਿੱਤੇ ਹਨ। ਇਨ੍ਹਾਂ ਪਰਿਵਰਤਨਾਂ ਦੇ ਪ੍ਰਕਾਸ਼ ਵਿਚ ਸ਼ਬਦਾਂ ਦੇ ਸ਼ੁੱਧ ਸਰੂਪ ਨਿਸਚਿਤ ਕਰਨੇ ਕਠਿਨ ਹਨ। ਹਾਂ, ਇਕ ਗੱਲ ਸਪੱਸ਼ਟ ਹੈ ਕਿ ਉਦੋਂ ਸ਼ਬਦ-ਜੋੜਾਂ ਬਾਰੇ ਕੋਈ ਕਠੋਰ ਨਿਯਮ ਨਹੀਂ ਸੀ। ਹਰ ਵਿਕਾਸਸ਼ੀਲ ਭਾਸ਼ਾ ਵਾਂਗ ਉਦੋਂ ਪੰਜਾਬੀ ਦੇ ਸ਼ਬਦ-ਜੋੜਾਂ ਬਾਰੇ ਕੋਈ ਮਰਯਾਦਾ ਨਹੀਂ ਸੀ। ਕਿਤੇ ਨੋ ਤੇ, ਕਰੇ ਲਿਖਿਆ ਹੈ ਤੇ ਕਿਤੇ ਨੂ, ਤੈ, ਕਰੈ। ਸੰਬੋਧਨ ਲਈ ਵੀ ਕਿਤੇ ਹੋ, ਕਿਤੇ ਹੇ, ਕਿਤੇ ਏ ਲਿਖਿਆ ਹੈ। ਦੁੱਤ ਅੱਖਰਾਂ ਦੀ ਵਰਤੋਂ ਹੋਈ ਹੈ, ਖਾਸ ਕਰ ਕੇ 'ਹ' ਅਤੇ 'ਰ' ਪੈਰਾਂ ਵਿਚ ਉਤਾਰੇ ਗਏ ਹਨ। ਪਰ ਇਹ ਨਿਯਮ ਵੀ ਸਭ ਥਾਂ ਇਕ ਸਮਾਨ ਨਹੀਂ, ਕਿਤੇ ਇਕ ਪ੍ਰਸੰਗ ਵਿਚ 'ਹ' ਜਾਂ 'ਰ' ਹੇਠਾਂ ਹੈ ਤਾਂ ਦੂਜੇ ਪ੍ਰਸੰਗ ਵਿਚ ਨਾਲ ਹੀ ਲਿਖਿਆ ਹੈ।

ਭਾਸ਼ਾ-ਗਤ-ਦੋਸ਼: ਕਈ ਥਾਵਾਂ 'ਤੇ ਸਾਖੀਕਾਰ ਉਚਿਤ ਸ਼ਬਦਾਂ ਦੀ ਵਰਤੋਂ ਨਹੀਂ ਕਰਦਾ। ਗੁਰੂ ਨਾਨਕ ਲਈ ਉਸ ਨੇ ਹਰ ਥਾਂ 'ਬਾਬਾ' ਸ਼ਬਦ ਵਰਤਿਆ ਹੈ। ਜਦੋਂ ਉਹ ਪਾਂਧੇ ਪਾਸ ਪੜ੍ਹਨ ਜਾਂਦੇ ਹਨ, ਤਦ ਤੋਂ ਹੀ ਉਹ ਬਾਬਾ ਹਨ ਅਤੇ ਬਿਰਧ ਅਵਸਥਾ ਵਿਚ ਵੀ ਉਹ ਬਾਬਾ ਹਨ। ਇਹ ਪ੍ਰਯੋਗ ਉਚਿਤ ਨਹੀਂ, ਅਸਲੋਂ ਸਾਖੀਕਾਰ ਦੀ ਅੰਧ-ਸ਼ਰਧਾ ਸ਼ਬਦ-ਪ੍ਰਯੋਗ ਦੀ ਉਚਿਤਤਾ ਵਿਚ ਵਾਧਕ ਹੋਈ ਹੈ। ਮਖਦੂਮ ਬਹਾਵਦੀ ਵਾਲੀ ਸਾਖੀ (੪੫) ਵਿਚ ਸਮੁੰਦਰ ਅਤੇ ਦਰਿਆ ਦਾ ਰਲਾ ਪਾ ਦਿੱਤਾ ਹੈ। ਕਿਤੇ 'ਅਰਜ' ਨੂੰ ਪੁਲਿੰਗ ਵਰਤਿਆ ਹੈ ਕਿਤੇ ਇਸਤ੍ਰੀ-ਲਿੰਗ। ਕਿਸੇ ਵਿਅਕਤੀ ਲਈ ਕਿਤੇ ਸਰਵਨਾਂਵ ਦਾ ਰੂਪ ਆਦਰ ਵਜੋਂ ਬਹੁ-ਵਚਨ ਵਾਲਾ ਰਖਿਆ ਹੈ ਅਤੇ ਕਿਤੇ ਇਕ ਵਚਨ ਵਾਲਾ। ਸਾਖੀਕਾਰ ਨੇ ਆਮ ਤੌਰ 'ਤੇ ਗੁਰੂ ਜੀ ਤੋਂ ਆਪਣੇ ਮਾਤਾ ਪਿਤਾ ਪ੍ਰਤਿ ਪੂਰਣ ਸਤਿਕਾਰਯੋਗ ਸ਼ਬਦ ਅਖਵਾਏ ਹਨ, ਪਰ ਕੁਝ ਕੁ ਪ੍ਰਸੰਗਾਂ ਵਿਚ ਇਸ ਦਾ ਉਲੰਘਨ ਵੀ ਹੋਇਆ ਹੈ। 'ਮਾਤਾ ਪਿਤਾ ਜੀ ਨਾਲ ਮੇਲ' ਵਾਲੀ ਸਾਖੀ (੩੧) ਵਿਚ ਗੁਰੂ ਜੀ ਜਦ ਮਰਦਾਨੇ ਨੂੰ ਤਲਵੰਡੀ ਜਾਣ ਲਈ ਅਨੁਮਤੀ ਦਿੰਦੇ ਹਨ ਤਾਂ ਕਹਿੰਦੇ ਹਨ— *ਪਰ ਤੂਰਤੂ ਆਈ ਅਤੇ ਕਾਲੂ ਦੇ ਘਰਿ ਭੀ ਜਾਵੈ, ਅਸਾਡਾ ਨਾਉ ਲਈ ਨਾਹੀ।* ਇਥੇ ਪੁੱਤਰ ਦੁਆਰਾ ਪਿਤਾ ਨੂੰ ਕੇਵਲ 'ਕਾਲੂ' ਕਹਿਣਾ ਅਨਾਦਰਸੂਚਕ ਹੈ। ਇਸੇ ਹੀ ਸਾਖੀ ਵਿਚ ਅਗੇ ਚਲ ਕੇ ਗੁਰੂ ਜੀ ਮਾਤਾ ਜੀ ਨੂੰ ਸੰਤੋਸ਼ ਧਾਰਣ ਕਰਨ ਲਈ ਇੰਜ ਕਹਿੰਦੇ ਹਨ— *ਪਰੁ ਤੁਸੀਂ ਹੁਣਿ ਆਗਿਆ ਮੰਨਿ ਲੇਹੁ, ਅਸੀਂ ਅਜੇ ਉਦਾਸ ਹਾਂ।.... ਮਾਤਾ, ਤੂ ਵਚਨ ਮੰਨੁ, ਤਾ ਤੈਨੂੰ ਸੰਤੋਖੁ ਆਵੇਗਾ।* ਇਥੇ ਮਾਤਾ ਨੂੰ ਪੁੱਤਰ ਵਲੋਂ ਆਗਿਆ ਜਾਂ ਬਚਨ ਮੰਨਣ ਲਈ ਕਹਿਣਾ ਅਤੇ 'ਤੂ' ਕਹਿ ਕੇ ਸੰਬੋਧਨ ਕਰਨਾ ਅਨਾਦਰ ਸੂਚਕ ਹੈ। ਇਹ ਸਭ ਕੁਝ ਲੇਖਕ ਦੁਆਰਾ ਗੁਰੂ ਨਾਨਕ ਨੂੰ ਅਤੀਵ ਸ਼ਰਧਾ ਅਰਪਿਤ ਕਰਨ ਅਤੇ ਪਰਿਵਾਰਿਕ ਰਿਸ਼ਤਿਆਂ ਸੰਬੰਧੀ ਆਵੱਸ਼ਕ ਮਰਯਾਦਾ ਦੀ ਅਵਹੇਲਨਾ ਕਰਨ ਕਰ ਕੇ ਹੋਇਆ ਹੈ। ਭਾਸ਼ਾਗਤ ਦੋਸ਼ ਵਿਆਕਰਣਿਕ ਪ੍ਰਯੋਗਾਂ ਵਿਚ ਵੀ ਆਮ ਮਿਲ ਜਾਂਦੇ ਹਨ, ਪਰ ਵਿਕਾਸੋਨਮੁਖ ਭਾਸ਼ਾ ਵਿਚ ਅਜਿਹੀਆਂ ਤਰੁਟੀਆਂ ਸੁਭਾਵਿਕ ਹਨ।

ਇਸ ਰਚਨਾ ਦੀ ਭਾਸ਼ਾ ਵਿਚ ਏਕਤਾ ਅਤੇ ਇਕਰੂਪਤਾ ਨ ਹੋਣ ਕਾਰਣ ਇਸ ਨੂੰ ਕਈ ਭਾਸ਼ਾਵਾਂ ਦੀ ਮਿਸ ਕਹਿਣਾ ਪਵੇਗਾ। ਫਲਸਰੂਪ, ਇਸ ਦੇ ਦਾਵੇਦਾਰਾਂ ਦੀ ਸੰਖਿਆ ਇਕ ਨਾਲੋਂ ਕਿਤੇ ਅਧਿਕ ਹੈ। ਪਰ ਜੇ ਗੰਭੀਰਤਾ ਨਾਲ ਵਿਚਾਰ ਕਰੀਏ ਤਾਂ ਭਾਸ਼ਾ ਦੇ ਇਸ ਮਿਸੇਪਨ ਵਿਚੋਂ ਵੀ ਕੋਈ ਸੇਧ ਲਭੀ ਜਾ ਸਕਦੀ ਹੈ। ਆਧੁਨਿਕ ਭਾਰਤੀ ਭਾਸ਼ਾਵਾਂ ਦੇ ਵਿਕਾਸ ਵਿਚ ਮੱਧ ਯੁਗ ਦੇ ਸੰਤਾਂ ਦਾ ਬੜਾ ਮਹੱਤਵਪੂਰਣ ਯੋਗਦਾਨ ਹੈ। ਆਪਣੀਆਂ ਧਾਰਮਿਕ ਸੰਪ੍ਰਦਾਵਾਂ ਦੇ ਪ੍ਰਚਾਰ ਲਈ ਸਾਰੇ ਪ੍ਰਾਂਤਾਂ ਦੀਆਂ ਬੋਲੀਆਂ ਤੋਂ ਸ਼ਬਦ ਲੈ ਕੇ ਸਾਧਾਂ ਸੰਤਾਂ ਨੇ ਸਹਿਜ ਸੁਭਾ ਜਿਸ ਅੰਤਰ-ਪ੍ਰਾਂਤੀ ਭਾਸ਼ਾ ਦਾ ਨਿਰਮਾਣ ਕਰ ਦਿੱਤਾ, ਉਸ ਮਿਲਗੋਭਾ ਭਾਸ਼ਾ ਨੂੰ ਵਿਦਵਾਨਾਂ ਨੇ 'ਸਧੁੱਕੜੀ' ਨਾਂ ਦਿੱਤਾ। ਅਜਿਹੀ ਭਾਸ਼ਾ ਦਾ ਵਿਆਕਰਣ ਅਧਿਕਤਰ ਬ੍ਰਜਭਾਸ਼ਾ ਜਾਂ ਹਿੰਦਵੀ ਵਾਲਾ ਸੀ। ਪਰ 'ਪੁਰਾਤਨ ਜਨਮਸਾਖੀ' ਦਾ ਵਿਆਕਰਨ ਇਕ ਪਾਸੇ ਸ਼ਬਦਾਂਤਿਕ ਲੱਗਾਂ ਮਾਤ੍ਰਾਵਾਂ ਦੀ ਵਰਤੋਂ ਕਰ ਕੇ ਗੁਰਬਾਣੀ ਵਿਆਕਰਣ ਦੇ ਬਹੁਤ ਨੇੜੇ ਹੈ ਅਤੇ ਦੂਜੇ ਪਾਸੇ ਲਹਿੰਦੀ ਪੰਜਾਬੀ ਦੀਆਂ ਅਨੇਕਾਂ ਵਿਆਕਰਣਗਤ ਵਿਸ਼ੇਸ਼ਤਾਵਾਂ ਤੋਂ ਪ੍ਰਭਾਵਿਤ ਹੈ। ਇਸ ਲਈ ਇਸ ਰਚਨਾ ਦੀ ਭਾਸ਼ਾ ਉਸ ਪਰਿਮਾਣ ਵਿਚ 'ਸਧੁੱਕੜੀ' ਨਹੀਂ, ਜਿਸ ਪਰਿਮਾਣ ਵਿਚ ਮੱਧ ਕਾਲ ਦੇ ਸੰਤਾਂ ਦੀ ਭਾਸ਼ਾ ਸਮਝੀ ਜਾਂਦੀ ਹੈ।

ਇਸ ਸਾਰੇ ਵਿਸ਼ਲੇਸ਼ਣ ਤੋਂ ਬਾਦ ਅਸੀਂ ਇਸ ਨਿਰਣੇ 'ਤੇ ਪਹੁੰਚਦੇ ਹਾਂ ਕਿ ਇਸ ਰਚਨਾ ਦੀ ਭਾਸ਼ਾ ਦਾ ਮੂਲ ਰੂਪ ਪੰਜਾਬੀ ਹੈ ਪਰ ਇਸ ਉਤੇ ਸਾਧ ਭਾਸ਼ਾ ਦਾ ਵੀ ਪ੍ਰਭਾਵ ਹੈ। ਇਸ ਨੂੰ ਕੁਲ ਮਿਲਾ ਕੇ ਸਾਧ-ਭਾਸ਼ਾ-ਨੁਮਾ ਪੰਜਾਬੀ ਕਿਹਾ ਜਾ ਸਕਦਾ ਹੈ। ਹੁਣ ਵਿਚਾਰ ਕਰਨਾ ਹੈ ਕਿ ਇਸ ਦੀ ਭਾਸ਼ਾ ਪੰਜਾਬੀ ਦੀ ਕਿਹੜੀ ਉਪਭਾਸ਼ਾ ਦੇ ਨੇੜੇ ਹੈ। ਡਾ. ਗ੍ਰੀਅਰਸਨ ਨੇ 'ਜਨਮਸਾਖੀ' ਦੀ ਭਾਸ਼ਾ ਬਾਰੇ ਆਪਣਾ ਮਤ ਦਿੰਦਿਆਂ ਲਿਖਿਆ ਹੈ—

> The Janam Sakhi, a well-known Sikh-book, is written in a dialect which is half Punjabi and half Lehnde.[2]

ਜੇ ਇਸ ਕਥਨ ਨੂੰ 'ਪੁਰਾਤਨ ਜਨਮਸਾਖੀ' ਲਈ ਸਮਝ ਲਿਆ ਜਾਏ ਤਾਂ ਇਸ ਦੀ ਭਾਸ਼ਾ ਅੱਧੀ ਪੰਜਾਬੀ ਅਤੇ ਅੱਧੀ ਲਹਿੰਦੀ ਬਣਦੀ ਹੈ। ਮਿ. ਮੈਕਾਲਿਫ, ਪ੍ਰੋ. ਗੁਰਮੁਖ ਸਿੰਘ, ਭਾਈ ਕਾਨ੍ਹ ਸਿੰਘ ਨੇ ਪ੍ਰਕਾਰਾਂਤਰ ਨਾਲ ਇਸ ਦੀ ਭਾਸ਼ਾ ਨੂੰ ਪੋਠੋਹਾਰੀ ਮੰਨਿਆ ਹੈ। ਭਾਈ ਵੀਰ ਸਿੰਘ ਦਾ ਮਤ ਹੈ ਕਿ 'ਇਸ ਦੀ ਬੋਲੀ ਨਿਰੋਲ ਪੋਠੋਹਾਰੀ ਨਹੀਂ ਤੇ ਨਾ ਨਿਰੋਲ ਲਹਿੰਦੇ ਦੀ ਹੈ, ਜਿਹਲਮ ਦੇ ਇਸ ਕਿਨਾਰੇ ਯਾ ਉਸ ਕਿਨਾਰੇ ਦੀ ਬੋਲੀ ਨਾਲ ਮੇਲ ਖਾਂਦੀ ਹੈ।'[3] ਡਾ. ਪਿਆਰ ਸਿੰਘ ਨੇ ਇਸ ਨੂੰ ਦੱਖਣੀ ਵਰਗ ਦੀ ਕੇਂਦਰੀ ਲਹਿੰਦੀ ਮੰਨਿਆ ਹੈ ਜਿਸ ਵਿਚ ਸ਼ਾਹਪੁਰ, ਝੰਗ, ਲਾਇਲਪੁਰ, ਮਿੰਟਗੁਮਰੀ, ਗੁਜਰਾਤ ਆਦਿ ਦੇ ਇਲਾਕੇ ਹਨ।[4] ਡਾ. ਜਗਜੀਤ ਸਿੰਘ ਅਨੁਸਾਰ ਇਸ ਜਨਮਸਾਖੀ ਦੀ ਬੋਲੀ ਅਜਿਹੀ ਪੰਜਾਬੀ ਹੈ ਜਿਸ ਵਿਚ ਲਹਿੰਦੀ ਦੀ ਚੋਖੀ ਵਰਤੋਂ ਕੀਤੀ ਗਈ ਹੈ।[5] ਅਗੇ ਚਲ ਕੇ ਲੇਖਕ ਨੇ ਲਹਿੰਦੀ ਦੀ ਪ੍ਰਧਾਨਤਾ ਅਤੇ ਵਿਸ਼ਿਸ਼ਟਤਾ ਦੇ ਆਧਾਰ 'ਤੇ ਇਸ ਦੇ ਲੇਖਕ ਨੂੰ ਮੁਲਤਾਨ ਦੇ ਨੇੜੇ ਤੁਲੰਭੇ ਦਾ ਵਸਨੀਕ ਮੰਨਿਆ ਹੈ। ਸਪੱਸ਼ਟ ਹੈ ਕਿ ਡਾ. ਜਗਜੀਤ

ਸਿੰਘ ਦਾ ਲਹਿੰਦੀ ਤੋਂ ਭਾਵ ਮੁਲਤਾਨੀ ਹੈ।

ਪਰ ਅਸਲੋਂ ਇਹ ਸਾਰੇ ਮਤ ਅਨੁਮਾਨਿਕ ਹਨ, ਤੱਥ ਆਧਾਰਿਤ ਭਾਸ਼ਾਈ ਖੋਜ ਦੇ ਸਿੱਟੇ ਨਹੀਂ, ਇਸ ਲਈ ਇਸ ਦੀ ਭਾਸ਼ਾ ਦਾ ਸਰੂਪ-ਨਿਰਣਾ ਕਰਨਾ ਆਵੱਸ਼ਕ ਹੈ।

ਡਾ. ਗ੍ਰੀਅਰਸਨ ਨੇ ਪੱਛਮੀ ਪੰਜਾਬ ਦੀ ਬੋਲੀ ਨੂੰ 'ਲਹਿੰਦਾ' ਕਿਹਾ ਹੈ। ਇਸ ਨੂੰ ਲਹਿੰਦੀ ਵੀ ਕਿਹਾ ਜਾਂਦਾ ਹੈ। ਸਾਰੇ ਪੱਛਮੀ ਪੰਜਾਬ ਦੀ ਬੋਲੀ ਨੂੰ ਲਹਿੰਦੀ ਭਾਵੇਂ ਕਹਿ ਲਿਆ ਜਾਏ ਪਰ ਇਸ ਦੀਆਂ ਅਗੋਂ ਕਈ ਸ਼ਾਖਾਵਾਂ ਹਨ—ਮੁਲਤਾਨੀ, ਝਾਂਗੀ, ਅਵਾਣਕਾਰੀ, ਪੋਠੋਹਾਰੀ, ਆਦਿ।ਮੁਲਤਾਨੀ ਸ਼ਾਖਾ ਮੁੱਖ ਤੌਰ 'ਤੇ ਮੁਲਤਾਨ, ਮੁਜ਼ਫਰਗੜ੍ਹ ਅਤੇ ਡੇਰਾ ਗਾਜ਼ੀ ਖਾਨ ਜ਼ਿਲ੍ਹਿਆਂ ਵਿਚ ਬੋਲੀ ਜਾਂਦੀ ਹੈ। ਝਾਂਗੀ ਸ਼ਾਖਾ ਦੇ ਬੋਲਣ ਖੇਤਰ ਵਿਚ ਮਿੰਟਗੁਮਰੀ, ਲਾਇਲਪੁਰ, ਝੰਗ, ਸ਼ਾਹਪੁਰ (ਸਰਗੋਧਾ) ਦਾ ਸਾਰਾ ਇਲਾਕਾ ਤੇ ਕੁਝ ਕੁ ਨਾਲ ਲਗਦੇ ਜ਼ਿਲ੍ਹਿਆਂ ਦਾ ਖੇਤਰ ਸ਼ਾਮਲ ਹੈ। ਇਸ ਦੀ ਸ਼ਾਹਪੁਰੀ ਸ਼ਾਖਾ ਕੇਂਦਰੀ ਪੰਜਾਬੀ ਦੇ ਕੁਝ ਅਧਿਕ ਨੇੜੇ ਹੈ।ਅਵਾਣਕਾਰੀ ਵਿਚ ਕੈਂਬਲਪੁਰ ਜ਼ਿਲੇ ਦੀਆਂ ਫਤਹਜੰਗ, ਪਿੰਡੀਘੇਬ, ਤਲਾਗੰਗ ਤਹਿਸੀਲਾਂ ਸ਼ਾਮਲ ਹਨ ਅਤੇ ਇਸ ਤੋਂ ਇਲਾਵਾ ਉਛੜੀ ਦੇ ਇਲਾਕੇ ਵਲ ਇਹ ਮੀਆਂਵਾਲੀ ਜ਼ਿਲ੍ਹੇ ਤਕ ਪਸਰੀ ਹੋਈ ਹੈ ਅਤੇ ਦੱਖਣ ਵਲ ਖੀਵੜੇ ਦੇ ਲੂਣ ਦੇ ਪਹਾੜ ਇਸ ਦੀ ਹੱਦ ਹਨ। ਪੋਠੋਹਾਰੀ ਦੇ ਇਲਾਕੇ ਵਿਚ ਜ਼ਿਲਾ ਜਿਹਲਮ ਦਾ ਪੂਰਬੀ ਹਿੱਸਾ, ਰਾਵਲਪਿੰਡੀ ਜ਼ਿਲੇ ਦਾ ਮੈਦਾਨੀ ਹਿੱਸਾ ਸ਼ਾਮਲ ਹਨ।ਉਂਜ ਇਸ ਦਾ ਵਿਸਤਾਰ ਮਰੀ ਦੀਆਂ ਪਹਾੜੀਆਂ ਅਤੇ ਹਜ਼ਾਰਾ, ਕੈਂਬਲਪੁਰ ਅਤੇ ਗੁਜਰਾਤ ਜ਼ਿਲ੍ਹਿਆਂ ਤਕ ਹੋਇਆ ਹੈ। ਇਸ ਤੋਂ ਇਲਾਵਾ ਲਹਿੰਦੀ ਦੀਆਂ ਕੁਝ ਹੋਰ ਉਪਸ਼ਾਖਾਵਾਂ ਹਨ—ਜਟਕੀ, ਬਹਾਵਲਪੁਰੀ, ਡੇਰ੍ਹਾਵਾਲੀ ਆਦਿ। ਪਰ ਪ੍ਰਸਤੁਤ ਪ੍ਰਸੰਗ ਵਿਚ ਇਤਨੇ ਵਿਸਤਾਰ ਵਿਚ ਜਾਣ ਦੀ ਲੋੜ ਨਹੀਂ।

ਉਪਰੋਕਤ ਚਾਰੇ ਸ਼ਾਖਾਵਾਂ ਲਹਿੰਦੀ ਦਾ ਅੰਗ ਹੋਣ ਕਾਰਣ ਕੁਝ ਅਜਿਹੀਆਂ ਸਮਾਨਤਾਵਾਂ ਰਖਦੀਆਂ ਹਨ ਜਿਨ੍ਹਾਂ ਦੇ ਆਧਾਰ 'ਤੇ ਇਹ ਪਰਸਪਰ ਸੰਬੰਧਿਤ ਹਨ ਅਤੇ ਜੋ ਇਨ੍ਹਾਂ ਨੂੰ ਪੂਰਬੀ ਅਤੇ ਕੇਂਦਰੀ ਪੰਜਾਬੀ ਤੋਂ ਨਿਖੇੜਦੀਆਂ ਹਨ। ਪਰ ਇਨ੍ਹਾਂ ਦੀਆਂ ਕੁਝ ਨਿਜੀ ਵਿਲੱਖਣਤਾਵਾਂ ਵੀ ਹਨ ਜੋ ਇਨ੍ਹਾਂ ਨੂੰ ਆਪਸ ਵਿਚ ਇਕ ਦੂਜੇ ਨਾਲੋਂ ਵਖਰਿਆਉਂਦੀਆਂ ਹਨ। ਇਨ੍ਹਾਂ ਵਿਲੱਖਣਤਾਵਾਂ ਦੇ ਆਧਾਰ 'ਤੇ ਹੀ ਅਸੀਂ 'ਪੁਰਾਤਨ ਜਨਮਸਾਖੀ' ਵਿਚਲੀ ਲਹਿੰਦੀ ਦੀ ਉਪ-ਬੋਲੀ ਦਾ ਸਰੂਪ ਨਿਰਧਾਰਿਤ ਕਰ ਸਕਦੇ ਹਾਂ।

ਮੁਲਤਾਨੀ ਦੇ ਕਾਰਕ-ਚਿੰਨ੍ਹ ਦੀਆਂ ਕੁਝ ਨਿਜੀ ਵਿਲੱਖਣਤਾਵਾਂ ਹਨ।[6] ਇਸ ਵਿਚ ਕਰਮ ਕਾਰਕ ਨਾਲ 'ਕੂੰ' ਪਰਸਰਗ ਦੀ ਵਰਤੋਂ ਹੁੰਦੀ ਹੈ। ਪਰ ਪ੍ਰਸਤੁਤ ਜਨਮਸਾਖੀ ਵਿਚ ਇਕ ਦੋ ਥਾਵਾਂ 'ਤੇ ਮੁਲਤਾਨ ਦੇ ਖੇਤਰ ਦੇ ਪਾਤਰਾਂ ਦੇ ਵਾਰਤਾਲਾਪ ਨੂੰ ਛਡ ਕੇ ਬਾਕੀ ਸਰਵਤ੍ਰ ਨੋ, ਨੂ ਜਾ ਕਉ ਪਰਸਰਗਾਂ ਦੀ ਵਰਤੋਂ ਹੋਈ ਹੈ। ਇਸੇ ਤਰ੍ਹਾਂ ਮੁਲਤਾਨੀ ਸੰਬੰਧਕ ਕਾਰਕ ਨਾ, ਨੇ, ਨੀ ਦੀ ਥ ਇਥੇ ਕਾ, ਕੇ, ਕੀ ਦੀ ਵਰਤੋਂ ਹੋਈ ਹੈ ਜੋ ਪੂਰਬੀ ਪੰਜਾਬੀ ਅਤੇ ਸਾਧ ਭਾਸ਼ਾ ਦੇ ਅਧਿਕ ਨੇੜੇ ਹੈ। ਇਸ ਵਿਚ ਮੁਲਤਾਨੀ ਦੀ 'ਡ' ਬਹੁਲਾ ਪ੍ਰਵਿਰਤੀ (ਡਿਤਾ, ਡੂ, ਡੇਵੇ) ਵੀ ਨਹੀਂ ਮਿਲਦੀ। ਇਸ ਵਾਸਤੇ ਇਸ ਜਨਮਸਾਖੀ ਦੀ

ਉਪਭਾਸ਼ਾ ਮੁਲਤਾਨੀ ਨਹੀਂ ਹੋ ਸਕਦੀ।

ਝਾਂਗੀ ਦੀਆਂ ਕੁਝ ਨਿਜੀ ਪ੍ਰਵਿੱਤੀਆਂ ਇਸ ਪ੍ਰਕਾਰ ਹਨ⁷— 'ਲਾਂ' ਦੀ ਵਾਧੂ ਵਰਤੋਂ ਜਿਵੇਂ 'ਕਰਦਾ ਦੀ ਥਾਂ 'ਕਰੇਂਦਾ', 'ਮਾਰਦਾ' ਦੀ 'ਮਾਰੇਂਦਾ'। ਕ੍ਰਿਆ ਵਿਚ 'ਖ' ਦੀ ਥਾਂ 'ਹ' ਦਾ ਪਰਿਵਰਤਨ ਕਰਨਾ, ਜਿਵੇਂ 'ਆਖਦਾ' ਦੀ ਥਾਂ 'ਆਹਨਾ', 'ਵੇਖਦਾ' ਦੀ ਥਾਂ 'ਵੇਹਨਾ'।ਮੇਰਾ, ਤੇਰਾ ਦੀ ਥਾਂ ਇਸ ਉਪ-ਬੋਲੀ ਵਿਚ ਮੈਰਾ, ਤੈਰਾ, ਸਰਵਨਾਂਵ ਵਰਤੇ ਜਾਂਦੇ ਹਨ। ਝਾਂਗੀ ਦੀਆ ਇਨ੍ਹਾਂ ਪ੍ਰਵਿਤੀਆਂ ਨੂੰ ਇਸ ਜਨਮਸਾਖੀ ਦੀ ਭਾਸ਼ਾ ਵਿਚ ਨਹੀਂ ਅਪਣਾਇਆ ਗਿਆ। ਪੋਠੋਹਾਰੀ ਦੀਆਂ ਕੁਝ ਕੁ ਨਿਜੀ ਵਿਸ਼ੇਸ਼ਤਾਵਾਂ ਹਨ— 'ਜਾਣਾ' ਲਈ 'ਗੱਛਣਾ' ਕ੍ਰਿਆ ਦਾ ਪ੍ਰਯੋਗ; ਕਰਮ ਕਾਰਕ ਪਰਸਰਗ 'ਨੂੰ' ਦੀ ਥਾਂ 'ਕੀ' ਦੀ ਵਰਤੋਂ, ਜਿਵੇਂ ਕਿਸ ਕੀ, ਹੁਸ ਕੀ। 'ਕੀ' ਪ੍ਰਸ਼ਨਵਾਚੀ ਸਰਵਨਾਂਵ ਦੀ ਥਾਂ 'ਤੇ 'ਕੈ' ਜਾਂ 'ਕਹਿ' ਦਾ ਪ੍ਰਯੋਗ, ਜਿਵੇਂ 'ਕੈ ਖਾਨਾਂ ਪਿਆ, ਕੈ ਕਰਨਾਂ ਪਿਆ; ਕ੍ਰਿਆਵਾਂ ਨਾਲ 'ਬਿਹਾਰੀ' ਲਾਣ ਦੀ ਪ੍ਰਵਿੱਤੀ, ਜਿਵੇਂ ਹਾਰੀ ਜਾਸਾਂ, ਮਾਰੀ ਛੋੜਸਾਂ; ਮਿਘੀ (ਮੈਨੂੰ), ਤੁਘੀ (ਤੈਨੂੰ) ਸਰਵਨਾਂਵਾਂ ਦੀ ਵਰਤੋਂ; ਸਿਹਾਰੀ' ਦੀ ਥਾਂ 'ਤੇ 'ਔਂਕੜ' ਨੂੰ ਵਰਤਣਾ, ਜਿਵੇਂ 'ਕਿਸੇ' ਦੀ ਥਾਂ 'ਕੁਸੇ' 'ਕਿਥੇ' ਦੀ ਥਾਂ 'ਕੁਥੇ'। ਇਸ ਤੋ ਇਲਾਵਾ ਪੋਠੋਹਾਰੀ ਵਿਚ ਕਨੌੜਾ ਦੀ ਥਾਂ 'ਤੇ ਹੋੜਾ ਵਰਤਣ ਦੀ ਪ੍ਰਵਿੱਤੀ ਵੀ ਹੈ, ਜਿਵੇਂ ਦੌੜ ਦੀ ਥਾਂ ਦੋੜ, ਚੌਕੀ ਦੀ ਥਾ ਚੋਕੀ, ਕੌਲੀ ਦੀ ਥਾਂ ਕੋਲੀ, ਆਦਿ। ਪੋਠੋਹਾਰੀ ਦੀਆਂ ਇਨ੍ਹਾਂ ਸਾਰੀਆਂ ਵਿਸ਼ਿਸ਼ਟਤਾਵਾਂ ਦੇ ਦਰਸ਼ਨ ਇਸ ਜਨਮਸਾਖੀ ਵਿਚ ਨਹੀਂ ਹੁੰਦੇ।ਹੁਣ ਕੇਵਲ ਅਵਾਣਕਾਰੀ ਉਪ-ਬੋਲੀ ਬਾਕੀ ਹੈ। ਅਵਾਣਕਾਰੀ ਵਿਚ ਲਹਿੰਦੀ ਦੀਆਂ ਸਾਂਝੀਆਂ ਵਿਸ਼ੇਸ਼ਤਾਵਾਂ ਲਗਭਗ ਸਾਰੀਆਂ ਮਿਲ ਜਾਂਦੀਆਂ ਹਨ, ਪਰ ਉਕਤ ਤਿੰਨਾਂ ਉਪ-ਬੋਲੀਆਂ ਦੀਆਂ ਨਿਜੀ ਪ੍ਰਵਿੱਤੀਆਂ ਦੇ ਦਰਸ਼ਨ ਨਹੀਂ ਹੁੰਦੇ ਅਤੇ ਨ ਹੀ ਇਸ ਜਨਮਸਾਖੀ ਦੀ ਭਾਸ਼ਾ ਵਿਚ ਵੀ ਅਜਿਹੀਆਂ ਪ੍ਰਵਿੱਤੀਆਂ ਅਪਣਾਈਆਂ ਗਈਆਂ ਹਨ। ਇਸ ਜਨਮਸਾਖੀ ਦੀਆਂ ਭਾਸ਼ਾਗਤ ਪ੍ਰਵਿੱਤੀਆਂ ਸਾਧਾਰਣ ਰੂਪ ਵਿਚ ਅਵਾਣਕਾਰੀ ਵਿਚ ਮਿਲ ਜਾਂਦੀਆਂ ਹਨ। ਇਸ ਵਿਚ ਵਰਤੇ ਸਰਵਨਾਮੀ ਪ੍ਰਤਯ ਵੀ ਅਵਾਣਕਾਰੀ ਦੀ ਸਾਮਾਨ੍ਯ ਵਿਸ਼ੇਸ਼ਟਤਾ ਹੈ[8], ਜਿਵੇਂ ਇਸ ਵਿਚ ਅਰਬੀ ਫ਼ਾਰਸੀ ਦਾ ਬਹੁਤ ਅਧਿਕ ਪ੍ਰਯੋਗ ਹੈ। ਇਸ ਦਾ ਕਾਰਣ ਜਾਣਨ ਲਈ 'ਅਵਾਣ' ਜਤਿ ਦਾ ਪਿਛੋਕੜ ਵੇਖਣਾ ਪਵੇਗਾ।'ਅਵਾਣ' ਸ਼ਬਦ ਅਰਬੀ ਸ਼ਬਦ 'ਔਨ' (ਸਹਾਇਕ ਜਾਂ ਖ਼ਾਦਮ) ਦੇ ਬਹੁ ਵਚਨ 'ਅੱਵਾਨ' ਦਾ ਅਪਭ੍ਰੰਸ਼ ਰੂਪ ਹੈ। ਇਸ ਦਾ ਵਿਸ਼ੇਸ਼ ਅਰਥ ਹੈ—ਹਜ਼ਰਤ ਅਲੀ ਦੇ ਸਹਾਇਕ ਜਾਂ ਖ਼ਾਦਮ। ਸ਼ੀਆ ਲੋਕ ਚੂੰਕਿ ਹਜ਼ਰਤ ਅਲੀ ਦੇ ਵਿਸ਼ੇਸ਼ ਅਨੁਯਾਈ ਅਤੇ ਸਹਾਇਕ ਸਨ, ਇਸ ਲਈ ਉਨ੍ਹਾਂ ਨੂੰ 'ਅੱਵਾਨ' ਕਿਹਾ ਜਾਂਦਾ ਸੀ। ਇਹ ਅਵਾਣ ਲੋਕ ਆਪਣੀਆਂ ਸੰਸਕ੍ਰਿਤਿਕ ਪਰੰਪਰਾਵਾਂ ਸਹਿਤ ਜਦੋਂ ਭਾਰਤ ਵਿਚ ਵਸੇ ਤਾਂ ਇਨ੍ਹਾਂ ਦੀ ਗ੍ਰਿਹਸਥੀ ਨੂੰ ਇਸ ਦੇਸ਼ ਦੀਆਂ ਇਸਤ੍ਰੀਆਂ ਨੇ ਚਲਾਇਆ। ਇਸ ਕਰਕੇ ਇਸ ਜਾਤਿ ਦੀ ਬੋਲ ਚਾਲ ਦੀ ਭਾਸ਼ਾ ਦਾ ਢਾਂਚਾ ਅਤੇ ਸਰੂਪ ਤਾਂ ਦੇਸੀ ਰਿਹਾ, ਪਰ ਸਾਮੀ ਸੰਸਕ੍ਰਿਤੀ ਅਤੇ ਭਾਸ਼ਾ ਦੇ ਤੱਤਵ ਇਸ ਵਿਚ ਮੌਜੂਦ ਰਹੇ, ਜਿਨ੍ਹਾਂ ਵਿਚੋਂ ਅਰਬੀ ਫ਼ਾਰਸੀ ਭਾਸ਼ਾਵਾਂ ਦੀ ਸ਼ਬਦਾਵਲੀ ਆਦਿ ਵਿਸ਼ੇਸ਼ ਉਲੇਖਯੋਗ

ਹਨ। ਇਸ ਤਰ੍ਹਾਂ ਅਵਾਣ ਜਾਤਿ ਦੀ ਭਾਸ਼ਾ ਨੇ ਜਨਮ ਲਿਆ ਜਿਸ ਨੂੰ ਕਾਲਾਂਤਰ ਵਿਚ ਅਵਾਣਕਾਰੀ ਕਿਹਾ ਜਾਣ ਲਗਾ, ਪਰ ਯਾਦ ਰਹੇ ਕਿ ਅਵਾਣਕਾਰੀ ਖੇਤਰ ਵਿਚ ਵਸਦੇ ਘੇਬੇ, ਗਖੜ, ਸੱਯਦ, ਜੋਦੜੇ, ਖਤਰੀ, ਅਰੋੜੇ, ਆਦਿ ਵੀ ਇਸੇ ਭਾਸ਼ਾ ਦੀ ਵਰਤੋਂ ਕਰਦੇ ਹਨ।[9]

ਉਪਰੋਕਤ ਵਿਸ਼ਲੇਸ਼ਣ ਦੇ ਆਧਾਰ 'ਤੇ ਕਿਹਾ ਜਾ ਸਕਦਾ ਹੈ ਕਿ ਮੂਲ ਰੂਪ ਵਿਚ ਪ੍ਰਸਤੁਤ ਜਨਮਸਾਖੀ ਦੀ ਭਾਸ਼ਾ ਅਵਾਣਕਾਰੀ ਦੇ ਅਧਿਕ ਅਨੁਰੂਪ ਹੈ। ਪਰ ਇਸ ਨੂੰ ਸ਼ੁੱਧ ਅਵਾਣਕਾਰੀ ਨਹੀਂ ਕਿਹਾ ਜਾ ਸਕਦਾ, ਕਿਉਂਕਿ ਇਕ ਤਾਂ ਇਸ ਉਤੇ ਸਾਧ ਭਾਸ਼ਾ ਦਾ ਪ੍ਰਭਾਵ ਹੈ। ਦੂਜੇ ਇਸ ਵਿਚ ਪੂਰਬੀ ਪੰਜਾਬੀ ਦੀ ਸ਼ਬਦਾਵਲੀ ਅਤੇ ਵਿਆਕਰਣਿਕ ਰੂਪ ਆਮ ਵਰਤੇ ਮਿਲਦੇ ਹਨ।

3. ਭਾਸ਼ਾ ਦੀ ਸ਼ਕਤੀ

'ਸ਼ਕਤੀ' ਭਾਸ਼ਾ ਦੀ ਉਹ ਸਮਰਥਤਾ ਹੈ ਜਿਸ ਰਾਹੀਂ ਲੇਖਕ ਦੇ ਅਭਿਵਿਅੰਜਨਾਂ ਕੌਸ਼ਲ ਦਾ ਬੋਧ ਹੁੰਦਾ ਹੈ ਅਤੇ ਭਾਸ਼ਾ ਆਪਣੇ ਕਰਤੱਵ ਦਾ ਸੁੰਦਰ ਰੂਪ ਨਾਲ ਪਾਲਨ ਕਰਦੀ ਹੈ। ਵਾਕ-ਰਚਨਾ, ਮੁਹਾਵਰੇ ਅਤੇ ਪਾਤਰ-ਪ੍ਰਸੰਗ-ਭਾਵ ਅਨੁਕੂਲਤਾ ਕਿਸੇ ਭਾਸ਼ਾ ਦੀ ਸ਼ਕਤੀ ਨੂੰ ਵਧਾਉਣ ਦੇ ਮੁੱਖ ਤੱਤਵ ਹਨ।

ਵਾਕ-ਰਚਨਾ: ਇਸ ਤੋਂ ਭਾਵ ਹੈ 'ਪੁਰਾਤਨ ਜਨਮਸਾਖੀ' ਵਿਚ ਵਾਕਾਂ ਦਾ ਵਿਧਾਨ ਕਿਵੇਂ ਹੋਇਆ ਹੈ। ਵਾਕ ਦੀ ਕੰਮ ਚਲਾਊ ਪਰਿਭਾਸ਼ਾ ਅਨੁਸਾਰ 'ਵਾਕ ਭਾਸ਼ਾ ਦੀ ਉਹ ਸਹਿਜ ਇਕਾਈ ਹੈ ਜਿਸ ਵਿਚ ਇਕ ਜਾਂ ਅਧਿਕ ਸ਼ਬਦ ਹੁੰਦੇ ਹਨ ਅਤੇ ਜੋ ਅਰਥ ਦੀ ਦ੍ਰਿਸ਼ਟੀ ਤੋਂ ਪੂਰਣ ਹੋਵੇ ਜਾਂ ਅਪੂਰਣ, ਵਿਆਕਰਣਿਕ ਦ੍ਰਿਸ਼ਟੀ ਤੋਂ ਆਪਣੇ ਵਿਸ਼ੇਸ਼ ਸੰਦਰਭ ਵਿਚ ਅਵੱਸ਼ ਪੂਰਣ ਹੁੰਦੀ ਹੈ। ਨਾਲ ਹੀ ਉਸ ਵਿਚ ਪ੍ਰਤੱਖ ਜਾਂ ਪਰੋਖ ਰੂਪ ਵਿਚ ਘਟੋ ਘਟ ਇਕ ਕ੍ਰਿਆ ਦਾ ਭਾਵ ਅਵੱਸ਼ ਹੁੰਦਾ ਹੈ।'[10] ਪੰਜਾਬੀ ਭਾਸ਼ਾ ਦਾ ਵਾਕ ਕਰਤਾ-ਕਰਮ-ਕ੍ਰਿਆ ਦੀ ਤਰਤੀਬ ਵਿਚ ਚਲਦਾ ਹੈ। ਵਿਸ਼ੇਸ਼ਣ ਵਿਸ਼ੇਸ਼੍ਯ ਤੋਂ ਪਹਿਲਾਂ ਆਉਂਦਾ ਹੈ। ਪਰਸਰਗ ਆਪਣੇ ਸੰਬੰਧਿਤ ਨਾਂਵ ਤੋਂ ਪਿਛੋਂ ਲਿਖਿਆ ਜਾਂਦਾ ਹੈ ਪਰ ਸੰਬੰਧ-ਕਾਰਕ ਦੀ ਸਥਿਤੀ ਵਿਚ ਬਾਦ 'ਤੇ ਆਉਣ ਵਾਲੇ ਨਾਂਵ ਦੇ ਲਿੰਗ ਵਚਨ ਅਨੁਸਾਰ ਉਸ ਦਾ ਰੂਪ ਬਦਲਦਾ ਹੈ। ਯੋਜਕ ਜੇ ਇਕ ਸ਼ਬਦ ਵਾਲਾ ਹੋਵੇ ਤਾਂ ਅਧਿਕਤਰ ਜੋੜੇ ਜਾਣ ਵਾਲੇ ਸ਼ਬਦਾਂ ਜਾਂ ਵਾਕਾਂਸ਼ ਦੇ ਵਿਚਾਲੇ ਆਉਂਦਾ ਹੈ, ਪਰ ਜੇ ਯੋਜਕ ਦੋਹਾਂ ਜਾਂ ਵਧੇਰੇ ਸ਼ਬਦਾਂ ਦਾ ਬਣਿਆ ਹੋਵੇ ਤਾਂ ਯੋਜਕ ਦੇ ਅੰਗ ਵਖਰੇ ਵਖਰੇ ਹੋ ਕੇ ਆਉਂਦੇ ਹਨ ਅਤੇ ਇਨ੍ਹਾਂ ਵਿਚੋਂ ਹਰ ਅੰਗ ਅਧਿਕਤਰ ਕਿਸੇ ਉਪ-ਵਾਕ ਦੇ ਆਰੰਭ ਵਿਚ ਆਉਂਦਾ ਹੈ। ਇਸ ਨਿਯਮ ਵਿਚ ਸਥਿਤੀ ਅਨੁਸਾਰ ਕੁਝ ਬਦਲੀ ਵੀ ਹੋ ਸਕਦੀ ਹੈ। ਵਿਸਮਕ ਅਤੇ ਪ੍ਰਸ਼ਨ ਸੂਚਕ ਸ਼ਬਦ ਵਾਕਾਂ ਦੇ ਆਰੰਭ ਵਿਚ ਲਿਖੇ ਹੁੰਦੇ ਹਨ।[11] ਕਵਿਤਾ ਵਿਚ ਵਾਕਾਂਸ਼ਾਂ ਦਾ ਕ੍ਰਮ ਅਧਿਕ ਠੀਕ ਨਹੀਂ ਹੁੰਦਾ, ਅਰਥ ਕਰਨ ਵੇਲੇ ਉਸ ਦਾ ਅਨਵਯ ਕਰਨਾ ਪੈਂਦਾ ਹੈ, ਪਰ ਵਾਰਤਕ ਵਿਚ ਅਜਿਹੀ ਵਿਵਸਥਾ ਨਹੀਂ ਹੁੰਦੀ।

'ਪੁਰਾਤਨ ਜਨਮਸਾਖੀ' ਦੀ ਵਾਕ-ਰਚਨਾ ਅਧਿਕਤਰ ਉਪਰੋਕਤ ਨਿਯਮ

ਅਨੁਸਾਰ ਹੋਈ ਹੈ, ਪਰ ਕਿਤੇ ਕਿਤੇ ਸ਼ਬਦਾਂ ਦਾ ਕ੍ਰਮ ਠੀਕ ਨਹੀਂ ਹੈ। ਇਸ ਦਾ ਪ੍ਰਮੁਖ ਕਾਰਣ ਇਹ ਹੈ ਕਿ ਇਸ ਜਨਮਸਾਖੀ ਦੀ ਵਾਰਤਕ ਉਸ ਯੁਗ ਦੀ ਦੇਣ ਹੈ ਜਦੋਂ ਅਜੇ ਵਾਰਤਕ ਕਵਿਤਾ ਨਾਲੋਂ ਨਿਖੜ ਰਹੀ ਸੀ। ਇਸ ਵਾਸਤੇ ਇਸ ਦਾ ਵਾਕ-ਵਿਧਾਨ ਕਈ ਵਾਰ ਆਪਣੀ ਕਾਵਿਕ ਵਿਸ਼ੇਸ਼ਤਾਵਾਂ ਤੋਂ ਪ੍ਰਭਾਵਿਤ ਹੋ ਕੇ ਚਲਦਾ ਹੈ, ਯਥਾ—*ਅਸਾ ਏਵਡੁ ਸਾਹਿਬ ਟੋਲ ਲਧਾ, ਥੜ ਹਰਿਆ ਹੋਆ ਭੰਡਾਰੇ ਕਾ, ਮਲਾਹ ਸੋਧ ਥਕੇ ਪਰੁ ਲਧੋ ਨਾਹੀ, ਹੁਣਿ ਟਿਕਣ ਕੀ ਬਾਤ ਰਹੀ, ਮਾਲੀ ਕਿਤੁ ਬਿਧਿ ਆਪੁਣ ਕਰਿ ਜਾਨੇ।* ਵਾਕ ਵਿਚ ਵਾਕਾਂਸ਼ ਨੂੰ ਅਗੇ ਪਿਛੇ ਅਤੇ ਕ੍ਰਮ ਤੋਂ ਵਖ ਸਥਿਤ ਕਰਨ ਨਾਲ ਇਸ ਰਚਨਾ ਦੀ ਵਾਰਤਕ ਵਿਚ ਇਕ ਅਜੀਬ ਜਿਹੀ ਨਾਟਕੀਅਤਾ ਅਤੇ ਅੰਦਾਜ਼ ਆ ਗਿਆ ਹੈ, ਜਿਵੇਂ—*ਤਾ ਮਰਦਾਨੇ ਸਭਿ ਵਸਤੁ ਸਟਿ ਘਤੀਆ ਪੰਡਿ ਸਾਰੀ, ਕੁਝ ਪਰਾਪਤਿ ਹੋਵੇਗਾ, ਪਰਮੇਸਰ ਕਾ ਨਾਉ, ਤਬਿ ਇਕੁ ਭਟੀ ਥਾ ਕਣਕ ਦਾ ਖਾਵਦ, ਸਾਰਾ ਪਰਵਾਰੁ ਸਭੁ ਕੁਟੰਬੁ ਵੇਦੀਆ ਕਾ ਲਗਾ ਝੂਰਣ, ਤਬ ਗੁਰੂ ਨਾਨਕ ਦੀ ਬਾਹ ਪਕੜਿਨ ਲਗਾ ਨਾਟੁਕਾ ਦੇਖਣਿ, ਤਬਿ ਬਾਬੇ ਦੀ ਇਸਤ੍ਰੀ ਲਗੀ ਬੈਰਾਗੁ ਕਰਣ, ਡੇਰਾ ਸਭੁ ਲੁਟਾਇ ਦੂਰਿ ਕੀਤਾ, ਤਬਿ ਉਹ ਜਾਇ ਉਤਰਿਆ ਏਕੁ ਦਰਖਤੁ ਤਲੇ, ਅਗੇ ਸੇਖੁ ਫਰੀਦੁ ਥਾ ਜੰਗਲਿ ਵਿਚਿ ਬੈਠਾ,* ਆਦਿ।

ਇਸ ਪੁਸਤਕ ਦੇ ਵਾਕ-ਵਿਧਾਨ ਦੀ ਦੂਜੀ ਵਿਸ਼ੇਸ਼ਤਾ ਇਹ ਹੈ ਕਿ ਵਾਕ ਬੜੇ ਨਿੱਕੇ ਨਿੱਕੇ ਹਨ, ਵਾਧੂ ਕੋਈ ਸ਼ਬਦ ਨਹੀਂ ਭਰਿਆ ਗਿਆ। ਇਸ ਸੰਜਮ ਕਾਰਣ ਇਕ ਤਾਂ ਬਹੁਤੀ ਗੱਲ ਥੋੜੇ ਵਿਚ ਹੀ ਮੁਕਾ ਦਿੱਤੀ ਗਈ ਹੈ ਅਤੇ ਦੂਜੀ ਇਸ ਦੀ ਭਾਸ਼ਾ ਬਰਸਾਤੀ ਨਾਲੇ ਵਾਂਗ ਪ੍ਰਵਾਹਮਾਨ ਅਤੇ ਉਛਲਦੀ, ਕੁਦਦੀ, ਗਤਿ-ਮਾਨਤਾ ਵਾਲੀ ਹੋ ਗਈ ਹੈ। ਉਦਾਹਰਣ ਵਜੋਂ ੧੧ਵੀਂ ਸਾਖੀ ਵਿਚ ਗੁਰੂ ਨਾਨਕ ਦੇਵ ਕਾਜ਼ੀ ਦੀ ਨਮਾਜ਼ ਦੇ ਨ ਕਬੂਲੇ ਜਾਣ ਦੇ ਕਾਰਣ ਉਤੇ ਪ੍ਰਕਾਸ਼ ਪਾਉਂਦੇ ਹੋਇਆ ਕਿਤਨੇ ਨਿੱਕੇ, ਚੁਸਤ ਅਤੇ ਅਰਥਪੂਰਣ ਵਾਕ ਬੋਲਦੇ ਹਨ—*ਖਾਨ ਜੀ, ਜਾ ਏਹੁ ਨਿਵਾਜ ਉਪਰਿ ਖੜਾ ਥਾ ਤਬਿ ਇਨ ਕਾ ਮਨੁ ਠਉੜ ਨ ਥਾ। ਇਨ ਕੀ ਘੋੜੀ ਸੂਈ ਥੀ, ਵਛੇਰੀ ਜੰਮੀ ਥੀ। ਅਰੁ ਵਛੇਰੀ ਛਡਿ ਕਰਿ ਆਇਆ ਥਾ। ਅਰੁ ਵੇੜੇ ਵਿਚਿ ਖੂਹੀ ਥੀ। ਅਰੁ ਇਨਿ ਕਹਿਆ — ਮਤੁ ਵਛੇਰੀ ਖੂਹੀ ਵਿਚਿ ਪਉਦੀ ਹੋਵੈ। ਇਸ ਕਾ ਮਨੁ ਉਹਾ ਗਇਆ ਆਹਾ।* ਇਕ ਹੋਰ ਨਮੂਨਾ ਵੇਖੋ। ਛੇਵੀਂ ਸਾਖੀ ਵਿਚ ਗੁਰੂ ਨਾਨਕ ਪਿਤਾ ਨੂੰ ਆਪਣੀ ਬੀਜੀ ਖੇਤੀ ਬਾਰੇ ਦਸਦਿਆਂ ਕਹਿੰਦੇ ਹਨ—*ਪਿਤਾ ਜੀ, ਅਸਾ ਨਵੇਕਲੀ ਖੇਤੀ ਵਾਹੀ ਹੈ, ਸੋ ਅਸੀ ਤਕੜੀ ਰਖਦੇ ਹੈ। ਅਸਾ ਹਲੁ ਵਾਹਿਆ ਹੈ। ਬੀਉ ਪਾਇਆ ਹੈ, ਵਾੜਿ ਕੀਤੀ ਹੈ, ਅਠੋ ਪਹਰਿ ਖੜੇ ਰਹਦੇ ਹਾ।*

ਕਈ ਵਾਰ ਸਾਖੀਕਾਰ ਨੇ ਵਾਕ ਵਿਧਾਨ ਵਿਚ ਪ੍ਰਸ਼ਨਵਾਚਕ ਸ਼ਬਦ ਰਖ ਕੇ ਅਗਲਾ ਵਾਕ ਉਸ ਦੇ ਉਤਰ ਵਜੋਂ ਦਿੱਤਾ— *ਅਰੁ ਲਿਖੀਐ ਸੋ ਕਿਆ ਲਿਖੀਐ। — ਪਰਮੇਸਰ ਕਾ ਨਾਉ ਲਿਖੀਐ, ਸਲਾਹ ਲਿਖੀਐ, ਜਿਤੁ ਲਿਖੇ ਸਭਿ ਵਿਕਾਰੁ ਮਿਟਿ ਜਾਹਿ।*— (ਸਾਖੀ ੨)

ਕਈਆਂ ਥਾਵਾਂ 'ਤੇ ਵਾਕ ਜਾਂ ਵਾਕਾਂਸ਼ ਅਜਿਹੀ ਤਰ੍ਹਾਂ ਦੇ ਵਰਤੇ ਮਿਲਦੇ ਹਨ

ਕਿ ਉਹ ਆਧੁਨਿਕ ਉਰਦੂ ਜਾਂ ਖੜੀ ਬੋਲੀ ਦੇ ਬਹੁਤ ਨੇੜੇ ਪਹੁੰਚ ਗਏ ਹਨ—

(i) *ਇਸ ਕਉ ਨਮਸਕਾਰੁ ਕੀਜੀਐ ਜੀ।*

(ii) *ਇਸ ਫਕੀਰ ਕਉ ਕਿਆ ਹੂਆ ਹੈ।*

(iii) *ਮਹਾ ਪੁਰਖ ਕਾ ਜਿ ਹਮ ਦਰਸਨੁ ਕੀਆ ਹੈ।*

(iv) *ਜੋ ਪਰਮੇਸਰ ਕਾ ਨਾਮੁ ਲੇਤੇ ਹੈ ਤਿਨ ਕਉ ਕਵਨੁ ਫਲੁ ਲਗਤਾ ਹੈ।*

(v) *ਸੁਣਿ ਹੋ ਪੰਡਿਤੁ, ਇਕ ਆਵਤੇ ਹੈ ਇਕ ਜਾਤੇ ਹੈ, ਇਕ ਸਾਹ ਹੈ, ਇਕ ਪਾਤਸਾਹ ਹੈ।*

ਸ਼ਬਦਾਂ ਦਾ ਭਾਸ਼ਾ ਦੀ ਅਮੀਰੀ ਵਿਚ ਮਹੱਤਵ ਹੋ ਸਕਦਾ ਹੈ, ਪਰ ਭਾਸ਼ਾ ਦੀ ਸ਼ਕਤੀ ਵਿਚ ਨਹੀਂ। ਭਾਸ਼ਾ ਦੀ ਸ਼ਕਤੀ ਵਿਚ ਤਾਂ ਉਨ੍ਹਾਂ ਦਾ ਤਦੋਂ ਯੋਗਦਾਨ ਬਣਦਾ ਹੈ, ਜਦ ਉਹ ਵਾਕ ਵਿਚ ਸਜ ਕੇ ਸਾਹਮਣੇ ਆਉਂਦੇ ਹਨ। ਸ਼ਬਦ ਦੀ ਵਾਕ ਵਿਚ ਸਥਿਤੀ, ਦੂਜਿਆਂ ਸ਼ਬਦਾਂ ਨਾਲ ਪਰਸਪਰ ਮਿਤਰਚਾਰੀ ਅਤੇ ਉਚਿਤ ਸ਼ਬਦ-ਚਯਨ ਨਾਲ ਵਾਕ ਪ੍ਰਾਣਵਾਨ ਬਣਦਾ ਹੈ। ਪ੍ਰਾਣਵਾਨ ਵਾਕ ਹੀ ਭਾਸ਼ਾ ਦੀ ਸ਼ਕਤੀ ਅਤੇ ਪ੍ਰਭਾਵਸ਼ਾਲਤਾ ਨੂੰ ਵਧਾਉਂਦੇ ਹਨ। ਇਸ ਪਖੋਂ ਪ੍ਰਸਤੁਤ ਰਚਨਾ ਦੀ ਵਾਕ-ਯੋਜਨਾ ਬੜੀ ਮਹੱਤਵਪੂਰਣ ਹੈ।

ਮੁਹਾਵਰੇ ਅਤੇ ਅਖਾਣ : ਮੁਹਾਵਰੇ ਅਤੇ ਅਖਾਣ ਸਬਲ ਭਾਸ਼ਾ ਦੇ ਅਨਿਖੜ ਅੰਗ ਹਨ। ਇਹ ਕਿਸੇ ਜਾਤਿ ਦੀ ਪਰੰਪਰਾਗਤ ਸੰਪੱਤੀ ਹਨ। ਸਮਾਜ ਦਾ ਅਨੁਭਵ ਜਦੋਂ ਆਪਣੇ ਲਕਸ਼ਯਾਰਥ ਵਿਚ ਰੂੜ੍ਹ ਹੋ ਜਾਂਦਾ ਹੈ, ਤਾਂ ਮੁਹਾਵਰੇ ਜਾ ਅਖਾਣ ਦਾ ਜਨਮ ਹੁੰਦਾ ਹੈ। ਪਰਿਸਥਿਤੀ ਅਤੇ ਪ੍ਰਸੰਗ ਅਨੁਸਾਰ ਇਨ੍ਹਾਂ ਉਕਤੀਆਂ ਦੀ ਸਹਾਇਤਾ ਲੈ ਕੇ ਭਾਵ ਨੂੰ ਬੜੀ ਸਰਲਤਾ ਅਤੇ ਪ੍ਰਭਾਵਸ਼ਾਲੀ ਢੰਗ ਨਾਲ ਪ੍ਰਗਟ ਕੀਤਾ ਜਾ ਸਕਦਾ ਹੈ। ਮੁਹਾਵਰਿਆਂ ਅਤੇ ਅਖਾਣਾਂ ਵਿਚ ਇਹ ਅੰਤਰ ਹੈ ਕਿ ਮੁਹਾਵਰੇ ਸ਼ਬਦਾਂ ਅਤੇ ਕ੍ਰਿਆ-ਪ੍ਰਯੋਗਾਂ ਦੇ ਯੋਗ ਨਾਲ ਬਣਦੇ ਹਨ ਅਤੇ ਵਾਕਾਂਸ਼ ਬਣ ਕੇ ਵਾਕਾਂ ਵਿਚ ਵਰਤੇ ਜਾਂਦੇ ਹਨ, ਇਸ ਵਿਚ ਗੱਲ ਪੂਰੀ ਤਰ੍ਹਾਂ ਕਹੀ ਪ੍ਰਤੀਤ ਨਹੀਂ ਹੁੰਦੀ। ਪਰ ਅਖਾਣ ਇਕ ਵਿਚਾਰ ਦੀ ਪੂਰਣ ਅਭਿਵਿਅਕਤੀ ਹੈ। ਇਸ ਪਿਛੇ ਕੋਈ ਨ ਕੋਈ ਘਟਨਾ ਰਹਿੰਦੀ ਹੈ ਜੋ ਭਾਵੇਂ ਕਾਲ ਚਕਰ ਵਿਚ ਪੈ ਕੇ ਸਮ੍ਰਿਤੀ-ਪਟ ਤੋਂ ਹਟ ਗਈ ਹੋਵੇ ਪਰ ਉਸ ਦਾ ਸਾਰ-ਭੂਤ ਅੰਸ਼ ਅਖਾਣ ਦੇ ਰੂਪ ਵਿਚ ਵਰਤੋਂ ਵਿਚ ਆਉਂਦਾ ਰਹਿੰਦਾ ਹੈ। 'ਪੁਰਾਤਨ ਜਨਮਸਾਖੀ' ਵਿਚ ਕੁਝ ਕੁ ਮੁਹਾਵਰਿਆਂ ਤੇ ਅਖਾਣਾਂ ਦੀ ਵਰਤੋਂ ਹੋਈ ਹੈ, ਪਰ ਕਥਾਤਮਕ ਵਾਰਤਕ ਹੋਣ ਕਾਰਣ ਇਥੇ ਇਨ੍ਹਾਂ ਦੇ ਪ੍ਰਯੋਗ ਦੀ ਗੁੰਜਾਇਸ਼ ਘਟ ਹੀ ਹੈ। ਉਦਾਹਰਣ ਵਜੋਂ — *ਖੇਤੀ ਖਸਮਾ ਸੇਤੀ, ਪਰਾਈ ਕੀ ਸਾਰ ਕਿਆ ਜਾਣਹਿ, ਮੁਏ ਕਿਥਹੁ ਜੀਵਨਿ, ਕਲਰ ਕੋ ਸੰਚਣ ਹੋਆ, ਕਖੇ ਦੇ ਉਲੇ ਲਖੁ, ਚੋਟ ਧਾਧੀ, ਛਤੀਹ ਅੰਮ੍ਰਿਤ ਆਨਿ ਅਗੇ ਰਖਨੀਗੇ, ਖਿਆਲਿ ਨਾਹੀ ਪਵਣਾ, ਬਨੀ ਥੀ, ਹੂ ਹਵਾ, ਸਿਰਿ ਕਿਛੁ ਨਾ ਸੀ ਆਵਦਾ, ਲਗਾ ਹਥ ਫਾਟਣਿ, ਖੁਦਾਇ ਕੀਆ ਗਲਾ ਖੁਦਾਇ ਹੀ ਜਾਣੇ, ਖਬਰਿ ਕਿਛੁ ਨ ਲਈ,* ਆਦਿ।

ਪਾਤਰਾਨੁਕੂਲਤਾ: ਭਾਸ਼ਾ ਦੀ ਸ਼ਕਤੀ ਇਸ ਗੱਲ 'ਤੇ ਵੀ ਨਿਰਭਰ ਕਰਦੀ ਹੈ ਕਿ ਉਹ ਪਾਤਰ, ਪ੍ਰਸੰਗ ਅਤੇ ਭਾਵ ਅਨੁਕੂਲ ਹੋਵੇ, ਨਹੀਂ ਤਾਂ ਉਸ ਦਾ ਆਸ਼ਾਜਨਕ

ਪ੍ਰਭਾਵ ਨਹੀਂ ਪੈ ਸਕਦਾ। ਇਸ ਜਨਮਸਾਖੀ ਦੀ ਭਾਸ਼ਾ ਸਰਬਤ੍ਰ ਪਾਤਰ, ਪ੍ਰਸੰਗ ਅਤੇ ਭਾਵ ਅਨੁਕੂਲ ਹੈ। ਇਸ ਵਿਚ ਪਾਤਰਾਂ ਦੇ ਦੋ ਵਰਗ ਹਨ, ਇਕ ਪਾਸੇ ਗੁਰੂ ਅਤੇ ਉਸ ਦੇ ਅਨੁਯਾਈ ਅਤੇ ਦੂਜੇ ਪਾਸੇ ਵਿਰੋਧੀ ਮੱਤਾਂ ਦੇ ਮੁਖੀਏ ਜਾਂ ਪ੍ਰਸ਼ਾਸਨਿਕ ਅਧਿਕਾਰੀ, ਜਿਨ੍ਹਾਂ ਦੀ ਵਖ ਵਖ ਅਵਸਰਾਂ 'ਤੇ ਗੁਰੂ ਜੀ ਨਾਲ ਭੇਂਟ ਹੁੰਦੀ ਰਹੀ ਹੈ। ਉਨ੍ਹਾਂ ਦੇ ਸੰਵਾਦਾਂ ਦਾ ਅਧਿਐਨ ਕੀਤਿਆਂ ਪਤਾ ਲਗਦਾ ਹੈ ਕਿ ਅਧਿਕਾਂਸ਼ ਮੁਸਲਮਾਨ ਫ਼ਾਰਸੀ, ਫ਼ਾਰਸੀ ਲਦੀ ਪੰਜਾਬੀ ਜਾਂ ਮੁਲਤਾਨ ਦੀ ਇਲਾਕਾਈ ਭਾਸ਼ਾ ਤੋਂ ਪ੍ਰਭਾਵਿਤ ਬੋਲੀ ਬੋਲਦੇ ਹਨ। ਸਿੱਧ ਯੋਗੀ ਯੌਗਿਕ ਸਾਧਨਾਵਾਂ ਅਤੇ ਪਰਿਭਾਸ਼ਿਕ ਸ਼ਬਦਾਂ ਨੂੰ ਆਮ ਵਰਤਦੇ ਹਨ। ਗੁਰੂ ਜੀ ਆਪਣੇ ਅਧਿਕਾਂਸ਼ ਉੱਤਰ ਬਾਣੀ ਦੀ ਟੂਕ ਰਾਹੀਂ ਦਿੰਦੇ ਹਨ, ਜਾਂ ਫਿਰ ਵਿਰੋਧੀ ਪਾਤਰ ਦੇ ਸੰਵਾਦ ਦੀ ਭਾਸ਼ਾ ਦੇ ਅਨੁਰੂਪ ਆਪਣੀ ਸ਼ਬਦਾਵਲੀ ਵਿਚ ਕੁਝ ਕੁ ਪਰਿਵਰਤਨ ਕਰਦੇ ਹਨ। ਇਨ੍ਹਾਂ ਸੰਵਾਦਾਂ ਵਿਚ ਪਾਤਰਾਂ ਦੇ ਸੁਭਾਗਤ ਅੰਤਰ ਵੀ ਹਨ। ਗੁਰੂ ਨਾਨਕ ਲੋਕਾਂ ਦਾ ਹੰਕਾਰ ਦੂਰ ਕਰਕੇ ਉਨ੍ਹਾਂ ਨੂੰ ਵਾਸਤਵਿਕਤਾ ਦਾ ਬੋਧ ਕਰਾਉਣਾ ਚਾਹੁੰਦੇ ਹਨ, ਇਸ ਲਈ ਉਨ੍ਹਾਂ ਦੇ ਸੰਵਾਦਾਂ ਦੀ ਭਾਸ਼ਾ ਬੜੀ ਤਾਰਕਿਕ, ਦਲੀਲ ਭਰੀ ਅਤੇ ਦ੍ਰਿੜ੍ਹ ਹੈ। ਇਹੀ ਕਾਰਣ ਹੈ ਕਿ ਉਨ੍ਹਾਂ ਨਾਲ ਵਿਚਾਰ ਵਟਾਂਦਰਾ ਕਰਦਿਆਂ ਵਿਰੋਧੀ ਵਿਅਕਤੀ ਝੁਕ ਜਾਂਦਾ ਹੈ। ਉਦਾਹਰਣ ਲਈ ਦਿੱਲੀ ਦੇ ਬਾਦਸ਼ਾਹ ਬ੍ਰਹਮ ਬੇਗ ਅਤੇ ਗੁਰੂ ਨਾਨਕ ਦੇ ਵਾਰਤਾਲਾਪ ਦੀ ਭਾਸ਼ਾ ਦਾ ਨਮੂਨਾ ਵੇਖੋ—

> *ਤਬਿ ਹਾਥੀ ਮਰਿ ਗਇਆ। ਬਹੁੜਿ ਪਾਤਿਸਾਹੁ ਆਖਿਆ— ਜੀਵਾਲੁ। ਤਬਿ ਬਾਬੇ ਕਹਿਆ —ਹਜਰਤ ਸਲਾਮਤੁ, ਲੋਹਾ ਅਗਿ ਵਿਚਿ ਤਪੁ ਕੈ ਲਾਲੁ ਹੋਦਾ ਹੈ, ਪਰ ਉਹ ਰਤੀ ਹਾਥੁ ਉਪਰਿ ਟਿਕੇ ਨਾਹੀ ਅਤੇ ਅੰਗਿਆਰੁ ਕੋਈ ਰਤੀ ਰਹੇ। ਤਿਉ ਖੁਦਾਇ ਦੇ ਵਿਚ ਫਕੀਰੁ ਲਾਲੁ ਹੋਏ ਹੇਨਿ ਅਤੇ ਖੁਦਾਇ ਕੀ ਸਟੀ ਉਹੁ ਉਠਾਇ ਲੈਨੁ, ਪਰ ਉਨ ਕੀ ਸਟੀ ਉਠਨੁ ਰਹੀ। ਤਬਿ ਪਾਤਿਸਾਹੁ ਸਮਝੁ ਕਰ ਬਹੁਤੁ ਖੁਸੀ ਹੋਆ।*
>
> —(ਸਾਖੀ ੧੫)

ਮਰਦਾਨਾ ਇਕ ਸਾਧਾਰਣ ਅਤੇ ਜਿਗਿਆਸੂ ਰੁਚੀ ਵਾਲਾ ਵਿਅਕਤੀ ਹੈ। ਇਸ ਲਈ ਉਹ ਆਪਣੇ ਸ਼ੰਕਾ-ਸਮਾਧਾਨ ਲਈ ਕਈ ਵਾਰ ਬੜੇ ਸਾਦੇ ਪਰ ਅੰਤਰੀਵ ਰੂਪ ਵਿਚ ਗੰਭੀਰ ਪ੍ਰਸ਼ਨ ਪੁਛਦਾ ਹੈ। ਕਈ ਵਾਰ ਉਹ ਜ਼ਿਦ ਵੀ ਕਰ ਬਹਿੰਦਾ ਹੈ। ਇਨ੍ਹਾਂ ਗੱਲਾਂ ਲਈ ਵਰਤੀ ਗਈ ਭਾਸ਼ਾ ਉਸ ਦੀਆਂ ਚਾਰਿਤ੍ਰਿਕ ਵਿਸ਼ੇਸ਼ਤਾਵਾਂ ਦੇ ਅਨੁਰੂਪ ਹੈ, ਜਿਵੇਂ ੧੯ਵੀਂ ਸਾਖੀ ਵਿਚ ਕਹਾਰਾਂ ਦੁਆਰਾ ਸ਼ੇਖ ਬਜੀਦ ਨੂੰ ਸੁਖਪਾਲੋਂ ਉਤਾਰ ਕੇ ਉਸ ਦੀ ਥਕਾਵਟ ਨੂੰ ਦੂਰ ਕਰਨ ਲਈ ਉਸ ਦੇ ਸਰੀਰ ਨੂੰ ਦਬਾਉਣ ਅਤੇ ਪੱਖਾ ਝਲਣ ਦੇ ਕਾਰਜ ਨੂੰ ਵੇਖਦੇ ਹੋਇਆਂ ਵਿਸਮੈ ਗ੍ਰਸਤ ਮਰਦਾਨਾ ਪੁਛਦਾ ਹੈ—

> *ਤਬਿ ਮਰਦਾਨੇ ਆਖਿਆ — ਜੀ, ਖੁਦਾਇ ਏਕੁ ਹੈ, ਕਿਉ। ਤਬਿ ਬਾਬੇ ਆਖਿਆ —ਹੇ ਮਰਦਾਨਿਆ, ਖੁਦਾਇ ਏਕੁ ਹੈ। ਤਬਿ ਮਰਦਾਨੇ ਅਰਜ ਕੀਤੀ, ਆਖਿਓਸੁ —ਜੀ ਪਾਤਿਸਾਹ, ਏਹੁ ਕਿਸੁ ਕੀ ਪੈਦਾਇਸੁ ਹੈ ਅਤੇ ਉਹ ਕਿਸ ਕੀ ਪੈਦਾਇਸੁ*

*ਹੈ ਜੋ ਸੁਖਪਾਲ ਵਿਚ ਚੜਿਆ ਭੀ ਆਇਆ ਹੈ ਅਤੇ ਉਹੁ ਪੈਰਾਂ ਤੇ ਉਬਾਹਣੇ ਭੀ ਹੈਨਿ। ਅਤੇ ਪਿੰਡੇ ਤੇ ਨੰਗੇ ਕੰਧੇ ਇਥੇ ਲਿਆਏ ਹੈਗੇ ਅਤੇ ਉਹ ਬੈਠੇ ਚਿਕਦੇ ਅਸਹਿ।*

ਅਜਿਹੀ ਜਿਗਿਆਸਾ ਭਰੀ ਭਾਸ਼ਾ ਤੋਂ ਇਲਾਵਾ ਮਰਦਾਨੇ ਨੇ ਕਈ ਪ੍ਰਸੰਗਾਂ ਵਿਚ ਗੁਰੂ ਜੀ ਨਾਲ ਨ ਚਲਣ ਲਈ ਅੜੀ ਵੀ ਕੀਤੀ ਹੈ। 'ਮਰਦਾਨੇ ਦੀ ਭੁਖ ਗਵਾਈ' ਵਾਲੀ ਸਾਖੀ (੩੭) ਵਿਚ ਜ਼ਿਦੀ ਭਾਸ਼ਾ ਦਾ ਇਕ ਨਮੂਨਾ ਵੇਖੋ—

*ਤਬਿ ਮਰਦਾਨੇ ਆਖਿਆ – ਤੁਹਾਨੂ ਤੇਰੀ ਭਗਤਿ ਨੂ ਅਤੇ ਤੇਰੀ ਕਮਾਈ ਨੂ, ਅਸੀ ਡੂਮ ਤਾ ਮੰਗ ਪਿੰਨਿ ਖਾਧਾ ਲੋੜਹਿ। ਤੂ ਅਤੀਤੁ ਪੁਰਖੁ ਖਾਹਿ ਪੀਵਹਿ ਕੁਛੁ ਨਾਹੀ ਅਤੇ ਵਸਦੀ ਵੜਹਿ ਭੀ ਨਾਹੀ। ਹਉ ਕਿਉ ਕਰਿ ਤੁਧੁ ਨਾਲਿ ਰਹਾ। ਅਸਾਨੂ ਵਿਦਾ ਕਰਿ। ਤਬਿ ਬਾਬੇ ਆਖਿਆ — ਮਰਦਾਨਿਆ, ਮੇਰੀ ਬਹੁਤੁ ਖੁਸੀ ਹੈ ਤੁਧੁ ਉਪਰਿ, ਤੂ ਕਿਉਂ ਵਿਦਾ ਮੰਗਦਾ ਹੈ ਮੈਥਉ। ਤਬਿ ਮਰਦਾਨੇ ਆਖਿਆ — ਸੁਹਾਨੂ ਤੇਰੀ ਖੁਸੀ ਨੂੰ ਪਰੁ ਮੇਰੀ ਵਿਦਾ ਕਰਿ, ਹਉ ਆਪਣੇ ਘਰਿ ਜਾਵਾਂ।*

ਇਸ ਤਰ੍ਹਾਂ ਕਰੋੜੀਏ ਦੀ ਭਾਸ਼ਾ ਵਿਚ ਆਕੜ ਅਤੇ ਰੋਹਬ ਦੇ ਤੱਤਵ ਮੌਜੂਦ ਹਨ। ਬ੍ਰਾਹਮਣ ਦੀ ਭਾਸ਼ਾ ਵਿਚ ਜਾਤਿਗਤ ਹਉਮੈ ਹੈ, ਸੱਜਣ ਠੱਗ ਦੇ ਬੋਲਾਂ ਵਿਚ ਠੱਗੀ ਕਰਨ ਦੀ ਆਵੱਸ਼ਕ ਪਾਲਿਸ਼ ਉਪਲਬਧ ਹੈ।

ਪ੍ਰਸੰਗਾਨੁਕੂਲਤਾ : ਭਾਸ਼ਾ ਦਾ ਪ੍ਰਸੰਗ ਦੇ ਅਨੁਕੂਲ ਹੋਣਾ ਇਸ ਜਨਮਸਾਖੀ ਦੀ ਭਾਸ਼ਾ ਦੀ ਇਕ ਵਿਸ਼ਿਸ਼ਟਤਾ ਹੈ। ਪਰਿਵਾਰਿਕ ਜੀਵਨ ਨਾਲ ਸੰਬੰਧਿਤ ਸਾਖੀਆਂ ਦੀ ਭਾਸ਼ਾ ਵਿਚ ਆਵੱਸ਼ਕ ਸੁਹਿਰਦਤਾ ਹੈ, ਜਿਵੇਂ ਸਾਖੀ ੩, ੪, ੫, ੬, ੭, ੩੧ ਆਦਿ। 'ਮੋਦੀ ਖਾਨਾ ਸੰਭਾਲਿਆ' ਵਾਲੀ ਸਾਖੀ (੯) ਵਿਚ ਦਰਬਾਰੀ ਠਾਠ ਬਾਠ ਦੀ ਸ਼ਬਦਾਵਲੀ ਸਹਿਜ ਹੀ ਵੇਖੀ ਜਾ ਸਕਦੀ ਹੈ। ਗੁਰੂ ਨਾਨਕ ਜੀ ਪ੍ਰਤਿ ਸ਼ਰਧਾ ਰਖਣ ਵਾਲਿਆਂ ਦੀ ਭਾਸ਼ਾ ਵਿਚ ਖ਼ਾਸ ਕਿਸਮ ਦੀ ਸਜਨਤਾ ਹੈ। ਮੁਸਲਮਾਨ ਦਰਵੇਸ਼ਾਂ ਨਾਲ ਸੰਬੰਧਿਤ ਸਾਖੀਆਂ ਵਿਚ ਵਰਤੀ ਭਾਸ਼ਾ ਵਿਚ ਇਕ ਵਿਸ਼ੇਸ਼ ਪ੍ਰਕਾਰ ਦੀ ਤਮੀਜ਼ ਜਾਂ ਵਿਵੇਕ ਹੈ ਅਤੇ ਨਾਥ ਜੋਗੀਆਂ ਦੀ ਭਾਸ਼ਾ ਵਿਚ ਉੱਧਤਾ ਅਤੇ ਅਵਿਵੇਕ ਦੇ ਅੰਸ਼ ਉਪਲਬਧ ਹਨ। ਉਦਾਹਰਣ ਵਜੋਂ—

ਸੱਜਨਤਾ ਪ੍ਰਧਾਨ ਭਾਸ਼ਾ—

*ਤਬਿ ਭਟੀ ਰਾਇ ਬੁਲਾਰਿ ਘਰਿ ਆਇਆ। ਆਇ ਕਰਿ ਕਾਲੂ ਨੂ ਸਦਾਇਆ। ਅਰੁ ਆਖਿਆ — ਕਾਲੂ, ਮਤੁ ਇਸੁ ਪੁਤੁ ਨੋ ਫਿਟਮਰੁ ਦੇਂਦਾ ਹੋਵੈ। ਏਹੁ ਮਹਾ ਪੁਰਖੁ ਹੈ। ਇਸ ਦਾ ਸਦਕਾ ਮੇਰਾ ਸਹਰੁ ਵਸਦਾ ਹੈ। ਕਾਲੂ ਤੂ ਭੀ ਨਿਹਾਲੁ ਹੋਆ ਹੈ ਅਤੇ ਮੈ ਭੀ ਨਿਹਾਲੁ ਹੋਆ ਜਿਸੁ ਦੇ ਸਹਰ ਵਿਚ ਏਹੁ ਪੈਦਾ ਹੋਆ ਹੈ। ਤਬਿ ਕਾਲੂ ਆਖਿਆ — ਖੁਦਾਇ ਦੀਆ ਗਲਾ ਖੁਦਾਇ ਹੀ ਜਾਣੈ।*

ਤਮੀਜ਼ ਜਾਂ ਵਿਵੇਕ ਪ੍ਰਧਾਨ ਭਾਸ਼ਾ

*ਤਬਿ ਸੇਖ ਸਰਫੁ ਆਖਿਆ — ਵਾਹ ਵਾਹ, ਖੁਦਾਇ ਦਿਆ ਸਹੀ ਕਰਣਿ ਵਾਲੇ ਦਾ ਕਿਆ ਸਹੀ ਕੀਚੈ, ਉਨ ਕਾ ਦੀਦਾਰੁ ਹੀ ਬਹੁਤੁ ਹੈ। ਤਬਿ ਆਇ ਦਸਤ-ਪੋਸੀ ਕੀਤੀਓਸੁ, ਪੈਰੁ ਚੁਮੇਸੁ, ਡੇਰੇ ਕਉ ਹੋਆ।* — (ਸਾਖੀ ੧੪)

ਉੱਧਤਾ ਪ੍ਰਧਾਨ ਭਾਸ਼ਾ :

*ਤਬਿ ਸਿਧਾ ਪੁਛਿਆ ... ਏ ਬਾਲਕ, ਤੂ ਕਿਸ ਕਾ ਸਿਖੁ ਹੈ, ਦੀਖਿਆ ਤੈ ਕਿਸ ਤੇ ਲਈ ਹੈ। ... ਤਬਿ ਸਿਧਾ ਆਖਿਆ — ਬਾਲਕੇ, ਤੂ ਜੋਗੀ ਹੋਇ, ਦਰਸਨੁ ਭੇਖੁ ਲੇਹੁ।* — (ਸਾਖੀ ੧੯)

ਇਥੇ ਹੀ ਬਸ ਨਹੀਂ ਇਕੋ ਪ੍ਰਸੰਗ ਵਿਚ ਹੀ ਵਖ ਵਖ ਸਭਿਆਚਾਰਾਂ ਵਾਲੇ ਵਿਅਕਤੀਆਂ ਬਾਰੇ ਗੱਲ ਕਰਨ ਵੇਲੇ, ਸਾਖੀਕਾਰ ਭਾਸ਼ਾ ਦਾ ਸਰੂਪ ਬਦਲ ਦਿੰਦਾ ਹੈ। ਇਹ ਉਸ ਦੇ ਭਾਸ਼ਾ ਅਧਿਕਾਰ ਦਾ ਉਜਲਾ ਪ੍ਰਮਾਣ ਹੈ, ਯਥਾ—

(i) *ਹਿਦੂ ਕਹਨਿ ਜੋ ਕੋਈ ਦੇਵਤਾ ਸਰੂਪੁ ਪੈਦਾ ਹੋਇਆ ਹੈ। ਮੁਸਲਮਾਨਿ ਕਹਨਿ ਜੋ ਕੋਈ ਖੁਦਾਇ ਕਾ ਸਾਦਕੁ ਪੈਦਾ ਹੋਇਆ ਹੈ।* — (੧)

(ii) *ਜੋ ਕੋਈ ਹਿਦੂ ਆਵੈ ਤਾ ਠਉਰ ਦੇਵੈ। ਅਤੈ ਜੇ ਮੁਸਲਮਾਨੁ ਜਾਵੈ ਤਾ ਤਵਜਹ ਕਰੇ।* — (੧੩)

ਭਾਵਾਨੁਕੂਲਤਾ : ਭਾਵ ਅਨੁਕੂਲ ਭਾਸ਼ਾ ਦੇ ਨਮੂਨੇ ਲਈ 'ਸੁਲਤਾਨਪੁਰ ਨੂੰ ਤਿਆਰੀ' ਵਾਲੀ ਸਾਖੀ (੮) ਵੇਖੀ ਜਾ ਸਕਦੀ ਹੈ। 'ਮਾਤਾ ਪਿਤਾ ਜੀ ਨਾਲ ਮੇਲ' ਵਾਲੀ ਸਾਖੀ (੩੧) ਵੀ ਇਸ ਦਾ ਸੁੰਦਰ ਪ੍ਰਮਾਣ ਹੈ। 'ਮਖਦੂਮ ਬਹਾਵਦੀ ਦਾ ਚਲਾਣਾ' ਵਾਲੀ ਸਾਖੀ (੫੫) ਦਾ ਭਾਵ ਅਨੁਕੂਲ ਭਾਸ਼ਾ ਦਾ ਸਰੂਪ ਵੇਖੋ—

*ਤਬਿ ਉਹੁ ਆਦਮੀ ਮੁਲਤਾਨ ਗਇਆ। ਤਦਹੁ ਮਖਦੂਮ ਬਹਾਵਦੀ ਆਪਣਿਆ ਮੁਰੀਦਾ ਨਾਲਿ ਬਾਹਰਿ ਆਇਆ। ਆਗਹੁ ਇਕ ਨਾਉ ਲੈ ਆਇਆ, ਦੇਖਿ ਕਰਿ ਲਗਾ ਬੈਰਾਗੁ ਕਰਣਿ। ਤਬ ਮੁਰੀਦਾ ਪੁਛਿਆ ਜੀ, ਤੁਸੀ ਕਿਉ ਰੋਏ। ਤਬ ਮਖਦੂਮ ਬਹਾਵਦੀ ਆਖਿਆ — ਯਾਰੋ, ਅਸਾਂ ਲਿਖਿਆ ਜੋ ਤੁਸੀ ਚਲਹੁ ਤਾ ਨਾਲਿ ਚਲਹਿ ਇਕਠੇ, ਖੁਦਾਇ ਕੀ ਦਰਗਾਹਿ। ਤਾ ਉਨਾ ਅਗਿਅਹੁ ਲਿਖਿਆ ਜੋ ਤੁਸੀ ਚਲਹੁ ਅਸੀ ਭੀ ਆਵਹਗੇ ਚਾਲੀ ਦਿਨ ਪਿਛਹੁ। ਤਾ ਯਾਰੋ ਅਸਾ ਉਨਾ ਚਾਲੀਹ ਦਿਨਾ ਕਾ ਫਿਕਰੁ ਹੈ, ਜੋ ਚਾਲੀ ਦਿਨ ਅੰਧੇਰੇ ਰਹਣਾ ਹੋਵੈਗਾ। ਉਨਾ ਦਿਨਾ ਨੂ ਮੈ ਰੋਦਾ ਹਾਂ, ਜੋ ਕਿਉ ਕਰਿ ਗੁਦਰਾਨੁ ਹੋਵਨਿਗੇ। ਜੇ ਚਲਦੇ ਤਾ ਸੁਖਾਲੇ ਚਾਨਣੇ ਨਾਲਿ ਜਾਦੇ। ਤਬ ਮਖਦੂਮ ਬਹਾਵਦੀ ਕਾ ਚਲਾਣਾ ਹੋਇਆ ਤਦਹੁ ਮੁਰੀਦਾ ਲੋਕਾ ਦੇ ਦਿਲਿ ਕਰਾਰੁ ਆਇਆ।*

ਇਥੇ ਮਰਣ ਕਿਨਾਰੇ ਪਏ ਮਖਦੂਮ ਬਹਾਵਦੀ ਦੇ ਵੈਰਾਗ-ਭਾਵ ਨੂੰ ਬੜੀ ਮਰਮਸਪਰਸੀ ਭਾਸ਼ਾ ਵਿਚ ਰੂਪਮਾਨ ਕਰਨ ਦਾ ਸਫਲ ਯਤਨ ਹੋਇਆ ਹੈ।

ਉਪਰੋਕਤ ਵਿਚਾਰ ਤੋਂ ਭਲੀ-ਭਾਂਤ ਸਪੱਸ਼ਟ ਹੈ ਕਿ ਇਸ ਜਨਮਸਾਖੀ ਦੀ ਭਾਸ਼ਾ ਸ਼ਬਦਾਵਲੀ ਵਜੋਂ ਸਮ੍ਰਿੱਧ, ਵਿਆਕਰਣ ਵਲੋਂ ਸ਼ੁੱਧ ਅਤੇ ਸਿਹਜ ਵਲੋਂ ਸਸ਼ਕਤ ਹੈ। ਇਸ

ਦਾ ਪਿੰਡਾ ਪੱਛਮੀ-ਪੰਜਾਬੀ ਦੀ ਅਵਾਣਕਾਰੀ ਵਾਲਾ ਹੈ, ਪਰ ਇਸ ਵਿਚ ਪੰਜਾਬੀ ਦੀਆਂ ਹੋਰਨਾਂ ਉਪ-ਬੋਲੀਆਂ ਅਤੇ ਸਾਧ ਭਾਸ਼ਾ ਦੇ ਤੱਤਵ ਵੀ ਮਿਲ ਜਾਂਦੇ ਹਨ। ਅਰਬੀ ਫ਼ਾਰਸੀ ਦਾ ਰੰਗ ਵੀ ਕਾਫੀ ਚੜ੍ਹਿਆ ਹੈ। ਕੁਲ ਮਿਲਾ ਕੇ ਕਿਹਾ ਜਾ ਸਕਦਾ ਹੈ ਕਿ ਜਨਮਸਾਖੀਕਾਰ ਨੂੰ ਭਾਸ਼ਾ ਦੀ ਬੜੀ ਗਹਿਰੀ ਪਕੜ ਹੈ ਅਤੇ ਉਸ ਨੇ ਬੜੀ ਸੁਚਜਤਾ ਨਾਲ ਆਪਣੇ ਭਾਵ ਪ੍ਰਗਟ ਕੀਤੇ ਹਨ। ਅਸਲੋਂ, ਇਸ ਭਾਸ਼ਾ ਵਿਚ ਅਨੇਕ ਪੁਰਾਣੇ ਤੱਤਵ ਭਰੇ ਪਏ ਹਨ ਜਿਨ੍ਹਾਂ ਦੀ ਖੋਜ ਆਪਣੇ ਆਪ ਵਿਚ ਅਧਿਐਨ ਦਾ ਇਕ ਉਚੇਰਾ ਵਿਸ਼ਾ ਬਣ ਸਕਦੀ ਹੈ।

ਫੁਟ ਨੋਟ

1. ਪੰਜਾਬੀ ਸਾਹਿੱਤ ਦਾ ਇਤਿਹਾਸ, ਮੱਧ ਕਾਲ, ਅਧਿਆਇ 5, ਭਾਸ਼ਾ ਵਿਭਾਗ, ਪੰਨਾ 28.
2. Linguistic Survey of India, Vol. 8, Part 1.
3. ਪੁਰਾਤਨ ਜਨਮਸਾਖੀ, ਪੰਨਾ 'ੲ'.
4. ਪੰਜਾਬੀ ਸਾਹਿੱਤ ਦਾ ਇਤਿਹਾਸ ਮੱਧ ਕਾਲ, ਅਧਿਆਇ 5, ਭਾਸ਼ਾ ਵਿਭਾਗ, ਪੰਨਾ 21.
5. ਪੁਰਾਤਨ ਜਨਮਸਾਖੀ (ਆਲੋਚਨਾਤਮਕ ਅਧਿਐਨ), ਅਧਿਆਇ 1[illegible], 'ਰਚਨਹਾਰ ਨਿਰਨਾ'.
6. ਵੇਖੋ ਪੰਜਾਬੀ ਦੁਨੀਆ, ਉਪ ਭਾਸ਼ਾ ਅੰਕ (ਮੁਲਤਾਨੀ-ਡਾ. ਹਰਦੇਵ ਬਾਹਰੀ).
7. ਉਹੀ (ਝਾਂਗੀ ਜਾਂ ਜਾਂਗਲੀ- ਪ੍ਰੋ. ਗੁਰਦਿਤ ਸਿੰਘ ਪ੍ਰੇਮੀ).
8. ਪੰਜਾਬੀ ਦੁਨੀਆ, ਉਪ ਭਾਸ਼ਾ ਅੰਕ (ਅਵਾਣਕਾਰੀ-ਡਾ. ਸੀਤਾ ਰਾਮ ਬਾਹਰੀ), ਪੰਨਾ 73.
9. ਉਹੀ, ਪੰਨੇ 64-65.
10. ਭਾਸ਼ਾ ਵਿਗਿਆਨ, ਡਾ. ਭੋਲਾ ਨਾਥ ਤਿਵਾਰੀ, ਪੰਨਾ 158.
11. ਵੇਖੋ ਭਾਸ਼ਾ ਵਿਗਿਆਨ ਤੇ ਪੰਜਾਬੀ ਭਾਸ਼ਾ, ਡਾ. ਹਰਕੀਰਤ ਸਿੰਘ ਅਤੇ ਉਜਲ ਸਿੰਘ ਬਾਹਰੀ, ਪੰਨੇ 123-128.

# ਪ੍ਰਵੇਸ਼

ਭਾਵੇਂ ਇਸ ਜਨਮਸਾਖੀ ਦਾ ਸੰਪਾਦਨ ਭਾਈ ਵੀਰ ਸਿੰਘ ਨੇ ਸੰਨ 1926 ਈ. ਵਿਚ ਕਰ ਦਿੱਤਾ ਸੀ ਅਤੇ ਬਾਦ ਦੇ ਸੰਸਕਰਣਾਂ ਵਿਚ ਉਸ ਦਾ ਸੁਧਾਰ ਵੀ ਕਰਦੇ ਰਹੇ ਹਨ, ਪਰ ਤਕਨੀਕ ਦੀ ਦ੍ਰਿਸ਼ਟੀ ਤੋਂ ਉਸ ਵਿਚ ਕੁਝ ਖਟਕਣ ਵਾਲੀਆਂ ਗੱਲਾਂ ਰਹਿ ਗਈਆਂ ਹਨ। ਸਭ ਤੋਂ ਪਹਿਲੀ ਗੱਲ ਇਹ ਹੈ ਕਿ ਭਾਈ ਵੀਰ ਸਿੰਘ ਨੇ ਸੰਪਾਦਨ ਕਰਨ ਵੇਲੇ ਜਿਨ੍ਹਾਂ ਦੋ ਮੁੱਖ ਪੋਥੀਆਂ (ਵਲਾਇਤ ਵਾਲੀ ਅਤੇ ਹਾਫ਼ਿਜ਼ਾਬਾਦ ਵਾਲੀ) ਨੂੰ ਆਧਾਰ ਬਣਾਇਆ ਹੈ, ਉਨ੍ਹਾਂ ਵਿਚੋਂ ਕਿਸੇ ਵੀ ਮੂਲ ਪੋਥੀ ਨੂੰ ਨਹੀਂ ਵਰਤਿਆ, ਸਗੋਂ ਉਨ੍ਹਾਂ ਦੇ ਲਿਖੇ ਸੰਸਕਰਣਾਂ ਤੋਂ ਪਾਠ ਲਏ ਹਨ, ਜਿਸ ਕਰਕੇ ਉਨ੍ਹਾਂ ਦੀ ਸ਼ੁੱਧਤਾ ਵਿਸ਼ਵਸਤ ਨਹੀਂ ਹੈ। ਨਾਲੇ, ਕੋਈ ਮਹੱਤਵਪੂਰਣ ਤਿਥੀ ਅੰਕਿਤ ਪੋਥੀ ਨੂੰ ਲਭਣ ਦਾ ਯਤਨ ਨਹੀਂ ਕੀਤਾ ਗਿਆ ਜਦ ਕਿ ਉਦੋਂ ਇਸ ਦੇ ਉਤਾਰੇ ਕਈ ਥਾਵਾਂ 'ਤੇ ਉਪਲਬਧ ਸਨ। ਅਜਿਹਾ ਕਰਨ ਨਾਲ ਕਈ ਸ਼ਬਦ ਠੀਕ ਰੂਪ ਵਿਚ ਸਾਹਮਣੇ ਆ ਸਕਦੇ ਸਨ ਜਿਵੇਂ '*ਚਾਲੀਸ ਜੁਗ ਕੀ ਮਿਰਜਾਦਾ ਸੰਤੁ ਲਿਖੀ*' (ਪੁਰਾਤਨ ਜਨਮਸਾਖੀ, ਪੰਨਾ 116)— ਇਸ ਉਕਤੀ ਦੇ 'ਸੰਤ' ਪਦ ਤੋਂ ਸੰਪਾਦਕ ਨੇ ਇਹ ਸਿੱਟਾ ਕਢਿਆ ਹੈ ਕਿ ਇਸ ਪਦ ਦੇ ਹੋਣ ਕਾਰਣ ਜੁਗਾਵਲੀ ਕਿਸੇ ਸੰਤ ਦੀ ਰਚਨਾ ਸਿੱਧ ਹੁੰਦੀ ਹੈ। (ਪੁਰਾਤਨ ਜਨਮਸਾਖੀ, ਪੰਨਾ 'ਹ') ਪਰ ਅਸਲੋਂ ਇਥੇ 'ਸਭੁ' ਪਦ ਹੈ ਜੋ ਪਾਠ-ਕ੍ਰਮ ਅਨੁਸਾਰ ਠੀਕ ਵੀ ਹੈ। ਇਸ ਤੋਂ ਇਲਾਵਾ ਸ਼ਬਦਾਂ ਨੂੰ ਸਪੱਸ਼ਟ ਅਤੇ ਸਮਝਣ ਯੋਗ ਬਣਾਉਣ ਲਈ ਭਾਈ ਸਾਹਿਬ ਨੇ ਬਿੰਦੀ, ਟਿੱਪੀ ਅਤੇ ਅਧਿਕ ਦੀ ਵਰਤੋਂ ਕਰ ਕੇ ਉਨ੍ਹਾਂ ਦੇ ਪੁਰਾਤਨ ਪ੍ਰਚਲਿਤ ਰੂਪ ਅਤੇ ਉੱਚਾਰਣ ਤੋਂ ਪਾਠਕ ਨੂੰ ਅਪਰਿਚਿਤ ਕਰ ਦਿੱਤਾ ਹੈ। ਇਸ ਤੋਂ ਛੁਟ, ਬਿਸ੍ਰਾਮ ਚਿੰਨ੍ਹਾਂ ਦੀ ਆਧੁਨਿਕ ਸਰਣੀ 'ਤੇ ਵਰਤੋਂ ਕਰਕੇ ਇਸ ਸਾਰੇ ਪਾਠ ਨੂੰ ਅਜਿਹਾ ਨਵਾਂ ਰੂਪ ਦੇ ਦਿੱਤਾ ਹੈ ਕਿ ਇਸ ਤੋਂ ਪੁਰਾਤਨਤਾ ਦਾ ਪ੍ਰਭਾਵ ਪੈਣਾ ਵੀ ਕਠਿਨ ਹੋ ਗਿਆ ਹੈ। ਕਈਆਂ ਥਾਵਾਂ 'ਤੇ ਸ਼ਬਦ-ਜੋੜਾਂ ਦਾ ਨਵੀਨੀਕਰਣ ਵੀ ਹੋਇਆ ਮਿਲਦਾ ਹੈ, ਜਿਵੇਂ—ਕਹਿਆ, ਰਹਿਆ, ਗਇਆ ਦੀ ਥਾਂ 'ਤੇ ਕ੍ਰਮਵਾਰ ਕਿਹਾ, ਰਿਹਾ, ਗਿਆ, ਆਦਿ। ਕੁਝ ਕੁ ਸ਼ਬਦਾਂ ਦੇ ਆਧੁਨਿਕ ਰੁਚੀ ਅਧੀਨ ਲਿੰਗ ਸਰੂਪ ਵੀ ਬਦਲ ਦਿੱਤੇ ਗਏ ਹਨ ਜਿਵੇਂ 23ਵੀਂ ਸਾਖੀ ਵਿਚ 'ਸਿਕਦਾਰਿ' ਦੀ ਥਾਂ 'ਸਿਰਦਾਰਨੀ' ਆਦਿ। ਕਈਆਂ ਸਾਖੀਆਂ ਵਿਚੋਂ ਅਪ੍ਰਮਾਣਿਕ ਕਾਵਿ ਸੰਦਰਭਾਂ ਨੂੰ ਉਥੋਂ ਕਢ ਕੇ ਅਖੀਰ 'ਤੇ 'ਅੰਤਿਕਾ' ਅਧੀਨ ਦਰਜ ਕਰ ਦਿੱਤਾ ਹੈ। ਅਜਿਹਾ ਕਰਨ ਨਾਲ ਉਸ ਸਾਖੀ ਦਾ ਉਚਿਤ ਅਤੇ ਕ੍ਰਮਬੱਧ ਪ੍ਰਭਾਵ ਨਹੀਂ ਪੈਂਦਾ।

ਇਨ੍ਹਾਂ ਗੱਲਾਂ ਤੋਂ ਸਪੱਸ਼ਟ ਹੈ ਕਿ ਇਸ ਜਨਮਸਾਖੀ ਦਾ ਭਾਈ ਵੀਰ ਸਿੰਘ

ਦੁਆਰਾ ਸੰਪਾਦਿਤ ਪਾਠ ਕੰਮ ਚਲਾਊ ਤਾਂ ਹੈ, ਪਰ ਉਸ ਨੂੰ ਵਿਗਿਆਨਿਕ ਸੰਪਾਦਨ ਨਹੀਂ ਕਿਹਾ ਜਾ ਸਕਦਾ। ਨਾਲੇ, ਵਿਸਤ੍ਰਿਤ ਭੂਮਿਕਾ ਦੇ ਅਭਾਵ ਕਾਰਣ ਇਸ ਜਨਮਸਾਖੀ ਦੇ ਇਤਿਹਾਸਿਕ, ਧਾਰਮਿਕ ਅਤੇ ਸਾਹਿਤਿਕ ਮਹੱਤਵ ਦਾ ਬੋਧ ਨਹੀਂ ਹੁੰਦਾ। ਇਸੇ ਕਾਰਣ ਇਸ ਦੇ ਪੁਨਰ-ਸੰਪਾਦਨ ਦੀ ਲੋੜ ਅਨੁਭਵ ਹੋਈ ਹੈ।

**ਸੰਪਾਦਨ ਸਾਮਗ੍ਰੀ**

ਪ੍ਰਸਤੁਤ ਸੰਪਾਦਨ ਲਈ ਅਸੀਂ ਤਿੰਨ ਪੋਥੀਆਂ ਵਰਤੀਆਂ ਹਨ— ਆਧਾਰ ਪੋਥੀ, 'ਕ' ਪੋਥੀ ਅਤੇ 'ਖ' ਪੋਥੀ। ਇਨ੍ਹਾਂ ਪੋਥੀਆਂ ਦੀਆਂ ਵਿਸ਼ੇਸ਼ਤਾਵਾਂ, ਮਹੱਤਵ ਆਦਿ ਸੰਬੰਧੀ ਆਵੱਸ਼ਕ ਵਿਵਰਣ ਇਸ ਪ੍ਰਕਾਰ ਹੈ—

**ਆਧਾਰ ਪੋਥੀ**

ਇਸ ਪੋਥੀ ਦੇ ਇਕ ਉਦਾਸੀ ਸਾਧ ਪਾਸ ਵਿਦਮਾਨ ਹੋਣ ਦੀ ਸੂਹ ਸਾਨੂੰ ਇਕ ਨਿਰਮਲੇ ਸੰਤ ਗਿਆਨੀ ਚੰਦਾ ਸਿੰਘ ਰਿਖੀਕੇਸ਼ ਵਾਲੇ ਤੋਂ ਸੰਨ 1965 ਈ. ਦੇ ਸ਼ੁਰੂ ਵਿਚ ਮਿਲੀ ਸੀ ਅਤੇ ਉਨ੍ਹਾਂ ਦੇ ਉਦਮ ਨਾਲ ਹੀ ਇਲਾਹਾਬਾਦ ਵਿਚ ਹੋਏ ਕੁੰਭ ਦੇ ਮੇਲੇ ਦੇ ਅਵਸਰ 'ਤੇ ਆਏ ਉਦਾਸੀ ਸੰਤ ਗੁਰਚਰਣ ਦਾਸ ਪਾਸ ਇਹ ਪੋਥੀ ਵੇਖਣ ਦਾ ਮੌਕਾ ਮਿਲਿਆ। ਉਦੋਂ ਸੰਤ ਹੋਰਾਂ ਨੇ ਇਸ ਸੰਬੰਧ ਵਿਚ ਅਧਿਐਨ ਕਰਨ ਲਈ ਪੈਰਾਂ 'ਤੇ ਪਾਣੀ ਨ ਪੈਣ ਦਿੱਤਾ। ਪਰ ਕਈ ਸਾਲ ਨਿਰੰਤਰ ਪਿਛੇ ਪਏ ਰਹਿਣ 'ਤੇ ਜਦੋਂ ਉਹ ਜੂਨ, 1972 ਵਿਚ ਦਿੱਲੀ ਅਜਮੇਰੀ ਗੇਟ ਤੋਂ ਬਾਹਰ ਰਾਮਲੀਲਾ ਗ੍ਰਾਊਂਡ ਦੇ ਨਾਲ ਲਗਦੇ ਉਦਾਸੀ ਆਸ਼੍ਰਮ ਵਿਚ ਆ ਕੇ ਟਿਕੇ, ਤਾਂ ਬੜੀ ਕੋਸ਼ਿਸ਼ ਅਤੇ ਸਥਾਨਿਕ ਰਸੂਖ਼ ਨਾਲ ਇਸ ਪੋਥੀ ਦਾ ਉਤਾਰਾ ਕਰਨ ਦੀ ਅਨੁਮਤੀ ਪ੍ਰਾਪਤ ਹੋਈ। ਇਹ ਪੋਥੀ ਉਦਾਸੀ ਸਾਧ ਨੂੰ ਆਪਣੀ ਗੁਰੂ ਪਰੰਪਰਾ ਤੋਂ ਪ੍ਰਾਪਤ ਹੋਈ ਦਸੀ ਗਈ। ਇਸ ਦੇ ਹੋਰ ਇਤਿਹਾਸ ਬਾਰੇ ਉਸ ਸਾਧ ਨੂੰ ਕੁਝ ਗਿਆਨ ਨਹੀਂ ਸੀ। ਇਹ ਪੋਥੀ ਮੂਲ ਨਹੀਂ, ਉਤਾਰਾ ਹੈ ਕਿਉਂਕਿ ਕਈਆਂ ਥਾਵਾਂ 'ਤੇ ਲਿਖਾਰੀ ਤੋਂ ਛੁਟੇ ਹੋਏ ਸ਼ਬਦ ਜਾਂ ਪਾਠ ਹਾਸ਼ੀਏ ਵਿਚ ਉਸੇ ਲਿਖਾਵਟ ਵਿਚ ਲਿਖੇ ਹਨ। ਇਹ ਪੋਥੀ ਅੰਦਰਲੀ ਗਵਾਹੀ ਅਨੁਸਾਰ ਸੰ. ੧੬੯੭ ਬਿ. ਵਿਚ ਤਾਪਤੀ ਨਦੀ ਦੇ ਕੰਢੇ ਤੇ ਵਸੇ ਬੁਰਹਾਨਪੁਰ ਨਗਰ ਵਿਚ ਲਿਖੀ ਗਈ—

> *ਸਾਖੀ ਆਦਿ ਅੰਤਿ ਕੀ ਪੂਰੀ ਹੋਈ ਬੁਰਹਾਨਿਪੁਰ, ਤਪਤੀ ਨਦੀ ਕੈ*
> *ਕੰਢੇ ਸੰਮਤਿ ੧੬੯੭ ਵੈਸਾਖ ਸੁਦਿ ੯। ਸੰਗਤਿ ਕਾ ਸਦਕਾ ਜੋ ਪੜੈ*
> *ਤਿਸੁ ਕਾ ਉਧਾਰਿ ਹੋਵੈ, ਬੋਲਹੁ ਵਾਹਗੁਰੂ।* —(ਪੰਨਾ 158/ੳ)

ਇਸ ਦੇ ਕੁਲ 158 ਪੱਤਰੇ ਹਨ। ਸ਼ੁਰੂ ਵਿਚ ਦੋ ਪੱਤਰਿਆਂ ਦਾ ਤਤਕਰਾ ਹੈ, ਉਸ ਪਿਛੋਂ ਦੋ ਪਤਰੇ ਖ਼ਾਲੀ ਹਨ। ਜਨਮਸਾਖੀ ਦਾ ਪਾਠ ਪੰਨਾ 3/ੳ ਤੋਂ ਆਰੰਭ ਹੁੰਦਾ ਹੈ ਅਤੇ 158/ੳ ਉਤੇ ਸਮਾਪਤ ਹੁੰਦਾ ਹੈ। ਇਸ ਪਿਛੋਂ ਪੰਨਾ 158/ਅ ਉਤੇ ਗੁਰਬਾਣੀ ਦੀਆਂ ਕੁਝ ਤੁਕਾਂ ਲਿਖੀਆਂ ਹਨ। ਆਖ਼ੀਰ 'ਤੇ ਤਿੰਨ ਪੱਤਰੇ ਅੰਕ-ਹੀਨ ਫਾਲਤੂ ਲਗੇ ਹਨ।

ਇਸ ਪੋਥੀ ਦਾ ਆਕਾਰ 5½" X 8½" ਅਤੇ ਲਿਖਤ ਦਾ ਆਕਾਰ 4" X 6½" ਹੈ। ਹਰ ਪੰਨੇ ਤੇ 11 ਪੰਕਤੀਆਂ ਹਨ। ਹਾਸ਼ੀਆ ਸਾਦਾ ਬਿਨਾ ਫੁਟੇ ਤੋਂ ਲਗਾਇਆ ਗਿਆ

ਹੈ। ਲਿਖਾਵਟ ਸ਼ੁਰੂ ਤੋਂ ਆਖ਼ੀਰ ਤਕ ਇਕੋ ਹੱਥ ਵਿਚ ਹੈ। ਹੱਥ-ਲੇਖ ਸੁੰਦਰ ਅਤੇ ਸ਼ੁੱਧ ਹੈ। ਪੋਥੀ ਬਹੁਤ ਚੰਗੀ ਹਾਲਤ ਵਿਚ ਹੈ। ਮਖ਼ਮਲ ਦੀ ਜਿਲਦ ਸਹਿਤ ਬੜੇ ਸਤਿਕਾਰ ਪੂਰਵਕ ਇਸ ਪੋਥੀ ਨੂੰ ਉਹ ਸਾਧ ਆਪਣੇ ਗਾਤਰੇ ਵਿਚ ਰਖਦਾ ਹੈ। ਕਾਗ਼ਜ਼ ਸਿਆਲਕੋਟੀ ਹੈ।

ਇਸ ਨੂੰ ਆਧਾਰ ਬਣਾਉਣ ਦਾ ਪ੍ਰਮੁਖ ਕਾਰਣ ਇਹ ਹੈ ਕਿ ਇਸ ਜਨਮਸਾਖੀ ਦੀਆਂ ਹੁਣ ਤਕ ਉਪਲਬਧ ਸਾਰੀਆਂ ਪੋਥੀਆਂ ਨਾਲੋਂ ਇਹ ਅਧਿਕ ਪ੍ਰਾਚੀਨ ਹੈ। ਦੂਜੇ, ਇਸ ਦਾ ਪਾਠ ਹੋਰਨਾਂ ਪੋਥੀਆਂ ਦੇ ਮੁਕਾਬਲੇ 'ਤੇ ਅਧਿਕ ਸ਼ੁੱਧ ਹੈ। ਤੀਜੇ, ਇਸ ਵਿਚੋਂ ਬਹੁਤ ਘਟ ਪਾਠ ਛੁਟੇ ਹੋਏ ਹਨ (ਜਿਵੇਂ ਕਿ ° ਚਿੰਨ੍ਹਾਂ ਤੋਂ ਸਪੱਸ਼ਟ ਹੈ)। ਚੌਥੇ, ਵਲਾਇਤ ਵਾਲੀ ਪੋਥੀ ਦੀਆਂ ਛੁਟੀਆ ਹੋਈਆਂ ਸਾਖੀਆਂ (40 ਅਤੇ 41) ਜਾਂ ਸਾਖੀ ਅੰਸ਼ (35 ਅਤੇ 47) ਵੀ ਇਸ ਵਿਚ ਉਪਲਬਧ ਹਨ। ਇੰਜ ਪ੍ਰਤੀਤ ਹੁੰਦਾ ਹੈ ਕਿ ਇਹ ਪੋਥੀ 'ਪੁਰਾਤਨ ਜਨਮਸਾਖੀ' ਦੇ ਮੂਲ ਰੂਪ ਦੀ ਸਿਧੀ ਨਕਲ ਹੈ, 'ਖ' ਪੋਥੀ ਅਤੇ ਹਾਫ਼ਿਜ਼ਾਬਾਦੀ ਪੋਥੀ ਇਸ ਪਰੰਪਰਾ ਦੀਆਂ ਪਰਵਰਤੀ ਨਕਲਾਂ ਹਨ। 'ਕ' ਪੋਥੀ ਅਤੇ ਵਲਾਇਤ ਵਾਲੀ ਪੋਥੀ ਕਦਾਚਿਤ ਉਸ ਨਕਲ ਪਰੰਪਰਾ ਤੋਂ ਹੋਣ ਜਿਸ ਤੋਂ ਇਸ ਜਨਮਸਾਖੀ ਦੇ ਮੂਲ ਰੂਪ ਤੋਂ ਨਕਲ ਕਰਦਿਆਂ ਉਤਾਰਾ ਕਰਨ ਵਾਲੇ ਪਾਸੋਂ ਕੁਝ ਸਾਖੀਆਂ ਦੇ ਪਾਠ ਛੁਟ ਗਏ ਹੋਣਗੇ ਅਤੇ 'ਜੁਗਾਵਲੀ' ਆਪਣੇ ਵਲੋਂ ਪਾ ਦਿੱਤੀ ਗਈ ਹੋਵੇਗੀ।

**'ਕ' ਪੋਥੀ**

ਇਹ ਪੋਥੀ ਹੁਣ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਪੰਜਾਬ ਹਿਸਟਾਰਿਕਲ ਸਟੱਡੀਜ਼ ਡਿਪਾਰਟਮੇਂਟ (ਐਕਸੈਸ਼ਨ ਨੰ. 2665) ਵਿਚ ਸੁਰਖਿਅਤ ਹੈ। ਇਹ ਪੋਥੀ ਵਿਭਾਗ ਵਲੋਂ ਜਲੰਧਰ ਤੋਂ ਪ੍ਰਾਪਤ ਕੀਤੀ ਕੀਤੀ ਗਈ ਸੀ। ਇਸ ਉਪਰ ਇਕ ਮੋਹਰ ਲਗੀ ਹੋਈ ਹੈ ਜਿਸ ਵਿਚ ਲਿਖਿਆ ਹੈ— 'ਭਾਈ ਹਰਨਾਮ ਸਿੰਘ ਪ੍ਰਚਾਰਕ ਫਿਰੋਜਪੁਰ ਸ਼ਹਿਰ ਕਿਤਾਬ ਘਰ'। ਇਹ ਪੋਥੀ ਸੰ. 1727 ਬਿ. ਦੀ ਪੋਥੀ ਤੋਂ ਸੰ 1788 ਬਿ. ਵਿਚ ਨਕਲ ਕੀਤੀ ਗਈ, ਪਰ ਲਿਖਾਰੀ ਦਾ ਨਾਂ ਨਹੀਂ ਲਿਖਿਆ—

> *ਤਤਕਰਾ ਬਾਨੀ ਕਾ ਪੋਥੀ ਕਾ ਸੂਚੀ ਪੰਨੀ ਲਿਖਿਆ। ਸੰਮਤੁ ੧੭੨੭। ਲਿਖਤੰ ਗਿੰਰਥ ਸਹਰ ਬੁਰਹਾਨਪੁਰ ਜੀ ਕਾ।* — (ਪੰਨਾ 1/ੳ)
>
> *ਮਿਤੀ ਮੰਘਰੁ ਅਨੇਰੀ ਚਉਦਹ ਵਾਰੁ ਬੁਧਿਵਾਰੁ ਕੇ ਦਿਨਿ ਪੋਥੀ ਲਿਖਣਿ ਲਗਾ ਸੀ। ਸੰਮਤੁ ੧੭੮੮। ਪੋਥੀ ਲਿਖੀ ਸਤਲੁਦਿ ਅਰੁ ਵਿਆਹ ਨਦੀ ਕੇ ਮਧ ਲਿਖੀ ਸੰਗਤਿ ਜੀ ਕਾ ਸਦਕਾ ਰਹਿ ਆਵੈ ਗੁਰੂ ਬਾਬੇ ਨਾਲਿ।* —(ਪੰਨਾ 5/ੳ)

ਇਸ ਜਨਮਸਾਖੀ ਦੀਆਂ ਉਪਰੋਕਤ ਵਿਸ਼ੇਸ਼ਤਾਵਾਂ ਬਿਲਕੁਲ ਉਸ ਉਤਾਰੇ ਵਾਲੀਆ ਹਨ, ਜਿਸ ਦਾ ਉਲੇਖ ਭਾਈ ਕਰਮ ਸਿੰਘ ਹਿਸਟੋਰੀਅਨ ਨੇ ਕੀਤਾ ਹੈ, ਕੇਵਲ ਸੰਮਤੁ 1788 ਵਿਚ ਅੰਤਰ ਹੈ, ਭਾਈ ਕਰਮ ਸਿੰਘ ਨੇ ਇਹ ਸੰਮਤ '1787' ਲਿਖਿਆ ਹੈ ਜੋ ਛਾਪੇ ਦੀ ਗ਼ਲਤੀ ਪ੍ਰਤੀਤ ਹੁੰਦੀ ਹੈ।

ਇਸ ਜਨਮਸਾਖੀ ਦੇ ਕੁਲ 243 ਪੰਨੇ ਹਨ, ਜਿਨ੍ਹਾਂ ਵਿਚੋਂ 1/ੳ ਤੋਂ 5/ੳ ਤਕ

ਤਤਕਰਾ ਹੈ, 5/ਅ ਖ਼ਾਲੀ ਹੈ, ਛੇਵਾਂ ਪੱਤਰਾ ਹੈ ਹੀ ਨਹੀਂ। 7/ੳ ਤੋਂ 108/ਅ ਤਕ ਜਨਮਸਾਖੀ ਦਾ ਪਾਠ ਹੈ ਅਤੇ 109/ੳ ਤੋਂ 243/ੳ ਤਕ ਹੋਰ ਰਚਨਾਵਾਂ ਸੰਗ੍ਰਹਿਤ ਹਨ, ਜਿਵੇਂ– (1) ਗੋਸਟਿ ਆਤਮੇ ਪਰਮਾਤਮੇ ਕੀ, (2) ਗੋਸਟਿ ਬਾਬੇ ਨਾਨਕ ਜੀ ਕੀ ਆਪਣੇ ਆਤਮੇ ਸਾਥਿ, (3) ਗੋਸਟਿ ਗੁਰੂ ਬਾਬੇ ਜੀ ਕੀ ਰਾਮਜਨਾ ਨਾਲਿ, (4) ਭੋਗਲ ਪੁਰਾਨ ਸਲੋਕੁ, (5) ਤੀਰਥਾ ਕਾ ਵਰਤਾਰਾ ਚਹਾਂ ਜੁਗਾਂ ਕਾ, (6) ਬਾਬੇ ਕੇ ਨਾਉ ਸਤਜੁਗ ਤ੍ਰੇਤੈ ਦੁਆਪਰ ਕਲਿਜੁਗ, (7) ਗੋਸਟਿ ਅਜਿਤੇ ਰੰਧਾਵੇ ਕੀ, (8) ਰਾਗ ਆਸਾ ਜਪੁ ਅਰਥ ਨਾਲਿ, (9) ਕਥਾ ਸਤਿਜੁਗ ਕੀ।

ਇਸ ਪੋਥੀ ਦਾ ਆਕਾਰ 7¾" x 8½" ਅਤੇ ਲਿਖਤ ਦਾ ਆਕਾਰ 6¼" x 7" ਹੈ। ਹਰ ਪੰਨੇ ਤੇ 15 ਪੰਕਤੀਆਂ ਹਨ। ਦੋਹਾਂ ਪਾਸੇ ਕਾਲੀ ਸਿਆਹੀ ਦਾ ਦੋ-ਲਕੀਰੀ ਹਾਸ਼ੀਆ ਲਗਾ ਹੈ। ਲਿਖਾਵਟ ਆਦਿ ਤੋਂ ਅੰਤ ਤਕ ਇਕੋ ਹੱਥ ਦੀ ਹੈ, ਹੜਤਾਲ ਦਾ ਬਹੁਤ ਘਟ ਪ੍ਰਯੋਗ ਹੋਇਆ ਹੈ। ਸਿਆਹੀ ਕੇਵਲ ਕਾਲੀ ਵਰਤੀ ਗਈ ਹੈ। ਕਾਗਜ਼ ਦੇਸੀ ਹੈ। ਪੋਥੀ ਦੀ ਹਾਲਤ ਉਂਜ ਚੰਗੀ ਹੈ, ਪਰ ਪਹਿਲਾਂ ਕਿਤੇ ਇਸ ਦੇ ਕਈ ਪੱਤਰੇ ਹੇਠਲੇ ਪਾਸਿਓਂ ਭੁਰ ਗਏ ਸਨ ਜਿਸ ਕਰਕੇ ਉਥੇ ਕਾਗਜ਼ ਦਾ ਬਾਰਡਰ ਚਿਪਕਾਇਆ ਗਿਆ ਹੈ। ਫਲਸਰੂਪ ਕਈਆਂ ਪੰਨਿਆਂ ਦੀਆਂ ਆਖੀਰਲੀਆਂ ਪੰਕਤੀਆ ਦਾ ਪਾਠ ਉਠਾਲਣਾ ਵੀ ਹੁਣ ਔਖਾ ਹੈ।

ਇਸ ਵਿਚ 29ਵੀਂ ਸਾਖੀ ਦਾ 'ਜੁਗਾਵਲੀ ਪ੍ਰਸੰਗ' ਲਿਖਿਆ ਮਿਲਦਾ ਹੈ ਜੋ ਆਧਾਰ ਅਤੇ 'ਖ' ਪੋਥੀਆਂ ਵਿਚ ਨਹੀਂ ਹੈ ਅਤੇ 40ਵੀਂ ਤੇ 41ਵੀਂ ਸਾਖੀਆਂ ਇਸ ਵਿਚ ਉਪਲਬਧ ਨਹੀਂ ਹਨ, ਪਰ 'ਖ' ਪੋਥੀ ਅਤੇ ਆਧਾਰ ਪੋਥੀ ਦੋਹਾਂ ਵਿਚ ਲਿਖੀਆਂ ਹਨ। 35ਵੀਂ ਸਾਖੀ ਦਾ ਪਦ-ਟਿੱਪਣੀ ਅੰਕ 74 ਤੋਂ 83 ਤਕ ਦਾ ਪਾਠ ਅਤੇ 47ਵੀਂ ਸਾਖੀ ਦਾ ਪਦ-ਟਿੱਪਣੀ ਅੰਕ 33 ਤੋਂ 39 ਤਕ ਦਾ ਪਾਠ ਇਸ ਵਿਚ ਉਪਲਬਧ ਨਹੀਂ ਹੈ। ਇਸ ਤੋਂ ਸੰਕੇਤ ਮਿਲਦਾ ਹੈ ਕਿ ਵਲਾਇਤ ਵਾਲੀ ਸਾਖੀ ਇਸ ਪਾਠ-ਭੇਦ ਦੀ ਨਕਲ-ਪਰੰਪਰਾ ਨਾਲ ਸੰਬੰਧਿਤ ਹੈ।

'ਖ' ਪੋਥੀ

ਇਹ ਪੋਥੀ ਹੁਣ ਸੈਂਟ੍ਰਲ ਪਬਲਿਕ ਲਾਇਬ੍ਰੇਰੀ ਪਟਿਆਲਾ (ਐਕਸੈਸ਼ਨ ਨੰ. 2913) ਵਿਚ ਸੁਰਖਿਅਤ ਹੈ। ਇਹ ਪੋਥੀ ਕਿਥੋਂ ਪ੍ਰਾਪਤ ਕੀਤੀ ਗਈ, ਇਸ ਬਾਰੇ ਉਥੋਂ ਦੇ ਲਾਇਬ੍ਰੇਰੀਅਨ ਹੁਣ ਦਸਣੋਂ ਅਸਮਰਥ ਹਨ, ਉਂਜ ਇਹ ਪੋਥੀ ਪਿਛਲੇ ਲਗਭਗ ਸੱਠ ਵਰ੍ਹਿਆਂ ਤੋਂ ਉਥੇ ਮੌਜੂਦ ਹੈ। ਇਹ ਪੋਥੀ ਸੰ. 1747 ਬਿ. ਵਿਚ ਕ੍ਰਿਸਨਾ ਨਦੀ ਦੇ ਕੰਢੇ ਵਸੇ ਗਲਗਲਾ ਨਾਮਕ ਸਥਾਨ 'ਤੇ ਲਿਖੀ ਗਈ ਜੋ ਬੀਜਾਪੁਰ ਤੋਂ 12 ਕੋਹ ਪਰੇ ਹੈ। ਲਿਖਾਰੀ ਨੇ ਆਪਣਾ ਨਾਂ ਨਹੀਂ ਦਿੱਤਾ ਪਰ ਉਹ ਔਰੰਗਜ਼ੇਬ ਬਾਦਸ਼ਾਹ ਦੇ ਲਸ਼ਕਰ ਨਾਲ ਸੰਬੰਧਿਤ ਕੋਈ ਕਰਮਚਾਰੀ ਪ੍ਰਤੀਤ ਹੁੰਦਾ ਹੈ–

*ਸਾਖੀ ਆਦਿ ਅੰਤਿ ਕੀ ਗਲਗਲੇ ਵਿਚਿ ਲਿਖੀ। ਬੀਜਾਪੁਰ ਤੇ ਕੋਹ ਬਾਰਾ ਪਰੇ ਹੈ ਗਲਗਲਾ। ਕਿਸਨਾ ਨਦੀ ਉਪਰਿ। ਸਮਤ*

*੧੭੪੭ ਮਿਤੀ ਸਾਵਣ ਦੀ ੧੫ ਸੁਕਰਵਾਰ ਲਿਖਿ ਚੁਕੇ। ਦਖਣ ਵਿਚਿ ਲਿਖੀ ਪਾਤਸਾਹ ਨਉਰੰਗਸਾਹ ਕੇ ਲਸਕਰ ਵਿਚਿ।*

— (ਪੰਨਾ 276/ਅ)

ਇਸ ਜਨਮਸਾਖੀ ਦੇ ਕੁਲ 383 ਪੱਤਰੇ ਹਨ। ਸ਼ੁਰੂ ਵਿਚ ਤਿੰਨ ਪੰਨਿਆਂ ਦਾ ਤਤਕਰਾ ਹੈ। ਉਸ ਪਿਛੋਂ ਪੰਨਾ 3/ੳ ਤੋਂ 276/ਅ ਤਕ ਜਨਮਸਾਖੀ ਦਾ ਪਾਠ ਹੈ। ਪੱਤਰਾ 277 ਉਤੇ *ਚਲਤੁ ਜੋਤੀ ਜੋਤਿ ਸਮਾਣੇ* ਲਿਖਿਆ ਹੈ ਅਤੇ ਪੱਤਰਾ 278 ਤੋਂ 383 ਤਕ ਰਾਗ ਆਸਾ, ਗੋਂਡ, ਮਲਾਰ, ਗੂਜਰੀ, ਗਉੜੀ, ਥਿਤੀ, ਬਿਲਾਵਲ, ਭੈਰਉ, ਬਸੰਤ, ਮਾਰੂ, ਦੇਵ ਗੰਧਾਰੀ, ਸੋਰਠ (ਮ. ੯), ਆਦਿ ਦੇ ਸ਼ਬਦ ਸੰਕਲਿਤ ਹਨ।

ਇਸ ਪੋਥੀ ਦਾ ਆਕਾਰ 5" x 5½" ਅਤੇ ਲਿਖਤ ਦਾ ਆਕਾਰ 3½" x 4" ਹੈ। ਹਰ ਪੰਨੇ ਉਤੇ 10 ਪੰਕਤੀਆਂ ਹਨ। ਹਾਸ਼ੀਆ ਸਾਦਾ ਲਕੀਰਾਂ ਵਾਲਾ ਹੈ। ਲਿਖਾਵਟ ਆਦਿ ਤੋਂ ਅੰਤ ਤਕ ਇਕ ਹੱਥ ਵਿਚ ਹੈ, ਜੋ ਸਾਫ਼ ਅਤੇ ਸ਼ੁੱਧ ਹੈ, ਹੜਤਾਲ ਬਹੁਤ ਘਟ ਵਰਤੀ ਗਈ ਹੈ। ਪੋਥੀ ਦੀ ਹਾਲਤ ਚੰਗੀ ਹੈ, ਪਰ ਜਿਲਦ ਨਹੀਂ ਬੰਨ੍ਹੀ ਹੋਈ, ਸ਼ਾਇਦ ਪਹਿਲਾਂ ਬੰਨ੍ਹੀ ਜਿਲਦ ਟੁਟ ਗਈ ਹੋਵੇ। ਕਾਗਜ਼ ਦੇਸੀ ਹੈ।

ਇਸ ਵਿਚ ਕਈ ਥਾਵਾਂ 'ਤੇ ਬਾਣੀ ਅਵਤਰਣ ਘਟ ਵਧ ਦਿੱਤੇ ਹਨ, ਜਿਵੇਂ ੩੫ਵੀਂ ਸਾਖੀ ਵਿਚ ਪਦ-ਟਿੱਪਣੀ 55 ਅਤੇ 68 ਵਾਲੇ ਅਵਤਰਣ, 47ਵੀਂ ਸਾਖੀ ਵਿਚ ਪਦ-ਟਿੱਪਣੀ 66 ਵਾਲਾ ਅਵਤਰਣ, 51ਵੀਂ ਸਾਖੀ ਵਿਚ ਪਦ-ਟਿੱਪਣੀ 60 ਵਾਲਾ ਅਵਤਰਣ, ਆਦਿ। ਪਰ ਜਿਥੇ ਹੋਰਨਾਂ ਪੋਥੀਆਂ ਵਿਚ ਵੱਡੇ ਆਕਾਰ ਵਾਲੀਆਂ ਬਾਣੀਆਂ ਦਾ ਕੇਵਲ ਪਹਿਲਾ ਪਦਾ ਜਾਂ ਸ਼ਲੋਕ ਲਿਖ ਕੇ ਉਸ ਬਾਣੀ ਦੇ ਉਚਾਰੇ ਜਾਣ ਦਾ ਸੰਕੇਤ ਕਰ ਦਿੱਤਾ ਗਿਆ ਹੈ, ਉਥੇ ਇਸ ਪੋਥੀ ਵਿਚ ਪੂਰੀ ਬਾਣੀ ਹੀ ਲਿਖੀ ਗਈ ਹੈ, ਜਿਵੇਂ ਜਪੁਜੀ (ਸਾਖੀ 10), ਓਅੰਕਾਰ (ਸਾਖੀ 17), ਸਿਧ ਗੋਸਟਿ (ਸਾਖੀ 52), ਆਦਿ। ਪਰ 26ਵੀਂ ਸਾਖੀ, 27ਵੀਂ (ਪੂਰਵਾਰਧ-ਟਿੱਪਣੀ 63) ਅਤੇ 57ਵੀਂ ਸਾਖੀ (ਬਾਰਹਮਾਹ ਦਾ ਪੂਰਾ ਪਾਠ) ਦਾ ਪਾਠ ਇਸ ਵਿਚ ਮੂਲੋਂ ਹੀ ਨਹੀਂ ਹੈ। ਇਸ ਦੇ ਵਿਪਰੀਤ 35ਵੀਂ ਸਾਖੀ ਦਾ ਪਦ-ਟਿੱਪਣੀ 74 ਤੋਂ 83 ਤਕ ਦਾ ਪਾਠ ਅਤੇ 47ਵੀਂ ਸਾਖੀ ਦਾ ਪਦ-ਟਿੱਪਣੀ ਅੰਕ 33 ਤੋਂ 39 ਤਕ ਦਾ ਪਾਠ ਇਸ ਪੋਥੀ ਵਿਚ ਅੰਕਿਤ ਹੈ ਜੋ ਆਧਾਰ ਪੋਥੀ ਵਿਚ ਵੀ ਹੈ, ਪਰ 'ਕ' ਪੋਥੀ ਵਿਚ ਨਹੀਂ ਹੈ। ਇਨ੍ਹਾਂ ਤੱਥਾਂ ਦੇ ਪ੍ਰਕਾਸ਼ ਵਿਚ ਪ੍ਰਤੀਤ ਹੁੰਦਾ ਹੈ ਕਿ ਇਹ ਪੋਥੀ ਹਾਫ਼ਿਜ਼ਾਬਾਦੀ ਪੋਥੀ ਨਾਲ ਦੂਰ ਤਕ ਪਾਠ-ਗਤ ਸਮਾਨਤਾ ਰਖਦੀ ਹੈ ਅਤੇ ਆਧਾਰ ਪੋਥੀ ਨਾਲ ਬਹੁਤ ਮੇਲ ਖਾਂਦੀ ਹੈ। ਇਸ ਵਿਚ 'ਕਉ' ਪਰਸਰਗ ਨੂੰ 'ਕੂ' ਲਿਖਣ ਦੀ ਕੁਝ ਪ੍ਰਵਿੱਤੀ ਦ੍ਰਿਸ਼ਟੀਗੋਚਰ ਹੁੰਦੀ ਹੈ।

ਸੰਪਾਦਨ ਕਲਾ-ਜੁਗਤ: ਆਧਾਰ ਪੋਥੀ ਨਾਲ 'ਕ' ਅਤੇ 'ਖ' ਪੋਥੀਆਂ ਦੇ ਪਾਠ ਦੇ ਤੁਲਨਾਤਮਕ ਅਧਿਐਨ ਰਾਹੀਂ ਸਹੀ ਪਾਠ ਨਿਰਧਾਰਿਤ ਕਰਨ ਲਈ ਹੇਠਾਂ ਲਿਖੀਆਂ ਗੱਲਾਂ ਵਿਸ਼ੇਸ਼ ਉਲੇਖਯੋਗ ਹਨ—

(i) ਜੋ ਸ਼ਬਦ (ਪਾਠ) 'ਕ' ਪੋਥੀ ਵਿਚ ਨਹੀਂ ਹੈ ਉਸ ਨੂੰ * ਚਿੰਨ੍ਹ ਲਗਾਇਆ ਹੈ,

ਅਤੇ ਸ਼ਬਦ 'ਖ' ਪੋਥੀ ਵਿਚ ਨਹੀਂ ਹੈ ਉਸ ਨੂੰ ** ਚਿੰਨ੍ਹ ਲਗਾਇਆ ਹੈ, ਪਰ ਜੋ ਸ਼ਬਦ 'ਕ' ਅਤੇ 'ਖ' ਦੋਹਾਂ ਪੋਥੀਆਂ ਵਿਚ ਨਹੀਂ ਹੈ, ਉਸ ਵਿਚ ° ਚਿੰਨ੍ਹ ਲਗਾਇਆ ਹੈ। ਇਹ ਚਿੰਨ੍ਹ ਸ਼ਬਦਾਂ ਦੇ ਅੰਤ ਉਤੇ ਲਗਾਏ ਗਏ ਹਨ। ਪਰ ਜਿਥੇ ਲੁਪਤ ਪਾਠ ਇਕ ਤੋਂ ਵੱਧ ਸ਼ਬਦਾਂ ਤਕ ਵਿਆਪਤ ਹੈ, ਉਥੇ ਇਹ ਚਿੰਨ੍ਹ ਉਸ ਪਾਠ ਦੇ ਆਦਿ ਅਤੇ ਅੰਤ ਦੋਹਾਂ ਥਾਵਾਂ 'ਤੇ ਲਗਾਏ ਹਨ।

(ii) ਜੋ ਪਾਠ ਆਧਾਰ ਪੋਥੀ ਵਿਚ ਉਪਲਬਧ ਨਹੀਂ, ਪਰ ਪ੍ਰਸੰਗ ਕ੍ਰਮ ਨੂੰ ਕਾਇਮ ਰਖਣ ਲਈ ਉਸ ਦਾ ਹੋਣਾ ਆਵੱਸ਼ਕ ਹੈ, ਉਸ ਨੂੰ ਤੁਲਨਾ ਪੋਥੀਆਂ, ਜਾਂ ਕਿਤੇ ਭਾਈ ਵੀਰ ਸਿੰਘ ਦੁਆਰਾ ਸੰਪਾਦਿਤ 'ਪੁਰਾਤਨ ਜਨਮਸਾਖੀ' ਤੋਂ ਲੈ ਕੇ ਬ੍ਰੈਕਟਾਂ ਵਿਚ ਲਿਖਿਆ ਹੈ। ਆਧਾਰ ਪੋਥੀ ਦਾ ਜਿਥੇ ਪਾਠ ਅਸ਼ੁੱਧ ਹੈ, ਉਥੇ ਤੁਲਨਾ ਪੋਥੀਆਂ ਤੋਂ ਪਾਠ ਲੈ ਕੇ ਰਖਿਆ ਗਿਆ ਹੈ ਅਤੇ ਆਧਾਰ ਪੋਥੀ ਦਾ ਪਾਠ ਪਦ-ਟਿੱਪਣੀ ਰੂਪ ਵਿਚ ਲਿਖ ਦਿੱਤਾ ਹੈ।

(iii) ਪਾਠਾਂਤਰਾਂ ਨੂੰ ਪਦ-ਟਿੱਪਣੀਆਂ ਵਿਚ ਨਿਰਦਿਸ਼ਟ ਕੀਤਾ ਹੈ। ਜਿਥੇ ਪਾਠਾਂਤਰ ਕੇਵਲ ਇਕ ਸ਼ਬਦ ਦਾ ਹੈ, ਉਥੇ ਕੇਵਲ ਉਸੇ ਸ਼ਬਦ ਨੂੰ ਪਦ-ਟਿਪਣੀ ਅੰਕ ਲਗਾਇਆ ਹੈ, ਪਰ ਜਿਥੇ ਪਾਠਾਂਤਰ ਇਕ ਸ਼ਬਦ ਨਾਲੋਂ ਅਧਿਕ ਹੈ, ਉਥੇ ਓਹੀ ਅੰਕ ਉਸ ਪਾਠਾਂਤਰ ਦੇ ਆਦਿ ਅਤੇ ਅੰਤ ਦੋਹਾਂ ਥਾਵਾਂ 'ਤੇ ਅੰਕਿਤ ਕੀਤਾ ਹੈ।

(iv) ਸ਼ਬਦ-ਜੋੜਾਂ ਸੰਬੰਧੀ ਇਨ੍ਹਾਂ ਤਿੰਨਾਂ ਪੋਥੀਆਂ ਵਿਚ ਕਿਸੇ ਨਿਸਚਿਤ ਮਰਯਾਦਾ ਦੀ ਪਾਲਨਾ ਨਹੀਂ ਹੋਈ। ਹਰ ਲਿਖਾਰੀ ਨੇ ਆਪਣੀ ਮਨ-ਮਰਜ਼ੀ ਵਰਤੀ ਹੈ ਅਤੇ ਇਹ ਅਮਰਯਾਦਾ ਇਥੋਂ ਤਕ ਪਹੁੰਚ ਗਈ ਹੈ ਕਿ ਇਕ ਲਿਖਾਰੀ ਇਕੋ ਪੰਨੇ ਦੇ ਸ਼ਬਦ-ਜੋੜਾਂ ਦੇ ਰੂਪ ਬਦਲ ਦਿੰਦਾ ਹੈ। ਸ਼ਬਦਾਂਤਿਕ ਲੱਗਾਂ ਮਾਤ੍ਰਾਵਾਂ ਨੂੰ ਵੀ ਕਿਸੇ ਨਿਸਚਿਤ ਨਿਯਮ ਅਨੁਸਾਰ ਨਹੀਂ ਵਰਤਿਆ ਗਿਆ। ਅਜਿਹੀ ਅਵਸਥਾ ਵਿਚ ਆਧਾਰ ਪੋਥੀ ਵਾਲੇ ਸ਼ਬਦ-ਜੋੜ ਹੀ ਇੰਨ-ਬਿੰਨ ਰਹਿਣ ਦਿੱਤੇ ਹਨ ਅਤੇ ਤੁਲਨਾ ਪੋਥੀਆਂ ਵਾਲੇ ਸ਼ਬਦ-ਜੋੜਾਂ ਦੀ ਉਪੇਖਿਆ ਕਰ ਦਿੱਤੀ ਹੈ। ਹਾਂ, ਜਿਥੇ ਅਜਿਹੇ ਸ਼ਬਦ-ਜੋੜ ਅੰਤਰਾਂ ਨਾਲ ਅਰਥ, ਸਿੱਧਾਂਤ, ਜਾਂ ਵਿਚਾਰ ਵਿਚ ਕੋਈ ਗੜਬੜ ਹੋਣ ਦੀ ਸੰਭਾਵਨਾ ਸੀ, ਉਥੇ ਸ਼ਬਦ-ਜੋੜ ਦਾ ਅੰਤਰ ਪਦ-ਟਿੱਪਣੀ ਵਿਚ ਨਿਰਦਿਸ਼ਟ ਕਰ ਦਿੱਤਾ ਹੈ। ਸ਼ਬਦ-ਜੋੜਾਂ ਦੇ ਕੁਝ ਕੁ ਨਿਰਰਥਕ ਪਾਠਾਂਤਰ ਇਸ ਪ੍ਰਕਾਰ ਹਨ—ਹੋਆ-ਹੋਇਆ, ਗੈਆ-ਗਇਆ, ਖੇਤੀ-ਖੇਤ੍ਰੀ, ਵੇਖੇ-ਵੇਖਹੁ, ਕੋ-ਕਉ; ਨਾਉ-ਨਾਮੁ; ਗੁਜਰਿ-ਗੁਦਰਿ, ਕਰਿ, ਕਰਿ-ਕਰਿ ਕੈ, ਜਾ-ਜਬਿ, ਤਾ-ਤਬਿ, ਤੇ-ਅਤੇ, ਚੌਕ-ਚਉਕ, ਕੀਤੀਉਸੁ-ਕੀਤੀਆਸੁ, ਜੀ-ਜੀਉ, ਹੈ-ਹਹਿ, ਕਾਈ-ਕੋਈ, ਤੌ-ਤਉ, ਲੇ-ਲਇ, ਜਾ-ਜੋ, ਆਦਿ। 'ਵ' ਦਾ 'ਬ' ਵਿਚ, 'ਵ' ਦਾ 'ਉ' ਵਿਚ, 'ਵ' ਦਾ 'ਮ' ਵਿਚ ਅਤੇ 'ਨ' ਦਾ 'ਣ' ਵਿਚ ਪਰਿਵਰਤਨ ਆਮ ਹੋਇਆ ਹੈ।

(v) ਇਨ੍ਹਾਂ ਸਾਰੀਆਂ ਪੋਥੀਆਂ ਵਿਚ ਕੇਵਲ ਪੂਰਣ ਬਿਸ੍ਰਾਮ ਚਿੰਨ੍ਹ ਦੀ ਵਰਤੋਂ ਹੋਈ ਹੈ, ਪਰ ਉਸ ਵਿਚ ਵੀ ਕਿਤੇ ਸਮਾਨਤਾ ਨਹੀਂ ਹੈ। ਇਸ ਲਈ ਅਸੀਂ ਪਾਠ ਨੂੰ ਠੀਕ ਨਿਰਦਿਸ਼ਟ ਕਰਨ ਲਈ ਅਰਧ ਅਤੇ ਪੂਰਣ ਬਿਸ੍ਰਾਮ ਚਿੰਨ੍ਹਾਂ ਦੀ ਵਰਤੋਂ ਕੀਤੀ ਹੈ। ਪਰ ਆਧੁਨਿਕ ਸਰਣੀ 'ਤੇ ਬਿਸ੍ਰਾਮ ਚਿੰਨ੍ਹਾਂ ਦੀ ਵਰਤੋਂ ਕਰਨੋਂ ਸੰਕੋਚ ਕੀਤਾ ਹੈ, ਕਿਉਂਕਿ ਅਜਿਹਾ ਕਰਨ ਨਾਲ ਪਾਠ ਦੀ ਪੁਰਾਤਨਤਾ ਦਾ ਠੀਕ ਪ੍ਰਭਾਵ ਨਹੀਂ ਪੈ ਸਕਦਾ।

(vi) ਪੈਰਾ ਵੰਡ ਵੀ ਅਸੀਂ ਆਪ ਕੀਤੀ ਹੈ।

(vii) ਹਰ ਸਾਖੀ ਦੇ ਆਰੰਭ ਵਿਚ ਮੋਟੇ ਅੱਖਰਾਂ ਵਿਚ ਸਾਖੀ ਅੰਕ ਲਿਖੇ ਹਨ ਤੇ ਉਸ ਦੇ ਹੇਠਾਂ ਸਾਖੀ ਦੇ ਵਰਣਿਤ ਵਿਸ਼ੇ ਦਾ ਸੰਕੇਤ ਕੀਤਾ ਹੈ। ਇਹ ਸੰਕੇਤ ਭਾਈ ਵੀਰ ਸਿੰਘ ਦੀ ਸੰਪਾਦਿਤ ਜਨਮਸਾਖੀ ਵਾਲੇ ਹੀ ਬ੍ਰੈਕਟਾਂ ਵਿਚ ਲਿਖੇ ਹਨ ਕਿਉਂਕਿ ਅਨੇਕ ਪੁਸਤਕਾਂ ਵਿਚ ਜਿਥੇ ਇਸ ਜਨਮਸਾਖੀ ਦੇ ਹਵਾਲੇ ਦਿੱਤੇ ਜਾ ਚੁਕੇ ਹਨ, ਉਥੇ ਇਹੀ ਵਿਸ਼ੇ-ਸੂਚਕ ਸੰਕੇਤ ਵਰਤੇ ਗਏ ਹਨ, ਇਨ੍ਹਾਂ ਨੂੰ ਹੁਣ ਬਦਲਣਾ ਪੂਰਵ ਸੰਕੇਤਿਤ ਤੱਥਾਂ ਸੰਬੰਧੀ ਅਨਾਵੱਸ਼ਕ ਭਰਮ ਫੈਲਾਉਣਾ ਹੈ।

(viii) ਗੁਰਬਾਣੀ ਦੀਆਂ ਤੁਕਾਂ ਨੂੰ ਗੁਰੂ ਗ੍ਰੰਥ ਸਾਹਿਬ ਨਾਲ ਸੋਧ ਕੇ ਲਿਖਿਆ ਹੈ। ਕਿਉਂਕਿ ਗੁਰਬਾਣੀ ਦੇ ਗਲਤ ਪਾਠ ਲਿਖ ਕੇ ਫਿਰ ਉਸ ਦੇ ਪਾਠਾਂਤਰ ਨਿਰਦਿਸ਼ਟ ਕਰਨਾ ਤਦੇ ਉਪਯੋਗੀ ਹੈ ਜੇ ਉਸ ਦਾ ਪ੍ਰਮਾਣਿਕ ਪਾਠ ਨਿਸਚਿਤ ਕਰਨਾ ਹੋਵੇ, ਪਰ ਗੁਰਬਾਣੀ ਦਾ ਪ੍ਰਮਾਣਿਕ ਪਾਠ ਤਾਂ ਗੁਰੂ ਗ੍ਰੰਥ ਸਾਹਿਬ ਵਿਚ ਉਪਲਬਧ ਹੈ, ਫਿਰ ਵਿਅਰਥ ਵਿਚ ਪਦ-ਟਿੱਪਣੀਆਂ ਨੂੰ ਵਧਾਉਣਾ ਉਚਿਤ ਨਹੀਂ ਸਮਝਿਆ ਗਿਆ।

(ix) ਪੁਰਾਤਨ ਹੱਥ-ਲਿਖਤ ਗ੍ਰੰਥਾਂ ਦੇ ਪਤਰਿਆਂ ਨੂੰ ਆਮ ਤੌਰ 'ਤੇ ਇਕ ਪਾਸੇ ਅੰਕ ਲਗਿਆ ਹੁੰਦਾ ਹੈ। ਇਸ ਲਈ ਪਤਰੇ ਦੇ ਜਿਸ ਪਾਸੇ ਅੰਕ ਲਗਿਆ ਹੈ ਉਸ ਨੂੰ 'ੳ' ਅਤੇ ਉਸ ਦੇ ਪਿਛਲੇ ਪਾਸੇ ਨੂੰ 'ਅ' ਲਗਾ ਕੇ ਦੋਹਾਂ ਪਾਸਿਆਂ ਦਾ ਨਿਖੇੜ ਕੀਤਾ ਹੈ।

ੴ ਸਤਿਗੁਰ ਪ੍ਰਸਾਦਿ

# ਸਾਖੀ ਸ੍ਰੀ ਬਾਬੇ ਨਾਨਕ ਕੀ[1]

ਸ੍ਰੀ ਸਤਿਗੁਰੂ ਜਗਤੁ ਨਿਸਤਾਰਣ ਕਉ ਆਇਆ। ਕਲਿਜੁਗ ਵਿਚਿ ਬਾਬਾ ਨਾਨਕੁ ਹੋਇ ਜਨਮਿਆ। ਪਾਰਬ੍ਰਹਮ ਕਾ ਨਿਜ ਭਗਤੁ।

ਸ੍ਰੀ ਸਤਿਗੁਰ ਪ੍ਰਸਾਦਿ।

## ਸਾਖੀ ੧

### (ਅਵਤਾਰ, ਬਾਲਪਨ)

ਸੰਮਤੁ ੧੫੨੬ ਬਾਬਾ ਨਾਨਕੁ ਜਨਮਿਆ ਵਸਾਖ ਮਾਹਿ ੩** ਤ੍ਰਿਤੀਆ, ਚਾਦਨੀ ਰਾਤਿ, ਅੰਮ੍ਰਿਤ ਵੇਲਾ, ਪਹਰੁ ਰਾਤਿ ਰਹਦੀ ਕਉ ਜਨਮਿਆ। ਅਨਹਦ[2] ਸਬਦ ਪਰਮੇਸੁਰ ਕੇ ਦਰਬਾਰਿ ਵਾਜੇ। ਤੇਤੀਸ ਕਰੋੜੀ ਦੇਵਤਿਆ ਨਮਸਕਾਰੁ ਕੀਆ। ਚਉਸਠਿ ਜੋਗਣੀ[3] ਬਾਵੰਜਹ ਵੀਰਾ ਛਿਆ ਜਤੀਆ, [4]ਚਉਰਾਸੀਆ ਸਿਧਾ, ਨਵਾ ਨਾਥਾ[4] ਨਮਸਕਾਰੁ ਕੀਆ। ਜੋ ਵਡਾ ਭਗਤੁ ਜਗਤੁ ਨਿਸਤਾਰਣ ਕਉ ਆਇਆ, ਇਸ ਕਉ ਨਮਸਕਾਰੁ [5]ਕੀਜੀਐ ਜੀ[5]।

ਤਬ ਕਾਲੂ ਖਤ੍ਰੀ ਜਾਤਿ ਵੇਦੀ ਤਲਵੰਡੀ ਰਾਇ ਭੋਏ ਭਟੀ ਕੀ **ਵਸਦੀ ਵਿਚਿ** ਵਸਦਾ ਆਹਾ, ਉਥੈ ਜਨਮੁ ਪਾਇਆ। ਵਡਾ ਹੋਆ ਤਾਂ ਲਗਾ ਬਾਲਕਾ ਨਾਲਿ ਖੇਡਣ, ਪਰੁ ਬਾਲਕਾਂ ਤੇ ਇਸ ਕੀ ਦ੍ਰਿਸਟਿ ਅਉਰੁ[6] ਆਵੈ। ਆਤਮੇ[7] ਅਭਿਆਸੁ ਪਰਮੇਸਰੁ ਕਾ ਕਰੇ। **ਜਬਿ ਬਾਬਾ ਬਰਸਾ ਪੰਜਾ ਕਾ ਹੋਆ ਤਾਂ[7] ਲਗਾ ਬਾਤਾ ਅਗਮ ਨਿਗਮ ਕੀਆ ਕਰਣਿ। ਜੋ ਕਿਛੁ ਬਾਤ ਕਰੇ** ਜੋ ਸਮਝਿ ਕਰੇ[8]। ਤਿਸ ਤੇ ਸਭੇ ਕਿਸੇ ਕੀ ਨਿਸਾ ਹੋਇ ਆਵੈ। ਹਿੰਦੂ ਕਹਨਿ ਜੋ ਕੋਈ ਦੇਵਤਾ **ਸਰੂਪੁ ਪੈਦਾ ਹੋਇਆ** ਹੈ। ਮੁਸਲਮਾਨਿ ਕਹਨਿ ਜੋ ਕੋਈ ਖੁਦਾਇ [9]ਕਾ ਸਾਦਕੁ[9] ਪੈਦਾ ਹੋਆ ਹੈ।

## ਸਾਖੀ ੨

### (ਪਟੀ, ਪਾਧਾ)

ਜਬ[10] ਬਾਬਾ ਬਰਸਾ ਸਤਾ ਕਾ ਹੋਆ, ਤਬ ਕਾਲੂ ਕਹਿਆ— ਨਾਨਕੁ, ਤੂ ਪੜੁ। ਤਬ ਗੁਰੂ ਨਾਨਕ ਕਉ ਪਾਧੇ ਪਾਸਿ ਲੈ ਗਇਆ। ਤਬ ਕਾਲੂ ਕਹਿਆ* — ਪਾਧਾ, ਇਸ ਨੂੰ ਪੜਾਇ। ਤਬਿ ਪਾਧੇ ਪਟੀ ਲਿਖਿ ਦਿਤੀ, ਅਖਰਾ ਪੈਤੀ ਕੀ ਮੁਹਾਰਣੀ। [11]ਤਕ ਗੁਰੂ ਨਾਨਕ ਲਗਾ ਪੜਣ। ਰਾਗੁ ਆਸਾ ਪਟੀ ਮ. ੧[11] ਆਦਿ ਬਾਣੀ ਹੋਈ।

ਸ੍ਰੀ ਸਤਿਗੁਰ ਪ੍ਰਸਾਦਿ

*ਸਸੈ ਸੋਇ ਸ੍ਰਿਸਟਿ ਜਿਨਿ ਸਾਜੀ ਸਭਨਾ ਸਾਹਿਬੁ ਏਕੁ ਭਇਆ।*

*ਸੇਵਤ ਰਹੇ ਚਿਤੁ ਜਿਨ੍ ਕਾ ਲਾਗਾ ਆਇਆ ਤਿਨ ਕਾ ਸਫਲੁ ਭਇਆ।੧।*[12]

ਤਬ ਗੁਰੂ ਨਾਨਕ ਇਕ ਦਿਨ ਪੜਿਆ, ਅਗਲੈ ਦਿਨਿ ਚੁਪ ਕਰਿ ਰਹਿਆ। ਜਾ ਚੁਪ ਕਰਿ ਰਹਿਆ ਤਾ ਪਾਧੇ ਕਹਿਆ — ਨਾਨਕ, ਤੂ ਪੜਦਾ ਕਿਉਂ ਨਾਹੀ। ਤਬਿ ਗੁਰੂ ਨਾਨਕ ਕਹਿਆ —ਪਾਧਾ[13], ਤੂ ਕਿਛੁ ਪੜਿਆ ਹੈ, ਜੋ ਮੇਰੇ ਤਾਈ ਪੜਾਇਆ ਚਾਹਦਾ ਹੈ। ਤਬਿ ਪਾਧੇ ਕਹਿਆ — ਮੈ ਸਭੁ ਕਿਛੁ ਪੜਿਆ ਹਾ। ਜੋ ਕੁਛੁ[14] ਹੈ** ਬੇਦ ਸਾਸਤ੍ਰ ਸਭੁ** ਪੜਿਆ ਹਾ। °ਜਮਾ ਖਰਚ ਰੋਜਨਾਵਾ ਖਾਤਾ ਲੇਖਾ ਮੈ ਸਭ ਕੁਛੁ ਪੜਿਆ ਹਾ।° **ਤਬਿ ਗੁਰੂ ਨਾਨਕ ਕਹਿਆ**—ਪਾਧਾ[13], ਇਨੀ ਪੜੀ ਗਲਿ** ਫਾਹੇ ਪਉਦੇ ਹੈਨਿ। ਇਹੁ ਜੋ ਪੜਣਾ ਹੈ ਸੋ ਸਭੁ ਬਾਦਿ ਹੈ[15]। ਤਬਿ ਗੁਰੂ ਨਾਨਕ ਇਕੁ ਸਬਦੁ ਉਠਾਇਆ[16]। ਰਾਗੁ ਸ੍ਰੀ ਰਾਗੁ ਵਿਚਿ **ਸਬਦ। ਮ.੧** —

*ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ।*
*ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ।*
*ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ।੧।*
*ਬਾਬਾ ਏਹੁ ਲੇਖਾ ਲਿਖਿ ਜਾਣੁ।*
*ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ।੧। ਰਹਾਉ।*[17]

ਤਬਿ ਗੁਰੂ ਬਾਬੈ** ਨਾਨਕ ਕਹਿਆ — ਹੇ ਪੰਡਤਿ, ਹੋਰਿ° ਜਿਤਨਾ ਪੜਣਾ ਸੁਣਨਾ ਹੈ ਸੋ** ਸਭੁ ਬਾਦਿ ਹੈ। ਬਿਨਾ ਪਰਮੇਸਰੁ ਕੈ ਨਾਮ ਸਭੁ[18] ਬਾਦਿ ਹੈ। ਤਬਿ ਪਾਧੇ ਕਹਿਆ — ਨਾਨਕ, ਹੋਰ ਪੜਣਾ ਮੇਰੇ ਤਾਈ ਬਤਾਇ, ਵੇਖਾ ਜਿਤੁ ਪੜਿਆ ਛੁਟੀਦਾ ਹੈ। ਤਬਿ ਗੁਰੂ ਨਾਨਕ ਕਹਿਆ — ਸੁਣਿ ਹੇ ਸੁਆਮੀ, ਏਹੁ ਜੋ [19]ਸੰਸਾਰ ਕਾ ਪੜਣਾ[19] ਹੈ ਸੋ ਐਸਾ ਹੈ, ਜੋ ਮਸੁ ਦੀਵੇ ਕੀ ਅਰੁ ਕਾਗਦੁ ਸਣ ਕਾ ਅਰੁ ਕਲਮ ਕਾਨੇ ਕੀ। ਅਰੁ ਮਨ ਲਿਖਣਹਾਰੁ [20]ਹੈ। ਅਰੁ[20] ਲਿਖਿਆ ਸੋ ਕਿਆ ਲਿਖਿਆ। ਮਾਇਆ ਕਾ ਜੰਜਾਲ ਲਿਖਿਆ, ਜਿਤੁ ਲਿਖੇ ਸਭੁ ਵਿਕਾਰ ਹੋਇ[21]। ਅਰੁ ਊਹੁ ਜੋ ਲਿਖਣਾ ਹੈ ਸੋ ਸਚ ਕਾ ਹੈ। ਸੋ ਐਸਾ ਹੈ ਜੋ ਮਾਇਆ ਕਾ ਮੋਹੁ ਜਾਲਿ ਕਰਿ ਮਸੁ ਕਰੀਐ ਅਰੁ ਤਪਸਿਆ ਕਾ ਕਾਗਦੁ ਕਰੀਐ। ਅਰੁ °ਜੋ ਕਿਛੁ° ਇਛਿਆ ਅੰਤਰਿ ਕਿਛੁ ਭਾਉ ਹੈ ਤਿਸ ਕੀ ਕਲਮ ਕਰੀਐ। ਅਰੁ ਚਿਤ ਲਿਖਣਿਹਾਰੁ ਕਰਹੁ ਅਰੁ[22] ਲਿਖੀਐ ਸੋ ਕਿਆ ਲਿਖੀਐ। ਪਰਮੇਸਰ ਕਾ ਨਾਉ ਲਿਖੀਐ, ਸਲਾਹ ਲਿਖੀਐ, **ਜਿਤੁ ਲਿਖੇ** ਸਭਿ ਵਿਕਾਰੁ ਮਿਟਿ ਜਾਹਿ। ਬੇਅੰਤ ਸੋਭਾ ਲਿਖੇ°, ਜਿਤੁ ਲਿਖੇ[23] ਤਨੁ ਸੁਖੀ ਹੋਇ°। ਤਿਸ ਕਾ ਅੰਤੁ ਪਾਰਾਵਾਰੁ ਕੁਛੁ ਪਾਇਆ ਨਾਹੀ ਜਾਤਾ। ਹੇ ਪੰਡਿਤਾ, ਜੇ ਏਹੁ ਲੇਖਾ ਪੜਿਆ ਹੈ ਤਾ ਪੜੁ ਅਰੁ ਮੁਝ ਕਉ ਭੀ ਪੜਾਇ, ਨਾਹੀ ਤਾ ਨਾ ਪੜਾਇ। ਸੁਣਿ ਹੇ ਪੰਡਿਤ, ਜਹਾ ਏਹੁ ਤੇਰਾ ਜੀਉ ਜਾਵੈਗਾ, ਤਹਾ [24]ਤੇਰੇ ਹਥਿ ਏਹੁ ਪੜਣਾ[24] ਨੀਸਾਣੁ ਹੋਵੈਗਾ, ਤਹਾ** ਤੇਰੈ ਨਜੀਕਿ ਜਮੁ° ਕਾਲੁ ਨ ਆਵੈਗਾ।

ਤਬਿ ਉਨਿ ਪੰਡਿਤਿ ਕਹਿਆ—ਏ° ਨਾਨਕ, ਏਹੁ ਬਾਤਾ ਤੈ ਕਿਸ ਤੇ [25]ਪਾਈਆ ਹੈਨਿ[25]। ਪਰੁ ਸੁਣਿ ਹੇ ਨਾਨਕੁ, ਏਹੁ ਜੋ ਪਰਮੇਸਰ ਕਾ ਨਾਮੁ ਲੇਤੇ ਹੈ, ਤਿਨ ਕਉ ਕਵਨੁ ਫਲੁ ਲਗਤਾ ਹੈ। ਤਬਿ ਗੁਰੂ ਨਾਨਕ ਦੂਜੀ ਪਉੜੀ ਕਹੀ—

*ਜਿਥੈ ਮਿਲਹਿ ਵਡਿਆਈਆ ਸਦ ਖੁਸੀਆ ਸਦ ਚਾਉ।*

*ਤਿਨ ਮੁਖਿ ਟਿਕੇ ਨਿਕਲਹਿ ਜਿਨ ਮਨਿ ਸਚਾ ਨਾਉ।*
*ਕਰਮ ਮਿਲੈ ਤਾ ਪਾਈਐ ਨਾਹੀ ਗਲੀ ਵਾਉ ਦੁਆਉ ।੨।*[26]

ਤਬਿ ਗੁਰੂ ਬਾਬੇ ਨਾਨਕ ਕਹਿਆ —ਸੁਣਿ ਹੋ ਪੰਡਿਤਾ, ਜਹਾ ਏਹੁ ਖੁਸੀਆ ਨਿਤੁ ਨਿਤੁ ਅਨੰਦੁ ਮਹਾ ਮੰਗਲ ਨਿਧਾਨੁ ਪਰਾਪਤਿ ਹੋਵੈਗੇ, ਪਰੁ ਜਿਨਾ ਮਨਿ ਬਚ ਕਰਮਿ ਕਰਿ ਕੈ ਸਿਮਰਿਆ ਹੈ। ਅਰੁ ਉਪਾਇ ਕਰਿ ਕਰਿ ਗਲੀ ਪਰਮੇਸਰੁ ਲੀਆ ਨਾਹੀ ਜਾਤਾ। ਤਬਿ ਉਹੁ ਪੰਡਿਤੁ ਹੈਰਾਨੁ ਹੋਇ ਗਇਆ। ਫਿਰਿ ਪੰਡਿਤ ਕਹਿਆ—ਨਾਨਕ, ਏਹੁ ਜੋ ਪਰਮੇਸਰੁ ਕਾ ਨਾਮੁ ਲੇਤੇ ਹੈ, ਤਿਨ ਕਉ ਤਾ ਕੋਈ ਨਾਹੀ ਜਾਣਤਾ, ਉਨ [27]ਕਉ ਤਾ[27] ਰੋਟੀਆ ਭੀ ਨਾਹੀ ਜੁੜਿ ਆਵਤੀਆ। ਅਰੁ ਇਕਿ ਜੋ ਪਤਿਸਾਹੀ ਕਰਦੇ ਹੈਨਿ, ਸੇ ਬੁਰਿਆਈਆ ਭੀ ਕਰਦੇ ਹੈਨਿ ਅਰੁ ਪਰਮੇਸਰੁ ਭੀ ਨਾਹੀ ਸਿਮਰਤੇ। ਕਹੁ, ਦੇਖਾ ਓਨਿ ਕਵਨ ਪਾਪ ਕੀਤੇ ਹੈਨਿ ਜੋ ਪਾਤਿਸਾਹੀ ਭੀ ਕਰਹਿ ਅਰੁ ਪਰਮੇਸਰ ਤੇ ਭੀ ਨ ਡਰਹਿ। ਤਬਿ ਫਿਰਿ ਗੁਰੂ ਨਾਨਕ ਤੀਜੀ ਪਉੜੀ ਕਹੀ—

*ਇਕਿ ਆਵਹਿ ਇਕਿ ਜਾਹਿ ਉਠਿ ਰਖੀਅਹਿ ਨਾਵ ਸਲਾਰ।*
*ਇਕਿ ਉਪਾਏ ਮੰਗਤੇ ਇਕਨਾ ਵਡੇ ਦਰਵਾਰ।*
*ਅਗੈ ਗਇਆ ਜਾਣੀਐ ਵਿਣੁ ਨਾਵੈ ਵੇਕਾਰ ।੩।*[28]

ਤਬਿ ਗੁਰੂ ਬਾਬੇ** ਨਾਨਕ ਕਹਿਆ — ਸੁਣਿ ਹੋ ਪੰਡਿਤ, ਇਕ ਆਵਤੇ ਹੈ ਇਕ ਜਾਤੇ ਹੈ, ਇਕ ਸਾਹ ਹੈ° ਇਕ ਪਾਤਸਾਹ ਹੈ। ਇਕ ਉਨਾ[29] ਕੈ ਆਗੈ ਭਿਖਿਆ ਮੰਗਿ ਮੰਗਿ** ਖਾਤੇ ਹੈ। ਪਰ ਸੁਣਿ ਹੋ ਪੰਡਿਤ, ਜੋ ਊਹਾ ਅਗੈ[30] ਜਾਵਹਿਗੇ, ਜੋ ਈਹਾ ਸੁਖੁ ਕਰਤੇ ਹੈ ਅਰੁ ਪਰਮੇਸਰੁ ਨਾਹੀ ਸਿਮਰਤੇ ਹੈ, ਤਿਨ ਕਉ ਐਸੀ ਸਜਾਇ ਮਿਲੈਗੀ ਜੈਸੀ ਕਪੜੇ ਕਉ ਧੋਬੀ ਦੇਤਾ ਹੈ ਅਰੁ ਤਿਲਾ ਕਉ ਤੇਲੀ ਦੇਤਾ ਹੈ ਅਰੁ ਚਕੀ ਦਾਣਿਆ ਕਉ ਦੇਤੀ ਹੈ। ਐਸੀ ਸਜਾਇ ਪਾਵਹਿਗੇ। ਅਰੁ** ਨਰਕ [31]ਕੁੰਡੇ ਮਿਲਹਿਗੇ[31]। ਅਰੁ ਜੋ ਪਰਮੇਸਰ ਕਉ ਸਿਮਰਤੇ ਹੈ ਅਰੁ ਭਿਖਿਆ ਮੰਗਿ ਮੰਗਿ ਖਾਤੇ ਹੈ, ਉਨ ਕਉ ਦਰਗਹ ਵਡਿਆਈਆ ਮਿਲਹਿਗੀਆ। ਤਬਿ ਪੰਡਿਤੁ ਹੈਰਾਨੁ ਹੋਇ ਗਇਆ। ਕਹਿਓਸੁ—ਏਹੁ ਕੋਈ ਵਡਾ ਭਗਤੁ ਹੈ। ਤਬਿ ਫਿਰਿ ਪੰਡਿਤਿ ਕਹਿਆ — ਨਾਨਕ, ਤੂ ਜੋ ਐਸੀਆ ਬਾਤਾ[32] ਕਰਦਾ ਹੈ ਸੋ ਕਿਉ ਕਰਦਾ ਹੈ। ਅਜੇ ਤਾ ਬਾਲਕੁ ਹੈ। ਕੁਛੁ ਮਾਤਾ ਪਿਤਾ ਇਸਤ੍ਰੀ ਕੁਟੰਬ ਕਾ ਸੁਖੁ ਦੇਖੁ, ਅਜੇ ਤੇਰਾ[33] ਕਿਥੇ ਉੜਕੁ ਹੈ। ਤਬਿ ਗੁਰੂ ਨਾਨਕ ਚਉਥੀ ਪਉੜੀ ਕਹੀ—

*ਭੈ ਤੇਰੈ ਡਰੁ ਅਗਲਾ ਖਪਿ ਖਪਿ ਛਿਜੈ ਦੇਹ।*
*ਨਾਵ ਜਿਨਾ ਸੁਲਤਾਨ ਖਾਨ ਹੋਦੇ ਡਿਠੇ ਖੇਹ।*
*ਨਾਨਕ ਉਠੀ ਚਲਿਆ ਸਭਿ ਕੂੜੇ ਤੁਟੇ ਨੇਹ ।੪।੬।*[34]

[35]ਤਿਸ ਕਾ ਪਰਮਾਰਥੁ[35]। ਗੁਰੂ ਬਾਬੇ ਨਾਨਕ ਕਹਿਆ— ਸੁਣ° ਹੋ ਪੰਡਿਤ ਉਸੁ ਸਾਹਿਬ ਕਾ ਐਸਾ ਡਰੁ ਹੈ ਜੋ ਮੇਰੀ ਦੇਹ ਭੈਮਾਨ ਹੋਇ ਗਈ। ਜੋ ਈਹਾ ਖਾਨ ਸੁਲਤਾਨ ਕਹਾਇਦੇ ਥੇ** ਸੋ ਸਭ[36] ਮਰਿ ਖਾਕੁ ਹੋਇ ਗਏ। ਜਿਨ ਕਾ ਅਮਰੁ ਮੰਨੀਦਾ ਥਾ, ਜਿਨ

ਕੈ ਡਰ ਪ੍ਰਿਥਮੀ ਭੈਮਾਨੁ ਹੋਤੀ ਥੀ, ਸੋ ਭੀ* ਉਠਿ ਗਏ। ਸੁਣਿ ਹੋ ਪੰਡਿਤਾ, ਮੈ ਕੂੜਾ ਸਨੇਹੁ ਕਿਸ ਸਿਉ ਕਰਉ, ਹਮ ਭੀ ਉਠਿ ਜਾਹਿਗੇ, **ਖਾਕ ਦਰਿ ਖਾਕ ਹੋਇ ਜਾਹਿਗੇ**। ਹਮ ਤਿਸੁ ਕੀ ਬੰਦਗੀ ਕਰਹਿਗੇ** ਜੋ ਕੋਈ ਜੀਅ ਲੈਇਗਾ। ਫਿਰਿ ਸੰਸਾਰ ਸਿਉ ਕੂੜਾ ਨੇਹੁ ਕਿਆ ਕਰਹੁ।

ਤਬਿ ਪੰਡਿਤੁ ਹੈਰਾਨ ਹੋਇ ਗਇਆ। ਨਮਸਕਾਰੁ ਕੀਤੋਸ, ਜੁ ਕੋਈ ਪੂਰਾ ਹੈ। ਜੋ ਤੇਰੇ ਆਤਮੇ ਆਉਦੀ ਹੈ ਸੋ ਕਰਿ। ਤਬਿ ਗੁਰੂ** ਬਾਬਾ ਘਰਿ ਆਇ ਬੈਠਿ ਰਹਿਆ। ਬੋਲਹੁ ਵਾਹੁਗੁਰੂ।

## ਸਾਖੀ ੩

## (ਕੁੜਮਾਈ, ਵਿਆਹ)

ਆਗਿਆ ਪਰਮੇਸਰੁ ਕੀ ਹੋਈ ਜੋ ਕਿਰਤਿ ਕੁਛੁ [37]ਨ ਕਰੈ[37]। ਜੇ ਬਹੈ ਤਾ ਬੈਠਾ ਹੀ ਰਹੈ। *ਜਾ ਸੋਵੈ ਤਾ ਸੁਤਾ ਹੀ ਰਹੈ*। ਅਤੈ ਆਤਮੇ ਵਿਚਿ ਉਦਾਸ ਰਹੈ। ਫਕੀਰਾ[38] ਨਾਲਿ ਮਜਲਸ ਕਰੈ। ਬਾਬਾ ਕਾਲੂ ਹੈਰਾਨੁ ਹੋਇ ਗਇਆ। ਦਿਵੈ ਕਿਵੈ ਨਾਨਕੁ ਰਹੈ।

ਤਬਿ ਗੁਰੂ ਨਾਨਕ ਬਰਸਾ ਨਵਾ[39] ਕਾ ਹੋਆ। ਤਬਿ ਫਿਰਿ ਤੋਰਕੀ ਪੜਣਾ ਪਾਇਆ। ਕੁਛੁ ਤੋਰਕੀ ਭੀ ਪੜਿਆ। ਵਤਿ ਘਰਿ ਬਹਿ ਰਹਿਆ। ਦਿਲ ਦੀ ਖਬਰਿ ਗਲਿ ਕਿਸੈ [40]ਨਾਲਿ ਕਰੈ[40] ਨਾਹੀ। ਤਬਿ ਕਾਲੂ ਨੋ ਲੋਕਾ ਆਖਿਆ —ਜੋ ਕਾਲੂ, ਇਹ ਜਾਵੈਗਾ। ਤਬਿ ਕਾਲੂ ਉਠਿ ਖੜਾ ਹੋਆ। ਏਹੁ** ਚਿਤਵਨੀ ਕੀਤੀ[41] ਜੇ ਕਿਵੈ ਕੁੜਮਾਈ ਹੋਵੈ। ਤਬਿ ਮੂਲਾ ਖਤ੍ਰੀ ਜਾਤਿ ਚੋਣਾ ਤਿਸ ਦੇ ਘਰਿ ਕੁੜਮਾਈ ਹੋਈ।

ਤਾ ਬਾਬਾ ਬਰਸਾ ਬਾਰਹ ਕਾ ਹੋਆ, ਤਬਿ ਪਰਣਾਇਆ। ਬਾਬਾ ਲਗਾ ਸੰਸਾਰ ਕੀ ਕਿਰਤ[42] ਕਰਣਿ। ਪਰੁ ਚਿਤੁ ਕਿਸੈ ਨਾਲਿ ਲਾਏ ਨਾਹੀ। **ਮਾਤਾ ਪਿਤਾ ਇਸਤ੍ਰੀ ਨਾਲਿ ਗਲਿ ਕਰੇ ਨਾਹੀ**। ਘਰ ਦੀ ਖਬਰਿ ਲਹੈ ਨਾਹੀ। ਘਰ ਦੇ ਆਦਮੀ ਆਖਨਿ ਜੋ° ਅਜੁ ਕਲਿ ਫਕੀਰਾ ਨਾਲਿ ਉਠਿ ਜਾਂਦਾ ਹੈ।

## ਸਾਖੀ ੪

## (ਖੇਤ ਹਰਿਆ)

ਤਬਿ ਆਗਿਆ ਪਰਮੇਸਰ ਕੀ ਹੋਈ, ਜੋ ਇਕ ਦਿਨਿ ਕਾਲੂ ਕਹਿਆ ਨਾਨਕੁ°, ਇਹੁ ਮਹੀ ਘਰ ਦੀਆ ਹੈਨਿ, ਤੂ° ਚਰਾਇ ਲਿਆਉ। ਤਬਿ ਗੁਰੂ ਨਾਨਕ ਮਹੀ ਲੈ ਕਰਿ ਬਾਹਰਿ ਗਇਆ। °ਜਾ ਗਇਆ° ਤਾ ਚਰਾਇ ਘਿੰਨਿ ਆਇਆ। ਫਿਰਿ° ਅਗਲੈ ਦਿਨਿ ਗਇਆ ਤਾ ਮਹੀ ਛੋਡਿ ਕਰਿ ਕਣਕ ਦੇ ਬੰਨੈ ਪੈ ਸੁਤਾ। ਤਬ ਮਹੀ ਜਾਇ ਕਣਕ ਨੂ ਪਈਆ, ਕਣਕ ਉਜਾੜਿ ਦੂਰਿ ਕੀਤੀ। ਤਬਿ ਇਕੁ ਭਟੀ ਥਾ ਕਣਕ [43]ਦਾ ਖਾਵਦ,[43] ਉਹੁ ਆਇ ਗਇਆ। ਉਨਿ ਭਟੀ ਕਹਿਆ —ਭਾਈਆ ਵੇ, ਤੈ ਜੋ ਖੇਤੁ ਉਜਾੜਿਆ ਸੋ ਕਿਉ ਉਜਾੜਿਆ ਹੈ**। ਇਸੁ ਉਜਾੜੇ ਦਾ ਜਬਾਬੁ ਦੇਹਿ। ਤਬਿ ਗੁਰੂ ਨਾਨਕ ਕਹਿਆ— ਭਾਈਆ ਵੇ, ਤੇਰਾ ਕੁਛੁ ਨਾਹੀ ਉਜਾੜਿਆ। ਕਿਆ ਹੋਇਆ ਜੇ ਕਿਨੈ ਮਹਿ **ਇਸ ਮਹਿ** ਮੂਹੁ ਪਾਇਆ ਹੈ**, ਖੁਦਾਇ ਇਸੈ ਵਿਚਿ ਬਰਕਤਿ ਘਤਸੀ। ਤਾ ਭੀ ਉਹੁ ਰਹੇ

ਨਾਹੀ। ਗੁਰੂ ਨਾਨਕ ਨਾਲਿ ਲਗਾ ਝਗੜਣਿ। ਤਬਿ ਗੁਰੂ ਨਾਨਕੁ ਅਤੇ ਭਟੀ ਦੋਵੇ** ਝਗੜਦੇ ਝਗੜਦੇ ਰਾਇ ਬੁਲਾਰ ਦੇ** ਪਾਸਿ ਆਇ ਖੜੇ ਹੋਏ। ਤਬਿ ਰਾਇ ਬੁਲਾਰ ਕਹਿਆ – ਜੋ** ਏਹੁ ਦੇਵਾਨਾ ਹੈ, ਤੁਸੀ ਕਾਲੂ ਨੂ ਸਦਾਇਹੁ। ਤਬਿ ਕਾਲੂ ਨੂੰ° ਸਦਾਇਆ[44]। ਤਬਿ ਰਾਇ ਬੁਲਾਰਿ ਕਹਿਆ – ਕਾਲੂ, ਇਸ ਪੁਤ੍ਰ ਨੋ ਸਮਝਾਇਦਾ ਕਿਉ ਨਾਹੀ ਜੋ ਪਰਾਈ ਖੇਤੀ ਉਜਾੜਿ ਆਇਆ ਹੈ। ਭਲਾ ਦਿਵਾਨਾ ਕਰਿ ਛੋਡਿਆ ਹੀ। ਭਾਈ ਵੇ ਜਾਹਿ** ਇਹੁ ਉਜਾੜਾ ਭਰਿ ਦੇਹਿ, ਨਾਹੀ ਤਾ ਏਹੁ ਤੁਰਕਾ ਪਾਸਿ ਖੜਾ ਹੋਸੀ। ਤਬਿ ਕਾਲੂ ਕਹਿਆ – ਜੀਉ, ਮੈ ਕਿਆ ਕਰੀ, ਏਹੁ ਅਜੇ ਭੀ ਦਿਵਾਨਾ ਫਿਰਦਾ ਹੈ। ਤਬਿ ਰਾਇ ਬੁਲਾਰਿ ਆਖਿਆ – ਕਾਲੂ, ਮੈ ਤੇਰੇ ਤਾਈ ਗੁਨਾਹੁ ਬਖਸਿਆ, ਪਰੁ ਤੂ° ਇਸ ਦਾ ਉਜਾੜਾ ਭਰਿ ਦੇਹਿ। ਤਬਿ ਗੁਰੂ ਨਾਨਕ ਆਖਿਆ– [45]ਜਾਇ ਦੇਖਹੁ, ਉਥੈ[45] ਕੁਛੁ ਨਾਹੀ ਉਜੜਿਆ।

ਤਬਿ ਭਟੀ ਕਹਿਆ – ਜੀ, ਮੇਰਾ ਖੇਤੁ ਉਜਾੜਿਆ ਹੈ, ਮੈ ਮੁਠਾ ਹਾ, ਮੇਰਾ ਤਪਾਵਸੁ ਕਰਿ, ਨਾਹੀ ਤਾ ਮੈ ਤੁਰਕਾ ਪਾਸਿ ਵੈਦਾ ਹਾ। ਤਬਿ ਗੁਰੂ ਨਾਨਕ ਆਖਿਆ – ਦੀਵਾਨ ਸਲਾਮਤਿ, ਜੇ ਹਿਕੁ ਪਠਾ ਰੜਿਕਿਆ** ਟੂਕਿਆ ਹੋਵੈ, ਤਾ°ਜਬਾਬੁ ਕਰਣਾ°, ਤੂ[46] ਆਪਣਾ ਆਦਮੀ ਭੇਜਿ ਕਰਿ ਦੇਖਹੁ। ਤਬਿ ਰਾਇ ਬੁਲਾਰਿ ਆਪਣੇ [47]ਪਿਆਦੇ[48] ਭੇਜੇ। ਜੋ ਉਹਾ ਆਦਮੀ** ਜਾਵਨਿ[49] ਤਾ **ਖੇਤੀ ਸਭ** ਸਬੂਤੁ ਖੜੀ ਹੈ, [50]ਹਿਕੁ ਪਠਾ ਟੂਕਿਆ ਨਾਹੀ[50]। ਤਬਿ ਬਾਬੇ ਸਬਦੁ ਉਚਾਰਨਿ** ਕੀਤਾ। ਰਾਗੁ ਸੂਹੀ ਵਿਚ **ਮ. ੧**–

*ਜੋਗੀ ਹੋਵੈ ਜੋਗਵੈ ਭੋਗੀ ਹੋਵੈ ਖਾਇ।*
*ਤਪੀਆ ਹੋਵੈ ਤਪੁ ਕਰੈ ਤੀਰਥਿ ਮਲਿ ਮਲਿ ਨਾਇ।੧।*
*ਤੇਰਾ ਸਦੜਾ ਸੁਣੀਜੈ ਭਾਈ ਜੇ ਕੋ ਬਹੈ ਅਲਾਇ।੧ ਰਹਾਉ।*
*ਜੈਸਾ ਬੀਜੈ ਸੋ ਲੁਣੇ ਜੋ ਖਟੇ ਸੁ ਖਾਇ।*
*ਅਗੈ ਪੁਛ ਨ ਹੋਵਈ ਸਣੁ ਨੀਸਾਣੈ ਜਾਇ।੨।*
*ਤੈਸੋ ਜੈਸਾ ਕਾਢੀਐ ਜੈਸੀ ਕਾਰਿ ਕਮਾਇ।*
*ਜੋ ਦਮੁ ਚਿਤਿ ਨ ਆਵਈ ਸੋ ਦਮੁ ਬਿਰਥਾ ਜਾਇ।੩।*
*ਇਹੁ ਤਨੁ ਵੇਚੀ ਬੈ ਕਰੀ ਜੇ ਕੋ ਲਏ ਵਿਕਾਇ।*
*ਨਾਨਕ ਕੰਮਿ ਨ ਆਵਈ ਜਿਤੁ ਤਨਿ ਨਾਹੀ ਸਚਾ ਨਾਉ।੪।੫।੭।*[51]

ਤਬਿ ਰਾਇ ਬੁਲਾਰਿ ਉਸ ਭਟੀ ਕਉ ਝੂਠਾ ਕੀਤਾ। ਗੁਰੂ ਨਾਨਕ ਅਤੇ ਕਾਲੂ ਦੋਵੇ ਘਰਿ ਆਏ।

## ਸਾਖੀ ੫
### (ਬ੍ਰਿਛ ਦੀ ਛਾਂ ਨ ਫਿਰੀ)

ਤਬ ਆਗਿਆ ਪਰਮੇਸਰ ਕੀ ਹੋਈ, ਜੋ ਗੁਰੂ ਨਾਨਕ ਦੇ ਘਰਿ [52]ਦੁਇ ਬੇਟੇ[52] ਹੋਏ–ਲਖਮੀ ਦਾਸੁ ਅਤੇ ਸਿਰੀ ਚੰਦੁ। ਪਰੁ ਬਾਬੇ ਦੀ ਉਦਾਸੀ ਮਿਟੈ **ਨਾਹੀ। ਗੁਰੂ

ਨਾਨਕੁ ਰੁਖੀ ਬਿਰਖੀ ਜਾਇ ਉਦਾਸੁ ਰਹੈ**। ਤਬਿ ਇਕੁ ਦਿਨਿ ਗੁਰੂ ਬਾਬਾ ਨਾਨਕੁ ਜਾਇ ਕਰਿ ਬਾਗ ਵਿਚਿ ਆਇ** ਸੁਤਾ। ਫਿਰਿ ਦਿਨੁ ਲਥਾ, ਉਠੈ ਨਾਹੀ। ਤਬਿ ਰਾਇ ਬੁਲਾਰਿ ਦੇਵ** ਭਟੀ ਸਿਕਾਰਿ ਚੜਿਆ ਥਾ। ਆਵਦਾ ਆਵਦਾ ਜਬਿ ਬਾਗ ਵਿਚਿ ਆਵੈ,[53] ਤਾ ਕੋਈ ਦਰਖਤ ਹੇਠਿ ਸੁਤਾ ਪਇਆ ਹੈ। ਪਰੁ ਜਾ ਦੇਖੈ ਤਾ ਹੋਰਨਾ ਦਰਖਤਾ ਦਾ ਛਾਇਆ,[54] ਚਲਿ ਗਇਆ ਹੈ ਅਰੁ ਇਸ ਦਰਖਤ ਦਾ ਪੜਛਾਵਾ[54] ਖੜਾ ਹੈ। ਤਬਿ[55] ਰਾਇ ਬੁਲਾਰ ਆਖਿਆ, ਇਸ ਨੂ ਉਠਾਉ। ਜਬਿ [56]ਉਠਿਆ, ਦੇਖੈ ਤਾ ਕਾਲੂ[56] ਦਾ ਪੁਤ੍ਰ ਹੈ। ਤਬ* ਰਾਇ ਬੁਲਾਰ ਆਖਿਆ—ਯਾਰੋ, ਕਲ ਵਾਲੀ ਭੀ ਗਲ ਡਿਠੀ ਹੈ** ਅਰੁ ਏਹੁ ਭੀ ਵੇਖੋ। ਏਹੁ ਖਾਲੀ ਨਾਹੀ। ਤਬਿ ਭਟੀ ਰਾਇ ਬੁਲਾਰਿ° ਘਰਿ ਆਇਆ। ਆਇ ਕਰਿ ਕਾਲੂ ਨੂ ਸਦਾਇਆ।[57] ਅਰੁ° ਆਖਿਆ [58]ਕਾਲੂ, ਮਤੁ ਇਸੁ ਪੁਤ੍ਰ ਨੋ ਫਿਟੂ ਮਰੁ ਦੇਦਾ ਹੋਵੈ। ਏਹੁ ਮਹਾ ਪੁਰਖੁ ਹੈ। ਇਸ ਦਾ ਸਦਕਾ ਮੇਰਾ ਸਹਰੁ ਵਸਦਾ ਹੈ। ਕਾਲੂ ਤੂ ਭੀ ਨਿਹਾਲੁ ਹੋਆ** ਹੈ ਅਤੇ ਮੈ ਭੀ ਨਿਹਾਲੁ ਹੋਆ[59], *ਜਿਸੁ ਦੇ ਸਹਰ ਵਿਚਿ ਏਹੁ ਪੈਦਾ ਹੋਆ ਹੈ*। ਤਬਿ ਕਾਲੂ ਆਖਿਆ — ਖੁਦਾਇ ਕੀਆ ਗਲਾ ਖੁਦਾਇ ਹੀ° ਜਾਣੈ। ਕਾਲੂ ਘਰਿ ਆਇਆ।

## ਸਾਖੀ ੬

### (ਖੇਤੀ, ਵਣਜ, ਸਉਦਾਗਰੀ, ਚਾਕਰੀ)

ਤਬਿ ਗੁਰੂ ਨਾਨਕ[60] ਫਕੀਰਾ ਨਾਲਿ ਮਜਲਸ ਕਰੈ। ਹੋਰੁ ਕਿਸੈ ਨਾਲਿ ਗਲ ਕਰੈ ਨਾਹੀ। ਤਬਿ ਸਭੁ ਪਰਵਾਰੁ ਦੁਖਿਆ। ਆਖਨਿ ਏਹੁ ਕਮਲਾ ਹੋਆ ਹੈ°। ਤਬਿ ਗੁਰੂ ਨਾਨਕ ਕੀ ਮਾਤਾ ਆਈ। ਉਸਿ ਆਖਿਆ — ਬੇਟਾ, ਤੁਧੁ ਫਕੀਰਾ ਨਾਲਿ ਬੈਠਿਆ ਸਰਦੀ ਨਾਹੀ। ਤੈਨੋ ਘਰੁ ਬਾਰੁ ਹੋਆ, ਧੀਆ ਪੁਤ੍ਰ ਹੋਏ, ਕੁਛੁ* ਰੁਜਗਾਰੁ ਭੀ ਕਰਿ। ਨਿਤ ਨਿਤ ਭਲੇਰੀਆ ਗਲਾ ਛਡੁ, ਅਸਾਨੂ ਲੋਕ ਹਸਦੇ ਹੈਨਿ, ਜੁ ਕਾਲੂ ਦਾ ਪੁਤ੍ਰ ਮਖਟੂ ਹੋਇਆ ਹੈ°।

ਜਾ ਇਹੁ ਗਲਾ ਮਾਤਾ ਆਖੀਆ, ਪਰੁ ਗੁਰੂ ਨਾਨਕ ਦੇ ਦਿਲਿ ਕਾਈ ਨ ਲਗੀ। ਫਿਕਰਵਾਨੁ ਹੋਇ ਕਰਿ ਪੈ ਰਹਿਆ, ਬੋਲੈ ਕਿਸੈ ਨਾਲਿ ਨਾਹੀ। ਜਿਉ ਪਇਆ, ਤਿਉ ਦਿਹਾੜੇ ਚਾਰਿ ਗੁਦਰਿ ਗਏ। ਜਬਿ ਮਲਿ ਚੁਕੀ ਤਬਿ ਬਾਬੇ ਦੀ ਇਸਤ੍ਰੀ ਸਸੁ ਪਾਸਿ ਆਈ। ਉਨਿ ਆਖਿਆ —ਸਸੂ, ਤੂ ਕਿਹਾ[61] ਬੈਠੀ ਹੈ। ਜਿਸ ਦਾ ਪੁਤ੍ਰ ਪਇਆ ਚਉਥਾ ਦਿਹਾੜਾ[62] ਹੋਆ ਹੈ*, ਖਾਦਾ ਪੀਦਾ ਕੁਛੁ ਨਾਹੀ। ਤਬਿ ਮਾਤਾ ਆਈ, ਉਨਿ ਆਖਿਆ— ਬੇਟਾ, ਤੁਧਿ ਪਇਆ ਬਣਦੀ ਨਾਹੀ, ਕੁਛੁ ਖਾਹਿ ਪੀਉ, ਖੇਤੀ ਪਤੀ ਦੀ ਸਾਰ ਲਹੁ, ਕੁਛੁ ਰੁਜਗਾਰ ਦੀ ਖਬਰ ਲਹੁ, ਤੇਰਾ ਸਾਰਾ ਕੁਟੰਬੁ ਦਿਲਗੀਰ ਰਹਦਾ* ਹੈ। ਅਤੇ ਬੇਟਾ ਜੁ ਤੁਧੁ ਨਾਹੀ ਭਾਉਦਾ ਤਾ* ਨ ਕਰਿ, ਅਸੀ ਤੈਨੋ [63]ਕਿਛੁ ਨਾਹੀ[63] ਆਖਦੇ, ਤੂ ਫਿਕਰਵਾਨੁ ਕਿਉ ਹੈ। ਤਬਿ ਕਾਲੂ ਨੂ ਖਬਰਿ ਹੋਈ। ਤਾ° ਕਾਲੂ ਆਖਿਆ— ਬਚਾ, ਅਸੀ ਤੈਨੂ ਕਿਆ ਆਖਦੇ ਹਾ, ਪਰੁ ਰੁਜਗਾਰੁ ਕੀਤਾ ਭਲਾ ਹੈ। ਜੋ ਖਤ੍ਰੀਆ ਦਿਆ ਪੁਤ੍ਰਾ ਪਾਸਿ ਪੰਜੀਹੇ ਹੋਦੇ ਹੈਨਿ ਤਾ ਰੁਜਗਾਰੁ ਕਰਦੇ ਹੈਨਿ[64], ਰੁਜਗਾਰੁ[65] ਕੀਤਾ ਭਲਾ

ਹੈ। ਬੇਟਾ, ਅਸਾਡੀ ਖੇਤੀ ਬਾਹਰਿ ਪਕੀ** ਖੜੀ ਹੈ ਅਰੁ[66] ਤੂ ਉਜਾੜਿ ਨਾਹੀ, ਕਿਵਹੁ ਜੇ**[0]ਵਿਚਿ ਖਲਾ ਹੋਵੈ ਤਾ ਆਖਨਿ, ਜੋ[0] ਕਾਲੂ ਕਾ ਪੁਤ੍ਰ ਭਲਾ ਹੋਆ ਹੈ[0]। ਬੇਟਾ, ਖੇਤੀ ਖਸਮਾ ਸੇਤੀ। ਤਬਿ ਗੁਰੂ ਨਾਨਕ ਬੋਲਿਆ—ਪਿਤਾ ਜੀ, ਅਸਾ ਨਵੇਕਲੀ ਖੇਤੀ ਵਾਹੀ ਹੈ, ਸੋ ਅਸੀ ਤਕੜੀ ਰਖਦੇ ਹੈ। ਅਸਾ ਹਲੁ ਵਾਹਿਆ ਹੈ, ਬੀਉ ਪਾਇਆ ਹੈ, ਵਾੜਿ[67] ਕੀਤੀ ਹੈ, ਅਠੇ ਪਹਰਿ ਖੜੇ ਰਹਦੇ ਹਾ[68]। ਪਿਤਾ ਜੀ, ਅਸੀ** ਆਪਨੀ ਖੇਤੀ [69]ਸੰਭਾਲ ਸਕਦੇ ਨਾਹੀ[69], ਪਰਾਈ ਦੀ ਸਾਰ ਕਿਆ ਜਾਣਹਿ।

ਤਬਿ ਕਾਲੂ ਹੈਰਾਨੁ ਹੋਇਆ। ਆਖਿਓਸੁ—ਵੇਖੋ ਲੋਕੋ[70], ਇਹੁ ਕਿਆ ਆਖਦਾ ਹੈ। ਤਬਿ ਕਾਲੂ ਆਖਿਆ—ਤੈ[71] ਨਵੇਕਲੀ ਖੇਤ ਕਦਿ ਵਾਹੀ ਹੈ। ਕਮਲੀਆ ਗਲਾ ਛਡਿ ਅਗੈ ਅਗੇਰੈ। ਪਰੁ ਜੇ ਤੁਧੁ ਭਾਵਸੀ ਤਾ ਅਗਲੀ[72] ਫਸਲ ਤੈਨੂੰ ਨਵੇਕਲੀ ਖੇਤੀ ਵਾਹਿ ਦੇਸਾਹੇ। ਦੇਖਾ ਤੂ ਕਿਉ ਕਰਿ ਪਕਾਇ ਖਾਵਸੀ। ਤਬਿ ਗੁਰੂ ਨਾਨਕ ਆਖਿਆ—ਪਿਤਾ ਜੀ, ਅਸਾ ਖੇਤੀ ਹੁਣਿ ਵਾਹੀ ਹੈ ਅਤੇ ਭਲੀ ਜਮੀ ਹੈ।[73]ਦਿਸਨਿ ਪਾਸਨਿ[73] ਭਲੀ ਹੈ। ਤਬਿ ਕਾਲੂ ਆਖਿਆ—ਬਚਾ, ਅਸਾ ਤੇਰੀ ਖੇਤੀ ਡਿਠੀ ਕਾਈ** ਨਾਹੀ। ਤੂ ਕਿਆ ਆਖਦਾ ਹੈ। ਤਬਿ ਗੁਰੂ ਨਾਨਕ ਆਖਿਆ— ਪਿਤਾ ਜੀ, ਅਸਾ ਏਹੁ ਖੇਤ੍ਰੀ ਵਾਹੀ ਹੈ, ਜੋ ਤੂ ਸੁਣੇਗਾ। ਤਬਿ ਬਾਬੇ ਨਾਨਕ ਹਿਕੁ ਸਬਦੁ ਉਠਾਇਆ। ਰਾਗੁ ਸੋਰਠਿ **ਵਿਚ ਮ. ੧। ਸਬਦ**—

*ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ।*
*ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ।*
*ਭਾਉ ਕਰਮੁ ਕਰਿ ਜੰਮਸੀ ਸੇ ਘਰ ਭਾਗਠ ਦੇਖੁ ।੧।*
*ਬਾਬਾ ਮਾਇਆ ਸਾਥਿ ਨ ਹੋਇ।*
*ਇਨਿ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ ।ਰਹਾਉ ।*[4]

ਤਬਿ ਫਿਰਿ ਕਾਲੂ ਬੋਲਿਆ, ਆਖਿਓਸੁ—ਬਚਾ[0], ਤੂ ਹਟਿ ਬਹੁ। ਅਸਾਡੀ ਖੇਤੀ ਹਟੁ ਹੈ। ਤਬਿ ਫਿਰਿ ਗੁਰੂ ਨਾਨਕ ਦੂਜੀ ਪਉੜੀ ਆਖੀ[75]—

*ਹਾਣੁ ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ।*
*ਸੁਰਤਿ ਸੋਚ ਕਰਿ ਭਾਂਡਸਾਲ ਤਿਸੁ ਵਿਚਿ ਤਿਸ ਨੋ ਰਖੁ।*
*ਵਣਜਾਰਿਆ ਸਿਉ ਵਣਜੁ ਕਰਿ ਲੈ ਲਾਹਾ ਮਨਿ ਹਸੁ ।੨ ।*[4]

ਤਬਿ ਫਿਰ ਕਾਲੂ ਕਹਿਆ—ਬਚਾ, ਜੇ ਤੂ ਹਟਿ ਨਾਹੀ ਬਹਦਾ ਤਾ ਘੋੜੇ ਲੈ ਕਰਿ ਸਉਦਾਗਰੀ ਕਰਿ। ਤੇਰਾ ਆਤਮਾ ਉਦਾਸੁ ਹੈ, ਤੂ ਰੁਜਗਾਰੁ ਭੀ ਕਰਿ ਅਤੇ ਪਰਦੇਸੁ ਭੀ ਦੇਖੁ। ਅਤੇ ਅਸੀ ਭੀ ਆਖਹਿ ਜੋ ਰੁਜਗਾਰ ਗਇਆ ਹੈ, ਹੁਣਿ ਆਵਦਾ ਹੈ। ਤਬਿ ਗੁਰੂ ਨਾਨਕ ਤੀਜੀ ਪਉੜੀ ਆਖੀ—

*ਸੁਣਿ ਸਾਸਤ ਸਉਦਾਗਰੀ ਸਤੁ ਘੋੜੇ ਲੈ ਚਲੁ।*
*ਖਰਚੁ ਬੰਨੁ ਚੰਗਿਆਈਆ ਮਤੁ ਮਨ ਜਾਣਹਿ ਕਲੁ।*
*ਨਿਰੰਕਾਰ ਕੈ ਦੇਸਿ ਜਾਹਿ ਤਾ ਸੁਖਿ ਲਹਹਿ ਮਹਲੁ ।੩ ।*[4]

ਤਬਿ ਫਿਰ ਕਾਲੂ ਆਖਿਆ — ਨਾਨਕ, ਅਸਾ ਤੇ[76] ਤੂ ਗਇਆ ਹੈ, ਪਰ ਤੂ ਜਾਇ ਚਾਕਰੀ ਕਰਿ। ਅਤੇ ਦਉਲਤ ਖਾਨ ਦਾ ਮੋਦੀ ਤੇਰਾ ਬਹਣੋਈਆ ਹੈ, ਓਹੁ° ਚਾਕਰੀ ਕਰਦਾ ਹੈ। ਤੂ ਭੀ ਜਾਇ ਉਸਿ** ਜੈ ਰਾਮ ਨਾਲਿ ਚਾਕਰੀ ਕਰਿ, ਮਤੁ ਤੇਰਾ ਆਤਮਾ ਉਥੇ ਟਿਕੈ। ਅਸਾ ਤੇਰਾ ਖਟਣ ਛੋਡਿਆ ਹੈ। ਬੇਟਾ, ਜੇ ਤੂ ਉਦਾਸੁ ਹੋਇ ਕਰਿ ਵੈਸੀ[77] ਤਾ ਸਭ ਕੋਈ ਆਖਸੀ ਜੋ ਕਾਲੂ ਦਾ ਪੁਤ੍ਰ ਫਕੀਰੁ ਹੋਇ ਗਇਆ, ਲੋਕੁ ਮੇਹਣੇ ਦੇਸਨਿ। ਤਬਿ ਗੁਰੂ ਨਾਨਕ ਚਉਥੀ ਪਉੜੀ ਆਖੀ—

*ਲਾਇ ਚਿਤੁ ਕਰਿ ਚਾਕਰੀ ਮੰਨਿ ਨਾਮੁ ਕਰਿ ਕੰਮੁ।*
*ਬੰਨੁ ਬਦੀਆ ਕਰਿ ਧਾਵਣੀ ਤਾ ਕੋ ਆਖੈ ਧੰਨੁ।*
*ਨਾਨਕ ਵੇਖੈ ਨਦਰਿ ਕਰਿ ਚੜੈ ਚਵਗਣਿ ਵੰਨੁ ॥੪॥੨॥*[4]

ਤਬਿ [78]ਫਿਰਿ ਬਾਬਾ ਬੋਲਿਆ, ਆਖਿਓਸੁ[78] — ਪਿਤਾ ਜੀ ਖੇਤੀ ਬੀਜੀ ਸੁਣੀਓ[79]। ਪਿਤਾ ਜੀਉ, ਅਸਾਡੀ ਖੇਤੀ ਬੀਜੀ** ਖਰੀ ਜੰਮੀ ਹੈ, **ਖਰੀ ਬੇਸੁਮਾਰਿ ਜੰਮੀ ਹੈ**। ਅਸਾ ਇਸ ਖੇਤੀ ਦਾ ਇਤਨਾ ਆਸਰਾ ਹੈ, ਜੋ ਹਾਸਲੁ ਦੀਵਾਨ ਕਾ ਸਭ° ਉਤਰੇਗਾ ਅਤੇ ਫਕੀਰ ਭਿਰਾਉ ਭਾਈ ਸਭ ਕੋ ਵਰਸਾਵੇਗਾ। ਜਿਸੁ ਸਾਹਿਬ ਦੀ ਮੈ ਕਿਰਸਾਣੀ ਵਾਹੀ ਹੈ, ਸੋ ਮੇਰਾ ਬਹੁਤੁ ਖਸਮਾਨਾ ਕਰਦਾ ਹੈ। ਜਿਸਿ ਦਿਨ ਦੀ ਉਸ ਦੇ ਨਾਲਿ ਬਣੀ ਹੈ, ਤਿਸ ਦਿਨ ਦਾ* ਬਹੁਤੁ ਖੁਸੀ ਰਹਦਾ ਹਾਂ। ਜੋ ਕੁਛ ਮੰਗਦਾ ਹਾ ਸੋ ਦੇਦਾ ਹੈ। ਪਿਤਾ ਜੀ, [80]ਅਸਾ ਏਵਡੁ ਸਾਹਿਬੁ ਟੋਲਿ ਲਧਾ ਹੈ[80]। ਸਉਦਾਗਰ ਚਾਕਰੀ ਹਟੁ ਪਟਣੁ ਸਭੁ ਸਉਪਿ ਛਡਿਆ ਹੈਸੁ। ਤਬਿ ਕਾਲੂ ਹੈਰਾਨੁ ਹੋਇ ਗਇਆ, ਆਖਿਓਸੁ— ਬੇਟਾ, ਤੇਰਾ ਸਾਹਿਬੁ ਅਸਾ° ਡਿਠਾ ਸੁਣਿਆ ਕੁਛੁ** ਨਾਹੀ। ਤਬਿ ਗੁਰੂ ਨਾਨਕ ਆਖਿਆ—ਮੇਰਾ ਸਾਹਿਬੁ ਜਿਨਾ ਡਿਠਾ ਹੈ, ਤਿਨਾ ਸਲਾਹਿਆ ਹੈ। ਤਬਿ ਗੁਰੂ ਨਾਨਕ ਹਿਕੁ ਸਬਦੁ ਉਠਾਇਆ। ਰਾਗੁ ਆਸਾ ਵਿਚ **ਮ: ੧। ਸਬਦੁ**—

*ਸੁਣਿ ਵਡਾ ਆਖੈ ਸਭੁ ਕੋਈ। ਕੇਵਡੁ ਵਡਾ ਡੀਠਾ ਹੋਈ।*
*ਕੀਮਤਿ ਪਾਇ ਨ ਕਹਿਆ ਜਾਇ। ਕਹਣੈ ਵਾਲੇ ਤੇਰੇ ਰਹੇ ਸਮਾਇ ॥੧॥*
*ਵਡੇ ਮੇਰੇ ਸਾਹਿਬਾ ਗਹਿਰ ਗੰਭੀਰਾ ਗੁਣੀ ਗਹੀਰਾ।*
*ਕੋਈ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ ॥੧॥ ਰਹਾਉ॥*
*ਸਭਿ ਸੁਰਤੀ ਮਿਲਿ ਸੁਰਤਿ ਕਮਾਈ। ਸਭਿ ਕੀਮਤਿ ਮਿਲਿ ਕੀਮਤਿ ਪਾਈ।*
*ਗਿਆਨੀ ਧਿਆਨੀ ਗੁਰ ਗੁਰਹਾਈ। ਕਹਣੁ ਨ ਜਾਈ ਤੇਰੀ ਤਿਲੁ ਵਡਿਆਈ ॥੨॥*
*ਸਭਿ ਸਤ ਸਭਿ ਤਪ ਸਭਿ ਚੰਗਿਆਈਆ। ਸਿਧਾ ਪੁਰਖਾ ਕੀਆ ਵਡਿਆਈਆ।*
*ਤੁਧੁ ਵਿਣੁ ਸਿਧੀ ਕਿਨੈ ਨ ਪਾਈਆ। ਕਰਮਿ ਮਿਲੈ ਨਾਹੀ ਠਾਕਿ ਰਹਾਈਆ ॥੩॥*
*ਆਖਣਿ ਵਾਲਾ ਕਿਆ ਬੇਚਾਰਾ। ਸਿਫਤੀ ਭਰੇ ਤੇਰੇ ਭੰਡਾਰਾ।*
*ਜਿਸੁ ਤੂ ਦੇਹਿ ਤਿਸੈ ਕਿਆ ਚਾਰਾ। ਨਾਨਕ ਸਚੁ ਸਵਾਰਣਹਾਰਾ ॥੪॥੧॥*[81]

ਤਬਿ ਫਿਰਿ ਕਾਲੂ ਕਹਿਆ — ਏਹ ਗਲਾ ਛਡਿ, ਲੋਕਾ ਦਾ ਮਾਰਗੁ ਪਕੜੁ। ਕਿਰਤਿ ਬਿਨਾ ਜੀਵਣੁ ਥੋੜਾ ਹੈ। ਤਬਿ ਫਿਰਿ ਬਾਬਾ ਨਾਨਕੁ ਚੁਪ ਕਰ ਰਹਿਆ। ਕਾਲੂ

ਉਠਿ ਗਇਆ, ਜਾਇ ਕਿਰਤਿ ਲਗਾ। ਆਖਿਓਸੁ — ਏਹੁ ਅਸਾਡੇ [82]ਕੰਮੇ ਕਾਜੇ[82] ਗਇਆ। ਪਰੁ ਬਾਰਹੁ ਖੇਤੀ ਉਜੜੇ ਨਾਹੀ। ਤਬਿ ਮਾਤਾ ਆਈ। ਆਇ ਕਰਿ ਲਗੀ ਉਪਦੇਸਨਿ। ਆਖਿਓਸੁ— ਬੇਟਾ, ਤੂ ਚਾਰਿ ਦਿਨ ਨਾਉ ਬਿਸਾਰਿ ਦੇਹਿ ਅਤੇ ਉਠਿ ਖੜਾ ਹੋਹੁ। ਕਪੜੇ ਲਾਇ ਗਲੀ ਕੂਚੇ ਫਿਰੁ, ਜੋ ਲੋਕਾ ਦਾ ਵੇਸਾਹੁ ਹੋਵੈ। ਸਭਿ ਕੋਈ ਆਖੈ ਜੋ ਕਾਲੂ ਦਾ ਪੁਤ੍ਰ ਚੰਗਾ ਹੋਆ। ਤਬਿ ਬਾਬਾ ਬੋਲਿਆ ਸਬਦੁ ਰਾਗੁ ਆਸਾ **ਵਿਚਿ ਮ. ੧। ਸਬਦੁ**—

*ਆਖਾ ਜੀਵਾ ਵਿਸਰੈ ਮਰਿ ਜਾਉ। ਆਖਣਿ ਅਉਖਾ ਸਾਚਾ ਨਾਉ।*
*ਸਾਚੇ ਨਾਮ ਕੀ ਲਾਗੈ ਭੂਖ। ਉਤੁ ਭੂਖੈ ਖਾਇ ਚਲੀਅਹਿ ਦੂਖ।੧।*
*ਸੋ ਕਿਉ ਵਿਸਰੈ ਮੇਰੀ ਮਾਇ। ਸਾਚਾ ਸਾਹਿਬੁ ਸਾਚੈ ਨਾਇ।੧ ਰਹਾਉ।*
*ਸਾਚੇ ਨਾਮ ਕੀ ਤਿਲੁ ਵਡਿਆਈ। ਆਖਿ ਥਕੇ ਕੀਮਤਿ ਨਹੀ ਪਾਈ।*
*ਜੇ ਸਭਿ ਮਿਲਿ ਕੈ ਆਖਣਿ ਪਾਹਿ। ਵਡਾ ਨ ਹੋਵੈ ਘਾਟਿ ਨ ਜਾਇ।੨।*
*ਨਾ ਓਹੁ ਮਰੈ ਨ ਹੋਵੈ ਸੋਗੁ। ਦੇਦਾ ਰਹੈ ਨ ਚੂਕੈ ਭੋਗੁ।*
*ਗੁਣੁ ਏਹੋ ਹੋਰੁ ਨਾਹੀ ਕੋਇ। ਨਾ ਕੋ ਹੋਆ ਨਾ ਕੋ ਹੋਇ।੩*
*ਜੇਵਡੁ ਆਪਿ ਤੇਵਡ ਤੇਰੀ ਦਾਤਿ। ਜਿਨਿ ਦਿਨੁ ਕਰਿ ਕੈ ਕੀਤੀ ਰਾਤਿ।*
*ਖਸਮੁ ਵਿਸਾਰਹਿ ਤੇ ਕਮਜਾਤਿ। ਨਾਨਕ ਨਾਵੈ ਬਾਝੁ ਸਨਾਤਿ।੪।੨।*[83]

ਤਬਿ ਮਾਤਾ ਉਠਿ ਗਈ, ਜਾਇ ਖਬਰਿ ਕੀਤੀ ਪਰਵਾਰ ਵਿਚਿ। ਤਬਿ ਸਾਰਾ ਪਰਵਾਰੁ ਸਭੁ ਕੁਟੰਬੁ ਵੇਦੀਆ ਕਾ ਲਗਾ ਝੂਰਣ। ਆਖਣ ਲਗਾ —ਜੋ ਵਡਾ ਹੈਫੁ ਹੋਆ ਜੋ ਕਾਲੂ ਦਾ ਪੁਤ੍ਰ ਦਿਵਾਨਾ ਹੋਆ।

## ਸਾਖੀ ੭
## (ਵੈਦ)

ਤਬਿ ਫਿਰਿ ਬਾਬਾ ਨਾਨਕੁ ਮਹੀਨੇ ਤਿਨਿ ਤਾਈ** [84]ਪੀਵੈ ਖਾਵੈ[84] ਕਿਛੁ ਨਾਹੀ। ਅੰਦਰਿ ਚੁਪ ਕਰਿ ਪੈ° ਰਹਿਆ[85]। ਸਾਰਾ ਪਰਵਾਰ ਵੇਦੀਆ ਕਾ ਉਦਰਿਆ। ਸਭੇ ਲਗੇ ਆਖਣਿ — ਕਾਲੂ ਤੂ ਕਿਆ ਬੈਠਾ ਹੈ, ਜਿਸ ਦਾ ਪੁਤ੍ਰ ਪਇਆ ਹੈ। ਤੂ ਕੋਈ ਵੈਦੁ ਸਦਿ ਲੈ ਕੁਛੁ ਦਾਰੂ ਕਰਿ। ਕਿਆ ਜਾਪੈ ਕਖੇ ਦੇ ਓਲੇ ਲਖੁ ਹੈ। ਤੇਰਾ ਪੁਤ੍ਰ ਚੰਗਾ ਹੋਵੈਗਾ, ਤਾ ਪੰਜੀਹੋ ਕਿਤੜੇ ਹੋਵਨਿਗੇ। ਤਬਿ ਕਾਲੂ ਉਠਿ ਖੜਾ ਹੋਆ। ਜਾਇ ਕਰਿ ਵੈਦੁ ਸਦਿ ਘਿੰਨਿ ਆਇਆ। ਤਬਿ ਵੈਦੁ ਆਇ ਖੜਾ ਹੋਆ। ਤਬਿ ਗੁਰੂ ਨਾਨਕ ਦੀ ਬਾਹ ਪਕੜਨਿ[86] ਲਗਾ ਨਾੜੂਕਾ ਦੇਖਣਿ। ਤਬਿ ਗੁਰੂ ਨਾਨਕ ਬਾਹ ਛਿਕ ਘਿਧੀ। ਪਗ ਚਿਕਿ ਕਰਿ ਉਠਿ ਬੈਠਾ। ਆਖਣ ਲਗਾ— ਰੇ ਵੈਦਿ, ਤੂ ਕਿਆ ਕਰਦਾ ਹੈ। ਤਬਿ ਵੈਦਿ ਕਹਿਆ ਜੋ ਕਿਛੁ ਤੇਰੇ ਆਤਮੇ ਰੋਗੁ ਹੋਵੈ ਸੋ ਵੇਖਦਾ ਹਾਂ। ਤਾ ਬਾਬਾ ਹਸਿਆ। ਸਲੋਕੁ ਦਿਤੋਸੁ—

*ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਹ।*
*ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ।*[87]

*ਜਾਹਿ ਵੈਦਾ ਘਰਿ ਆਪਣੈ ਮੇਰੀ ਆਹਿ ਨਾ ਲੇਹਿ ।*
*ਹਮਿ ਰਤੇ ਸਹੁ ਆਪਣੇ ਤੂ ਕਿਸੁ ਦਾਰੂ ਦੇਹਿ ।*[੬੬]
(ਮ. ੨) *ਵੈਦਾ ਵੈਦੁ ਸੁ ਵੈਦੁ ਤੂ ਪਹਿਲਾਂ ਰੋਗੁ ਪਛਾਣੁ ।*
*ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ ਘਾਣਿ ।*[੬੭]
*ਦੁਖੁ ਲਾਗੀ ਦਾਰੂ ਘਣਾ ਵੈਦੁ ਘੜੋਆ ਆਇ ।*
*ਕਾਇਆ ਰੋਵੈ ਹੰਸੁ ਪੁਕਾਰੇ ਵੈਦਿ ਨ ਦਾਰੂ ਲਾਇ ।*
*ਜਾਹਿ ਵੈਦਾ ਘਰਿ ਆਪਣੇ ਜਾਣੈ ਕੋਇ ਮਕੋਇ ।*
*ਜਿਨਿ ਕਰਤੈ ਦੁਖੁ ਲਾਇਆ ਨਾਨਕ ਲਾਹੈ ਸੋਇ ।੧ ।*[੬੮]

ਤਬਿ ਫਿਰਿ ਗੁਰੂ° ਬਾਬੇ** ਵੈਦਿ ਕੈ ਪਰਥਾਇ[੬੯] ਇਕੁ ਸਬਦੁ ਕੀਤਾ। ਰਾਗੁ ਮਲਾਰ ਵਿਚਿ **ਸਬਦੁ ਮ. ੧**—

*ਦੁਖੁ ਵੇਛੋੜਾ ਇਕੁ ਦੁਖੁ ਭੂਖ । ਇਕੁ ਦੁਖੁ ਸਕਤਵਾਰ ਜਮਦੂਤ ।*
*ਇਕੁ ਦੁਖੁ ਰੋਗੁ ਲਗੈ ਤਨਿ ਧਾਇ । ਵੈਦ ਨ ਭੋਲੇ ਦਾਰੂ ਲਾਇ ।੧ ।*
*ਦਰਦੁ ਹੋਵੈ ਦੁਖੁ ਰਹੈ ਸਰੀਰ । ਐਸਾ ਦਾਰੂ ਲਗੈ ਨ ਬੀਰ ।੧ ਰਹਾਉ ।*
*ਖਸਮ ਵਿਸਾਰਿ ਕੀਏ ਰਸ ਭੋਗ । ਤਾਂ ਤਨਿ ਉਠਿ ਖਲੋਏ ਰੋਗ ।*
*ਮਨ ਅੰਧੇ ਕਉ ਮਿਲੈ ਸਜਾਇ । ਵੈਦ ਨ ਭੋਲੇ ਦਾਰੂ ਲਾਇ ।੨ ।*
*ਚੰਦਨ ਕਾ ਫਲੁ ਚੰਦਨ ਵਾਸੁ । ਮਾਣਸ ਕਾ ਫਲੁ ਘਟਿ ਮਹਿ ਸਾਸੁ ।*
*ਸਾਸ ਗਇਐ ਕਾਇਆ ਢਲਿ ਪਾਇ । ਤਾਕੈ ਪਾਛੈ ਕੋਇ ਨ ਖਾਇ ।੩ ।*
*ਕੰਚਨ ਕਾਇਆ ਨਿਰਮਲ ਹੰਸੁ । ਜਿਸੁ ਮਹਿ ਨਾਮੁ ਨਿਰੰਜਨੁ ਅੰਸੁ ।*
*ਦੂਖ ਰੋਗ ਸਭਿ ਗਇਆ ਗਵਾਇ । ਨਾਨਕ ਛੂਟਸਿ ਸਾਚੈ ਨਾਇ ।੪ ।੨ ।੭ ।*[੭੦]

ਤਬਿ ਵੈਦੁ ਡਰਿ ਹਟਿ ਖੜਾ ਹੋਆ। *ਵੈਦਿ ਆਖਿਆ —ਭਾਈ, ਇਸੁ ਨੂ ਰੋਗੁ ਕੁਛੁ ਨਾਹੀ। ਤੁਸੀ ਚਿੰਤਾ ਕਿਛੁ ਨਾ ਕਰਹੁ। ਏਹੁ ਪਰਦੁਖੁ ਭੰਜਨਹਾਰ ਹੈ। ਤਬ ਵੈਦੁ ਨਮਸਕਾਰੁ ਕਰਿ ਵਿਦਿਆ ਹੋਆ*। ਤਬਿ ਬਾਬੇ ਸਬਦੁ ਉਠਾਇਆ। ਰਾਗੁ ਗਉੜੀ ਵਿਚਿ **ਮਹਲਾ ੧**—

*ਕਤ ਕੀ ਮਾਈ ਬਾਪੁ ਕਤ ਕੇਰਾ ਕਿਦੂ ਥਾਵਹੁ ਹਮ ਆਏ ।*
*ਅਗਨਿ ਬਿੰਬ ਜਲ ਭੀਤਰਿ ਨਿਪਜੇ ਕਾਹੇ ਕੰਮਿ ਉਪਾਏ ।੧ ।*
*ਮੇਰੇ ਸਾਹਿਬਾ ਕਉਣੁ ਜਾਣੈ ਗੁਣ ਤੇਰੇ ।*
*ਕਹੇ ਨ ਜਾਨੀ ਅਉਗਣ ਮੇਰੇ ।੧ ਰਹਾਉ ।*
*ਕੇਤੇ ਰੁਖ ਬਿਰਖ ਹਮ ਚੀਨੇ ਕੇਤੇ ਪਸੂ ਉਪਾਏ ।*
*ਕੇਤੇ ਨਾਗ ਕੁਲੀ ਮਹਿ ਆਏ ਕੇਤੇ ਪੰਖ ਉਡਾਏ ।੨ ।*
*ਹਟ ਪਟਣ ਬਿਜ ਮੰਦਰ ਭੰਨੈ ਕਰਿ ਚੋਰੀ ਘਰਿ ਆਵੈ ।*
*ਅਗਹੁ ਦੇਖੈ ਪਿਛਹੁ ਦੇਖੈ ਤੁਝ ਤੇ ਕਹਾ ਛਪਾਵੈ ।੩ ।*
*ਤਟ ਤੀਰਥ ਹਮ ਨਵਖੰਡ ਦੇਖੇ ਹਟ ਪਟਣ ਬਾਜਾਰਾ ।*

*ਲੈ ਕੈ ਤਕੜੀ ਤੋਲਣਿ ਲਾਗਾ ਘਟ ਹੀ ਮਹਿ ਵਣਜਾਰਾ ॥੪॥*
*ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ ॥*
*ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ ॥੫॥*
*ਜੀਅੜਾ ਅਗਨਿ ਬਰਾਬਰਿ ਤਪੈ ਭੀਤਰਿ ਵਗੈ ਕਾਤੀ ॥*
*ਪ੍ਰਣਵਤਿ ਨਾਨਕੁ ਹੁਕਮੁ ਪਛਾਣੈ ਸੁਖੁ ਹੋਵੈ ਦਿਨੁ ਰਾਤੀ ॥੬॥੫॥੧੭॥*[91]

## ਸਾਖੀ ੮

### (ਸੁਲਤਾਨਪੁਰ ਨੂੰ ਤਿਆਰੀ)

ਤਬਿ ਆਗਿਆ ਪਰਮੇਸਰ ਕੀ ਹੋਈ, ਜੋ ਗੁਰੂ ਨਾਨਕ ਬਾਹਰਿ ਆਇਆ। ਬਾਬੇ ਨਾਨਕ ਦਾ ਬਹਨੋਈਆ[92] ਜੈਰਾਮੁ ਥਾ, ਸੋ** ਨਬਾਬ ਦਉਲਤ ਖਾਨ ਦਾ ਮੋਦੀ ਸਾ। ਜੈਰਾਮਿ ਸੁਣਿਆ ਜੋ ਨਾਨਕ ਹੈਰਾਣੁ ਰਹਦਾ ਹੈ, ਕਮੁ ਕਾਜੁ ਕੁਛ ਨਾਹੀ ਕਰਦਾ। ਤਬਿ ਉਸਿ ਕਿਤਾਬਤਿ ਲਿਖੀ, ਜੋ ਨਾਨਕ [93]ਤੂ ਅਸਾ ਜੋਗੁ ਮਿਲੁ[93]। ਤਬਿ ਏਹੁ* ਕਿਤਾਬਤ ਗੁਰੂ ਨਾਨਕ ਪੜੀ, ਤਾ° ਆਖਿਓਸੁ—ਹੋਵੈ ਤਾ ਜੈਰਾਮੁ ਜੋਗੁ ਮਿਲਹਿ। ਤਬਿ ਘਰਿ ਦੇ ਆਦਮੀਆ ਆਖਿਆ—ਜੋ ਏਹੁ ਜਾਵੈ ਤਾ ਭਲਾ ਹੋਵੈ, ਮਤੁ ਇਸ ਦਾ ਮਨੁ [94]ਉਹਾ ਟਿਕੈ[94]। ਤਬਿ ਗੁਰੂ ਨਾਨਕ ਸੁਲਤਾਨਪੁਰ ਕਉ ਲਗਾ ਪਹੁਚਣ। ਤਬਿ ਬਾਬਾ ਉਠਿ ਚਲਿਆ।

ਤਬਿ ਬਾਬੇ ਦੀ ਇਸਤ੍ਰੀ [95]ਲਗੀ ਬੈਰਾਗੁ[95] ਕਰਣ। ਆਖਿਓਸੁ— ਜੀ, ਤੂ ਅਸਾ ਜੋਗੁ ਅਗੈ [96]ਨਾਹਿ ਮੁਹਿ ਲਾਇਦਾ[96] ਪਰਦੇਸਿ ਗਇਆ[97] ਕਿਉ ਕਰਿ ਆਵਹਿਗਾ[98]। ਤਬ ਬਾਬੇ ਆਖਿਆ —ਭੋਲੀਏ, ਅਸੀ ਇਥੈ ਕਿਆ ਕਰਦੇ ਆਹੇ ਅਰੁ ਉਥੈ ਕਿਆ ਕਰਹਿਗੇ। ਅਸੀ [99]ਤੁਸਾਡੇ ਕਿਸੈ ਕਮਿ ਨਾਹੀ[99]। ਤਬਿ ਉਨਿ ਫਿਰਿ ਬੇਨਤੀ ਕੀਤੀ— ਜੋ ਜੀ°, ਤੁਸੀ ਘਰਿ ਬੈਠੇ ਹੋਦੇ ਆਹੇ, ਤਾ° ਮੇਰੇ ਭਾਣੈ ਸਾਰੇ ਜਾਹਾਨ[100] ਦੀ ਪਾਤਿਸਾਹੀ ਹੋਦੀ ਆਹੀ। ਜੀ°, ਏਹੁ ਸੰਸਾਰੁ ਮੇਰੇ ਕਿਤੇ ਕਮਿ ਨਾਹੀ। ਤਬਿ ਬਾਬਾ ਮਿਹਰਵਾਨੁ ਹੋਆ, ਆਖਿਓਸੁ — ਤੂ ਚਿੰਤਾ ਕੁਛੁ ਨ ਕਰਿ, ਦਿਨੁ ਦਿਨੁ ਤੇਰੀ ਪਾਤਿਸਾਹੀ ਹੋਵੇਗੀ। ਤਬਿ ਉਨਿ ਕਹਿਆ —ਜੀ, ਮੈ ਪਿਛੈ [101]ਰਹਦੀ ਨਾਹੀ[101], ਮੈਨੂ ਨਾਲੇ** ਲੈ ਚਲੁ। ਤਬਿ ਬਾਬੇ ਆਖਿਆ — ਪਰਮੇਸਰੁ [102]ਕੀਐ, ਹੁਣ ਮੈ ਜਾਦਾ ਹਾ[102], ਜੇ [103]ਮੇਰੇ ਰੁਜਗਾਰੁ ਦੀ ਕਾਈ ਬਣਸੀ[103] ਤਾ ਮੈ ਸਦਾਇ ਲੈਸਾ, ਤੂ ਆਗਿਆ ਮੰਨਿ ਲੈ। ਤਬਿ ਉਹੁ ਚੁਪ ਕਰਿ ਰਹੀ। ਤਬਿ ਗੁਰੂ ਨਾਨਕ ਭਾਈਆ ਬੰਧਾ ਪਾਸੋ ਬਿਦਾ ਕੀਤਾ[104]। ਸੁਲਤਾਨਪੁਰ ਕਉ ਚਲਿਆ। ਬੋਲਹੁ ਵਾਹਗੁਰੂ।

## ਸਾਖੀ ੯

### (ਮੋਦੀਖਾਨਾ ਸੰਭਾਲਿਆ)

ਜਾ *ਭਾਣਾ ਤਾ* ਸੁਲਤਾਨਪੁਰ ਕਉ ਗਇਆ। ਤਬਿ ਜੈਰਾਮੁ ਨੂ ਮਿਲਿਆ। ਜੈਰਾਮੁ ਬਹੁਤੁ ਖੁਸੀ ਹੋਆ। ਆਖਿਓਸੁ— ਭਾਈ ਵੇ, ਨਾਨਕ ਚੰਗਾ ਭਲਾ ਹੈ। ਤਬਿ ਜੈਰਾਮੁ ਦਰਬਾਰਿ ਗਇਆ। ਜਾਇ ਕਰਿ ਦਉਲਤ ਖਾਨ ਜੋਗੁ ਅਰਜੁ ਕੀਤੋਸੁ ਆਖਿਓਸੁ—

ਨਬਾਬ ਸਲਾਮਤਿ, ਮੇਰਾ ਇਕੁ ਸਾਲਾ ਪਿਛਹੁ** ਆਇਆ ਹੈ। ਬਹੁਤੁ ਖੂਬੁ ਪੜਿਆ ਹੈ। ਨਬਾਬੁ[1] ਜੋਗੁ ਮਿਲਿਆ ਚਾਹਦਾ ਹੈ। ਤਬਿ ਦਉਲਤ ਖਾਨ ਕਹਿਆ— ਜਾਇ ਘਿੰਨਿ ਆਣੁ। ਤਬਿ ਜੈਰਾਮੁ ਆਇ ਕਰਿ ਗੁਰੂ ਨਾਨਕ ਜੋਗੁ ਘਿੰਨਿ ਲੈ[0] ਗਇਆ। ਕੁਛੁ ਪੇਸਕਸੀ ਅਗੈ ਰਖਿ ਕਰਿ ਮਿਲਿਆ। ਖਾਨੁ ਬਹੁਤੁ ਖੁਸੀ ਹੋਆ। ਖਾਨ ਕਹਿਆ— ਇਸ ਦਾ ਨਾਉ ਕਿਆ ਹੈ**। ਤਬਿ ਜੈਰਾਮੁ ਅਰਜੁ [2]ਕੀਤੋਸੁ—ਜੀ[2], ਇਸ ਦਾ ਨਾਉ ਨਾਨਕੁ ਹੈ। ਤਬਿ ਖਾਨਿ ਕਹਿਆ— ਇਹੁ** ਭਲਾ ਦਿਆਨਤਦਾਰੁ ਨਦਰਿ ਆਉਦਾ ਹੈ। ਮੇਰਾ ਕੰਮੁ ਇਸ ਕੈ ਹਾਵਾਲੇ ਕਰਹੁ। ਤਬਿ ਗੁਰੂ ਨਾਨਕ ਖੁਸੀ ਹੋਇ ਕਰ[0] ਮੁਸਕਿਆ[3]। ਖਾਨਿ ਸਿਰੋਪਾਉ ਦਿੱਤਾ।

ਤਬਿ ਗੁਰੂ ਨਾਨਕੁ ਤੈ ਜੈਰਾਮੁ ਦੋਵੈ ਘਰਿ ਆਏ। ਲਗੇ ਕੰਮੁ ਕਰਣ। ਐਸਾ ਕੰਮੁ ਕਰਨਿ ਜੋ ਸਭੁ ਕੋਈ ਖੁਸੀ ਹੋਵੈ। ਸਭੁ ਲੋਕ ਆਖਨਿ ਜੋ ਵਾਹ ਵਾਹ ਕੋਈ ਭਲਾ ਹੈ। ਸਭ ਲੋਕ ਖਾਨਿ ਅਗੈ ਸਿਫਾਰਸ ਕਰੈ। ਖਾਨੁ ਬਹੁਤੁ ਖੁਸੀ ਹੋਆ। ਅਰੁ ਜੋ ਕਿਛੁ ਅਲੂਫਾ ਗੁਰੂ ਨਾਨਕ ਜੋਗ ਮਿਲੈ, ਖਾਵੈ ਸੋ ਖਾਵੈ, ਹੋਰੁ ਪਰਮੇਸਰ ਕੈ ਅਰਥਿ ਦੇਵੈ। ਅਤੇ ਰਾਤਿ ਕਉ[0] ਨਿਤਾਪ੍ਰਤਿ ਕੀਰਤਨੁ ਹੋਵੈ। ਪਿਛੋ ਮਰਦਾਨਾ ਡੂਮੁ ਆਇਆ ਤਲਵੰਡੀਓ। ਆਇ ਬਾਬੇ ਨਾਲਿ ਟਿਕਿਆ। ਅਰੁ ਜੋ[0] ਹੋਰੁ ਪਿਛੋ ਆਵਨਿ ਤਿਨਾ [0]ਜੋਗੁ ਖਾਨ ਤਾਈ[0] ਮਿਲਾਇ ਕਰਿ[0] ਅਲੂਫਾ ਕਰਾਇ ਦੇਵੈ। ਸਭਿ ਰੋਟੀਆ ਖਾਵਨਿ। ਗੁਰੂ ਨਾਨਕ ਕੈ ਪ੍ਰਸਾਦਿ ਸਭਿ ਖੁਸੀ ਹੋਏ। ਅਰੁ ਜਾ ਬਾਬੇ ਦੀ ਰਸੋਈ ਹੋਵੈ, ਤਾ* ਸਭੁ ਆਇ ਬਹਨਿ। ਅਤੇ ਰਾਤਿ ਨਿਤਾਪ੍ਰਤਿ ਕੀਰਤਨੁ ਹੋਵੈ। ਜਿਥੈ ਪਹਰੁ ਰਾਤਿ ਰਹੈ ਤਿਥੈ ਬਾਬਾ ਦਰੀਆਉ ਜਾਵੈ ਇਸਨਾਨੁ ਕਰਣਿ। ਅਰੁ ਜਾ ਪਰਭਾਤਿ ਹੋਵੈ, ਤਾ ਕਪੜੇ ਲਾਇਕੇ[0] ਤਿਲਕੁ ਚੜਾਇ ਕਰਿ ਦਰਿਬਾਰਿ ਫੁਰਮਾਨ[0] ਘਿਨਿ ਕਰਿ ਲਿਖਣਿ ਬਹੈ।

## ਸਾਖੀ ੧੦
## (ਵੇਈਂ ਪ੍ਰਵੇਸ਼)

ਇਕਿ ਦਿਨਿ ਆਗਿਆ ਪਰਮੇਸਰ ਕੀ ਹੋਈ, ਜੋ ਨਿਤਾਪ੍ਰਤਿ ਦਰੀਆਇ ਵੈਦਾ ਆਹਾ। ਸੋ ਇਕਿ ਦਿਨਿ ਇਕੁ ਖਿਜਮਤਿਦਾਰੁ ਲੈ ਕਰਿ ਗਇਆ। ਕਪੜੇ ਲਾਹਿ ਕਰਿ* ਖਿਜਮਤਿਦਾਰ ਕੈ ਹਵਾਲੇ ਕੀਤੇ, ਆਪਿ ਨਾਵਣ ਪਇਆ। ਜਿਉ ਪਇਆ ਤਿਉ ਆਗਿਆ [0]ਪਰਮੇਸੁਰ ਕੀ[0] ਨਾਲਿ ਸੇਵਕ ਲੈ ਗਏ ਦਰਗਾਹ ਪਰਮੇਸਰ ਕੀ। ਸੇਵਕਾ ਜਾਇ ਅਰਜੁ ਕੀਤਾ — ਜੀ, ਨਾਨਕੁ ਹਾਜਰੁ ਹੈ। ਤਬ ਸਚੀ ਦਰਗਾਹ ਦਰਸਨੁ ਹੋਆ, ਸਾਹਿਬ ਮਿਹਰਵਾਨੁ ਹੋਆ। ਤਬਿ ਓਹੁ ਖਿਜਮਤਿਦਾਰੁ ਕਪੜਿਆ ਓਤੇ ਖੜਾ ਆਹਾ, ਸੋ ਖੜਾ ਖੜਾ [0]ਹੁਟਿ ਗਇਆ[0], ਉਨਿ ਆਖਿਆ — ਜੋ ਨਾਨਕੁ ਦਰੀਆਇ ਵਿਚਿ ਪਇਆ ਆਹਾ, ਸੋ ਨਿਕਲਿਓ ਨਾਹੀ। ਉਸਿ ਆਇ ਖਾਨ ਪਾਸਿ ਅਰਜੁ ਕੀਤੋਸੁ—ਖਾਨ ਸਲਾਮਤਿ, ਨਾਨਕ ਦਰੀਆਉ ਵਿਚ ਪਇਆ ਆਹਾ, ਸੋ ਨਿਕਲਿਉ ਨਾਹੀ। ਤਬਿ ਖਾਨੁ ਅਸਵਾਰੁ ਹੋਆ, ਬਾਹਰਿ ਆਇਆ। ਦਰੀਆਉ ਉਪਰਿ ਮਲਾਹ ਬੁਲਾਏ ਅਰੁ ਜਾਲਬੰਧਿ ਪਵਾਏ[0]। ਤਬਿ ਮਲਾਹ ਸੋਧ ਥਕੇ, ਪਰੁ ਲਧੋ ਨਾਹੀ। ਤਬਿ** ਖਾਨਿ ਬਹੁਤੁ

ਦਲਗੀਰੁ ਹੋਆ। **ਫਿਰਿ ਅਸਵਾਰੁ ਹੋਆ**, ਆਖਿਓਸੁ—ਨਾਨਕੁ ਭਲਾ ਵਜੀਰੁ ਥਾ। ਖਾਨੁ ਘਰਿ ਆਇਆ।

ਆਗਿਆ ਪਰਮੇਸਰ ਕੀ ਹੋਈ, ਜੋ ਨਾਨਕੁ ਭਗਤੁ ਹਾਜਰੁ ਹੋਆ, ਤਾ ਅੰਮ੍ਰਿਤ ਦਾ ਕਟੋਰਾ ਭਰਿ ਕਰਿ **ਆਗਿਆ ਨਾਲਿ** ਮਿਲਿਆ"। ਹੁਕਮੁ ਹੋਆ—ਨਾਨਕ, ਇਹੁ ਅੰਮ੍ਰਿਤੁ ਨਾਹੀ, ਇਹੁ ਮੇਰੇ ਨਾਮ ਦਾ ਪਿਆਲਾ ਹੈ, ਤੂ ਪੀਉ। ਤਬਿ ਗੁਰੂ ਨਾਨਕ ਤਸਲੀਮ ਕੀਤੀ, ਪਿਆਲਾ ਪੀਤਾ। ਸਾਹਿਬੁ ਮਿਹਰਵਾਨੁ ਹੋਆ—ਨਾਨਕ, ਮੈ ਤੇਰੇ ਨਾਲਿ ਹਾ, ਮੈ ਤੇਰੇ ਤਾਈ ਨਿਹਾਲੁ ਕੀਤਾ ਹੈ ਅਰੁ ਜੋ ਤੇਰਾ ਨਾਉ ਲੇਵੈਗਾ ਸੋ ਭੀ ਮੈ** ਨਿਹਾਲੁ [10]ਕੀਤੇ ਹੈਨਿ[10]। ਤੂ ਜਾਇ ਕਰਿ ਮੇਰਾ ਨਾਮੁ ਜਪਿ ਅਰੁ ਲੋਕਾ ਥੀ ਭੀ ਜਪਾਇ। ਅਰੁ ਸੰਸਾਰ ਥੀ[11] ਨਿਰਲੇਪੁ ਰਹੁ, ਨਾਮੁ ਦਾਨੁ ਇਸਨਾਨੁ ਸੇਵਾ ਸਿਮਰਨੁ ਵਿਚਿ ਰਹੁ। ਮੈ ਤੇਰੇ ਤਾਈ ਅਪਣਾ ਨਾਮੁ ਦੀਆ ਹੈ। ਤੂ ਏਹਿ ਕਿਰਤਿ ਕਰਿ। ਤਬਿ ਗੁਰੂ ਨਾਨਕ ਸਲਾਮ[12] ਕੀਤੀ, ਖੜਾ ਹੋਆ। ਤਬਿ ਹੁਕਮੁ ਆਇਆ, ਆਗਿਆ ਹੋਈ—ਨਾਨਕ, ਮੇਰੇ ਨਾਮ ਦੀ ਵਡਿਆਈ ਕੈਸੀ ਹੈ, ਕਹੁ। ਤਬਿ ਬਾਬਾ ਬੋਲਿਆ, ਧੁਨਿ ਅਨਾਹਦ[13] ਉਠੀ। ਰਾਗੁ ਸ੍ਰੀ ਰਾਗੁ **ਹੋਇਆ। ਮਹਲਾ ੧।** ਸਬਦ—

*ਕੋਟਿ ਕੋਟੀ ਮੇਰੀ ਆਰਜਾ ਪਵਣੁ ਪੀਆਣੁ ਅਪਿਆਉ।*
*ਚੰਦੁ ਸੂਰਜੁ ਦੁਇ ਗੁਫੈ ਨ ਦੇਖਾ ਸੁਪਨੈ ਸਉਣ ਨ ਥਾਉ।*
*ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ।੧।*
*ਸਾਚਾ ਨਿਰੰਕਾਰ ਨਿਜ ਥਾਇ।*
*ਸੁਣਿ ਸੁਣਿ ਆਖਣੁ ਆਖਣਾ ਜੇ ਭਾਵੈ ਕਰੇ ਤਮਾਇ।੧। ਰਹਾਉ।*
*ਕੁਸਾ ਕਟੀਆ ਵਾਰ ਵਾਰ ਪੀਸਣਿ ਪੀਸਾ ਪਾਇ।*
*ਅਗੀ ਸੇਤੀ ਜਾਲੀਆ ਭਸਮ ਸੇਤੀ ਰਲਿ ਜਾਉ।*
*ਭੀ ਤੇਰੀ ਕੀਮਤਿ ਨ ਪਵੈ ਹਉ ਕੇਵਡੁ ਆਖਾ ਨਾਉ।੨।*
*ਪੰਖੀ ਹੋਇ ਕੈ ਜੇ ਭਵਾ ਸੈ ਅਸਮਾਨੀ ਜਾਉ।*
*ਨਦਰੀ ਕਿਸੈ ਨ ਆਵਊ ਨਾ ਕਿਛੁ ਪੀਆ ਨ ਖਾਉ।*
*ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ।੩।*
*ਨਾਨਕ ਕਾਗਦ ਲਖ ਮਣਾ ਪੜਿ ਪੜਿ ਕੀਚੈ ਭਾਉ।*
*ਮਸੂ ਤੋਟਿ ਨ ਆਵਈ ਲੇਖਣਿ ਪਉਣੁ ਚਲਾਉ।*
*ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ।੪।੨।*[14]

ਤਬਿ ਫਿਰਿ ਅਵਾਜੁ ਹੋਆ — ਨਾਨਕ, ਮੇਰਾ ਹੁਕਮੁ ਤੇਰੀ ਨਦਰੀ ਆਇਆ ਹੈ, ਤਉ[15] ਮੇਰੇ ਹੁਕਮ ਕੀ ਸਿਫਤਿ ਕਰੁ [16]ਜੋ ਕਿਆ ਕਿਆ[16] ਹੋਆ ਹੈ। ਅਤੈ ਮੇਰੇ [17]ਦਰਿ ਵਿਚਿ ਕਿਆ ਕਿਆ ਸੁਣਿਆ ਬਜੰਤਰ ਗਾਵਣਹਾਰ[17]। ਤਬਿ ਬਾਬਾ ਬੋਲਿਆ, ਧੁੰਨਿ ਉਠੀ। ਰਾਗੁ ਆਸਾ ਵਿਚਿ* ਜਪੁ ਮਹਲਾ ੧[18]। ਸਲੋਕ—

*ਆਦਿ ਸਚੁ ਜੁਗਾਦਿ ਸਚੁ। ਹੈ ਭੀ ਸਚੁ ਨਾਨਕ ਹੋਸੀ ਭੀ ਸਚੁ।੧।*[19]

**ਜਪੁ ਸੰਪੂਰਣੁ ਕੀਤਾ**।

ਤਬਿ ਫਿਰਿ ਆਗਿਆ ਆਈ, ਹੁਕਮੁ ਹੋਆ — ਨਾਨਕ, ਜਿਸੁ ਉਪਰਿ ਤੇਰੀ ਨਦਰਿ, ਤਿਸੁ ਉਪਰਿ ਮੇਰੀ ਨਦਰਿ। ਜਿਸੁ ਉਪਰਿ ਤੇਰਾ ਕਰਮੁ ਤਿਸੁ ਉਪਰਿ° ਮੇਰਾ ਕਰਮੁ। ਮੇਰਾ ਨਾਉ ਪਾਰਬ੍ਰਹਮ ਪਰਮੇਸਰੁ ਅਰੁ° ਤੇਰਾ ਨਾਉ ਗੁਰੂ ਪਰਮੇਸਰੁ। ਤਬਿ ਗੁਰੂ ਨਾਨਕ ਪੈਰੀ ਪਇਆ। ਸਿਰਪਾਉ °ਦਰਗਾਹੋ ਬਾਬੇ ਨੋ° ਮਿਲਿਆ। ਸਬਦ ਅਨਾਹਦ ਰਾਗੁ ਧਨਾਸਰੀ ਹੋਆ। ਆਰਤੀ **ਮ. ੧**—

*ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ।*
*ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ।੧ ।*[20]
*ਕੈਸੀ ਆਰਤੀ ਹੋਇ ਭਵਖੰਡਨਾ ਤੇਰੀ ਆਰਤੀ।*
*ਅਨਹਤਾ ਸਬਦ ਵਾਜੰਤ ਭੇਰੀ ।੧ ਰਹਾਉ।*
*ਸਹਸ ਤਵ ਨੈਨ ਨਨ ਨੈਨ ਹੈ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੋਹੀ।*
*ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ*
*ਸਹਸ ਤਵ ਗੰਧ ਇਵ ਚਲਤ ਮੋਹੀ ।੨।*
*ਸਭ ਮਹਿ ਜੋਤਿ ਜੋਤਿ ਹੈ ਸੋਇ।*
*ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ।*
*ਗੁਰ ਸਾਖੀ ਜੋਤਿ ਪਰਗਟੁ ਹੋਇ।*
*ਜੋ ਤਿਸੁ ਭਾਵੈ ਸੁ ਆਰਤੀ ਹੋਇ ।੩।*
*ਹਰਿ ਚਰਣ ਕਮਲ ਮਕਰੰਦ ਲੋਭਿਤ*
*ਮਨੋ ਅਨਦਿਨੋ ਮੋਹਿ ਆਹੀ ਪਿਆਸਾ।*
*ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ*
*ਹੋਇ ਜਾਤੇ ਤੇਰੈ ਨਾਮਿ ਵਾਸਾ ।੪ ।੧ ।੭ ।੯ ।*[21]

ਤਬਿ ਆਗਿਆ ਉਨਿ[22] ਸੇਵਕਾ ਕਉ ਹੋਈ, ਜੋ ਨਾਨਕ ਕਉ ਉਸੀ ਘਾਟਿ ਜਾਇ ਪਹੁਚਾਇ ਆਉ। ਤਬਿ ਗੁਰੂ ਬਾਬੇ* ਨਾਨਕ **ਕੈ ਤਾਈ** ਤੀਸਰੇ ਦਿਨਿ ਉਸੀ[23] ਘਾਟਿ ਆਣਿ[24] ਨਿਕਾਲਿਆ ਦਰੀਆਉ ਵਿਚੋ। ਤਬਿ ਲੋਕਾ ਡਿਠਾ। ਲੋਕਾ ਕਹਿਆ—ਯਾਰੋ; ਇਹੁ ਤਾ ਦਰੀਆਉ ਵਿਚਿ ਪਇਆ ਆਹਾ, ਏਹੁ ਕਿਥੋ ਪੈਦਾ ਹੋਇਆ। ਤਬਿ ਗੁਰੂ ਨਾਨਕ ਆਇ ਕਰਿ ਡੇਰੇ ਵਿਚਿ ਵੜਿਆ। ਡੇਰਾ ਸਭੁ° ਲੁਟਾਇ ਦੂਰਿ ਕੀਤਾ ਖਜਾਨਾ। ਲੋਕ ਬਹੁਤੁ ਜੁੜਿ ਗਏ। ਖਾਨੁ ਭੀ° ਆਇ ਗਇਆ। ਖਾਨਿ* ਆਖਿਉਸੁ— ਨਾਨਕ, ਤੇਰੇ ਤਾਈ ਕਿਹਾ ਹੋਆ। ਤਬਿ ਲੋਕਾ ਕਹਿਆ — ਜੀ, ਏਹੁ ਦਰੀਆਉ ਵਿਚਿ ਪਇਆ ਆਹਾ, ਦਰੀਆਉ ਵਿਚੋ ਚੋਟ ਖਾਧੀ। ਤਬਿ ਖਾਨ ਕਹਿਆ—ਯਾਰੋ, ਵਡਾ ਹੈਫੁ ਹੋਆ। ਖਾਨੁ ਦਲਗੀਰ ਹੋਇ ਕਰਿ ਉਠਿ ਗਇਆ। ਤਬਿ ਗੁਰੂ ਨਾਨਕ ਕੇ ਤੇੜਿ** ਇਕਾ ਲੰਗੋਟੀ[25] ਰਹੀ, ਹੋਰੁ ਰਖਿਉਸੁ ਕਛੁ ਨਾਹੀ। ਫਕੀਰਾ ਨਾਲਿ ਜਾਇ ਬੈਠਾ, ਨਾਲਿ ਮਰਦਾਨਾ ਡੂਮੁ ਜਾਇ ਬੈਠਾ।

## ਸਾਖੀ ੧੧
## (ਕਾਜੀ ਚਰਚਾ, ਨਿਮਾਜ, ਮੋਦੀ ਦੀ ਕਾਰ ਤਿਆਗੀ)

ਤਬਿ ਇਕੁ ਦਿਨੁ ਗੁਜਰਿ ਗੈਆ। ਤਬਿ ਅਗਲੇ ਦਿਨ [26]ਵਾਕ ਲੇ[26] ਖੜਾ ਹੋਆ— ਜੋ ਨਾ ਕੋ ਹਿੰਦੂ ਹੈ ਨਾ ਕੋ ਮੁਸਲਮਾਨ ਹੈ।°ਜਾ ਬੋਲੈ ਤਾ ਏਹੋ ਆਵਾਜ ਕਰੇ°। ਤਬਿ ਲੋਕਾ ਜਾਇ ਕਰਿ° ਖਾਨਿ ਜੋਗੁ ਕਹਿਆ ਜੋ ਬਾਬਾ ਨਾਨਕੁ ਆਖਦਾ ਹੈ—ਜੋ° ਨਾ ਕੋ ਹਿੰਦੂ ਹੈ, ਨ ਕੋ ਮੁਸਲਮਾਨੁ ਹੈ। ਤਬਿ ਖਾਨਿ ਕਹਿਆ— ਇਸ ਕੇ ਖਿਆਲਿ ਨਾਹੀ ਪਉਣਾ, ਏਹੁ ਫਕੀਰੁ ਹੈ। ਤਬਿ ਇਕੁ [27]ਨੇੜੈ ਕਾਜੀ[27] ਬੈਠਾ ਥਾ। ਉਨਿ ਕਾਜੀ ਕਹਿਆ— ਖਾਨਿ ਜੀ, ਅਜਬੁ ਹੈ, ਕਿਉ ਜੋ ਆਖਦਾ ਹੈ ਨਾ ਕੋ ਹਿੰਦੂ ਹੈ ਨਾ ਕੋ ਮੁਸਲਮਾਨੁ ਹੈ। ਤਬਿ ਖਾਨਿ ਕਹਿਆ [28]ਆਦਮੀ ਤਾਈ, ਜੋ ਨਾਨਕੁ ਕਉ ਬੁਲਾਇ ਲੈ ਆਵਹੁ। ਤਬ ਆਦਮੀ[28] ਆਇ ਕੈ° ਲਗੇ ਕਹਣ—ਨਾਨਕੁ, ਤੇਰੇ ਤਾਈ ਖਾਨੁ ਬੁਲਾਇਦਾ ਹੈ। ਤਬਿ ਗੁਰੂ ਨਾਨਕ ਕਹਿਆ—ਮੈ ਤੇਰੇ ਖਾਨੁ ਦੀ ਕਿਆ ਪਰਵਾਹਿ ਪੜੀ ਹੈ। ਤਬਿ ਲੋਕਾ ਕਹਿਆ—ਇਹੁ ਕਮਲਾ ਦਿਵਾਨਾ ਹੋਆ ਹੈ। ਤਬਿ ਗੁਰੂ ਨਾਨਕ ਕਹਿਆ—ਮਰਦਾਨਿਆ, ਰਬਾਬੁ ਵਜਾਇ। ਤਾ ਮਰਦਾਨੈ ਰਬਾਬੁ ਵਜਾਇਆ। ਰਾਗੁ ਮਾਰੂ ਕੀਤਾ, ਬਾਬੈ ਸਬਦੁ ਉਠਾਇਆ। **ਮਹਲਾ ੧ ਸਬਦੁ**—

*ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ।*
*ਕੋਈ ਆਖੈ ਆਦਮੀ ਨਾਨਕੁ ਵੇਚਾਰਾ ।੧।*
*ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ।*
*ਹਉ ਹਰਿ ਬਿਨੁ ਅਵਰੁ ਨ ਜਾਨਾ ।੧ ਰਹਾਉ।*
*ਤਉ ਦੇਵਾਨਾ ਜਾਣੀਐ ਜਾ ਭੈ ਦੇਵਾਨਾ ਹੋਇ।*
*ਏਕੀ ਸਾਹਿਬ ਬਾਹਰਾ ਦੂਜਾ ਅਵਰੁ ਨ ਜਾਣੈ ਕੋਇ ।੨।*
*ਤਉ ਦੇਵਾਨਾ ਜਾਣੀਐ ਜਾ ਏਕਾ ਕਾਰਿ ਕਮਾਇ।*
*ਹੁਕਮੁ ਪਛਾਣੈ ਖਸਮ ਕਾ ਦੂਜੀ ਅਵਰੁ ਸਿਆਣਪ ਕਾਇ ।੩।*
*ਤਉ ਦੇਵਾਨਾ ਜਾਣੀਐ ਜਾ ਸਾਹਿਬ ਧਰੇ ਪਿਆਰੁ।*
*ਮੰਦਾ ਜਾਣੈ ਆਪ ਕਉ ਨਾਨਕ ਅਵਰੁ ਭਲਾ ਸੰਸਾਰੁ ।੪।੭।[29]*

ਤਬਿ ਫਿਰਿ ਬਾਬਾ ਚੁਪ ਕਰਿ ਰਹਿਆ। ਜਾ ਕੁਛੁ ਬੋਲੈ ਤਾ ਏਹੀ ਵਚਨੁ ਕਹੈ, ਨਾ ਕੋ ਹਿੰਦੂ ਹੈ ਨਾ ਕੋ ਮੁਸਲਮਾਨੁ ਹੈ। ਤਬਿ ਕਾਜੀ ਬਹੁਤਿ ਖੜਾ ਥਾ। ਕਾਜੀ ਕਹਿਆ— ਖਾਨ ਜੀ, [30]ਇਹੁ ਭਲਾ[30] ਹੈ ਜੋ ਕਹਦਾ ਹੈ—ਨਾ ਕੋ ਹਿੰਦੂ ਹੈ ਨਾ ਕੋ ਮੁਸਲਮਾਨੁ ਹੈ। ਤਬਿ ਖਾਨਿ ਕਹਿਆ — ਜਾਇ ਕਰਿ *ਨਾਨਕ ਫਕੀਰ ਤਾਈ* ਲੈ ਆਵਹੁ। ਤਬਿ ਪਿਆਦੇ ਗਏ। ਉਨਿ ਕਹਿਆ — *ਨਾਨਕ ਜੀ*, ਖਾਨ ਬੁਲਾਇਦਾ ਹੈ। ਖਾਨੁ ਕਹਦਾ ਹੈ ਜੋ* ਅਜ ਬਰਾ ਖੁਦਾਇ ਕੇ ਤਾਈ ਦੀਦਾਰੁ ਦੇਹਿ, ਮੈ ਤੇਰੇ ਦੀਦਾਰ ਨੂ ਚਾਹਦਾ ਹਾ। ਤਬਿ ਗੁਰੂ ਨਾਨਕ ਉਠਿ ਚਲਿਆ, ਆਖਿਓਸੁ— ਅਬਿ ਮੇਰੇ ਸਾਹਿਬ ਕਾ ਸਦਾ ਆਇਆ ਹੈ, ਮੈ ਜਾਵਾਗਾ। ਤਬਿ ਮੁਤਕਾ ਗਲ ਵਿਚਿ ਪਾਇ ਕੈ* ਗਇਆ। ਆਇ ਕਰਿ ਖਾਨਿ

ਜੋਗੁ ਮਿਲਿਆ। ਤਬਿ ਖਾਨ ਕਹਿਆ— ਜੋ* ਨਾਨਕ, ਦੋਸਤੀ ਖੁਦਾਇ ਕੀ, ਗਲੋ ਮੁਤਕਾ ਲਾਹਿ, ਕੰਮਰਿ ਬੰਧੁ, ਤੂ ਭਲਾ ਫਕੀਰੁ ਹੈ। ਤਬਿ ਗੁਰੂ ਨਾਨਕ ਗਲੋ ਮੁਤਕਾ ਲਾਹਿਆ ਕਮਰਿ ਬੰਧੀ[31]। ਤਬਿ ਖਾਨਿ ਕਹਿਆ—ਨਾਨਕ, ਮੇਰੀ ਕਬਖਤੀ ਹੈ ਜੋ ਤੁਹਿ ਜੇਹਾ ਵਜੀਰੁ ਫਕੀਰ ਹੋਵੈ। ਤਬਿ ਖਾਨਿ ਗੁਰੂ ਨਾਨਕ ਕਉ ਆਪਣੈ ਪਾਸਿ ਬਹਾ ਲਿਆ ਅਰੁ ਕਹਿਓਸੁ— ਰੇ ਕਾਜੀ, ਕਾਈ ਬਾਤ ਪੂਛਤਾ ਹੈ, ਤਾ ਪੂਛੁ ਨਾਹੀ ਤਾ ਏਹੁ ਬਹੁੜੁ ਸੁਖਨ ਕਰੇਗਾ ਨਾਹੀ। ਤਬਿ ਕਾਜੀ ਦਿਲਗੀਰੁ ਹੋਇ ਕਰਿ ਹਸਿਆ। ਤਬਿ ਕਾਜੀ ਕਹਿਆ —ਨਾਨਕ ਤੂ ਜੋ ਕਹਦਾ ਹੈ ਨਾ ਕੋ ਹਿੰਦੂ ਹੈ ਨਾ ਕੋ ਮੁਸਲਮਾਨ ਹੈ, ਸੋ ਤੈ ਕਿਆ ਪਾਇਆ ਹੈ। ਤਬਿ ਬਾਬੇ ਨਾਨਕ ਕਹਿਆ ਸਲੋਕੁ **ਰਾਗੁ ਮਾਝ ਵਿਚਿ**—

*ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ।*
*ਅਵਲਿ ਅਉਲਿ ਦੀਨੁ ਕਰਿ ਮਿਠਾ ਮੁਸਕਲ ਮਾਨਾ ਮਾਲੁ ਮੁਸਾਵੈ।*
*ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ।*
*ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ।*
*ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ।੧।*[32]
*ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ।*
*ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ।*
*ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ।*
*ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ।੧।*
*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ।*
*ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ।*
*ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ।*
*ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ।*
*ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ।੨।*
*ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ।*
*ਪਹਿਲਾ ਸਚੁ ਹਲਾਲੁ ਦੁਇ ਤੀਜਾ ਖੈਰ ਖੁਦਾਇ।*
*ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ।*
*ਕਰਣੀ ਕਲਮਾ ਆਖ ਕੈ ਤਾ ਮੁਸਲਮਾਣੁ ਸਦਾਇ।*
*ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ।੩।*[33]

ਜਬ[34] ਇਹੁ ਸਲੋਕੁ ਬਾਬੇ ਦਿਤਾ ਤਬਿ ਕਾਜੀ ਹੈਰਾਣੁ ਹੋਆ। ਤਬਿ ਖਾਨਿ ਕਹਿਆ— ਕਾਜੀ, ਇਸ ਕਉ ਪੁਛਣੁ ਕੀ ਤਕਸੀਰ ਰਹੀ ਨਾਹੀ[35]। ਤਬਿ ਪੇਸੀ ਕੀ ਨਿਵਾਜ ਕਾ ਵਖਤੁ ਹੋਆ। ਸਭੁ ਉਠਿ ਕਰਿ° ਨਿਵਾਜ ਗੁਜਾਰਨ ਗਏ ਅਰੁ° ਬਾਬਾ ਭੀ ਨਾਲਿ ਗਇਆ। ਤਬਿ ਕਾਜੀ ਸਭਨਾ ਤੇ ਅਗੈ ਖੜਾ ਹੋਆ, ਨਿਵਾਜ ਲਗਾ ਕਰਣੁ। ਤਬਿ ਬਾਬੇ ਕਾਜੀ ਕੀ ਤਰਫ ਦੇਖਿਆ**, ਦੇਖਿ ਕਰਿ ਹਸਿਆ। ਤਬਿ ਕਾਜੀ ਡਿਠਾ ਜੋ

ਨਾਨਕੁ ਹਸਦਾ ਹੈ। ਤਬਿ ਨਿਵਾਜ ਕਰਿ ਆਏ। ਤਬਿ ਕਾਜੀ ਕਹਿਆ – ਖਾਨ ਜੀਉ ਸਲਾਮਤਿ, ਡਿਠੋ ਕਿਉ ਜੋ ਮੁਸਲਮਾਨਾ ਕੀ ਤਰਫ[36] ਹਿੰਦੂ ਦੇਖਿ ਦੇਖਿ ਹਸਦਾ ਹੈ**, ਤੂ ਜੋ ਆਖਦਾ ਹੈ ਜੋ ਨਾਨਕ ਭਲਾ ਹੈ।

ਤਬਿ ਖਾਨਿ ਕਹਿਆ– ਨਾਨਕ ਕਾਜੀ ਕਿਆ ਕਹਦਾ ਹੈ। ਤਬਿ ਬਾਬੇ ਕਹਿਆ– ਖਾਨ ਜੀ, ਮੈ ਕਾਜੀ ਕੋ ਕਿਆ ਪਰਵਾਹ ਪਈ[37] ਹੈ। ਪਰੁ ਕਾਜੀ ਕੀ ਨਿਵਾਜੁ ਕਬੂਲ ਨਾਹੀ ਪਈ, ਮੈ ਇਤਿ ਵਾਸਤੇ ਹਸਿਆ ਥਾ। ਤਬਿ ਕਾਜੀ ਕਹਿਆ– ਖਾਨ ਜੀ, ਇਨਿ ਕਾਈ ਪਾਈ[38] ਹੈ ਤਾ ਮੇਰੀ ਤਕਸੀਰ ਜਾਹਰੁ ਕਰੇਉ। ਤਬਿ ਬਾਬੇ ਕਹਿਆ–ਖਾਨ ਜੀ, ਜਾ ਏਹੁ ਨਿਵਾਜ ਉਪਰਿ ਖੜਾ ਥਾ° ਤਬਿ ਇਨ ਕਾ ਮਨੁ ਠਉੜ ਨ ਥਾ। ਇਨ ਕੀ ਘੋੜੀ ਸੂਈ ਥੀ, ਵਛੇਰੀ ਜੰਮੀ ਥੀ। ਅਰੁ ਵਛੇਰੀ ਛਡਿ ਕਰਿ ਆਇਆ ਥਾ। ਅਰੁ ਵੇੜੇ ਵਿਚਿ ਖੂਹੀ ਥੀ। ਅਰੁ° ਇਨਿ ਕਹਿਆ – ਮਤੁ ਵਛੇਰੀ ਖੂਹੀ ਵਿਚਿ ਪਉਦੀ ਹੋਵੈ। ਇਸ ਕਾ ਮਨੁ ਊਹਾ ਗਇਆ ਆਹਾ। °ਇਸੁ ਕੀ ਨਿਵਾਜੁ ਕਬੂਲ ਨਾਹੀ ਪੜੀ°। ਤਬਿ ਕਾਜੀ ਆਇ ਕਰਿ ਪੈਰੀ ਪਇਆ, ਆਖਿਓਸੁ–ਵਾਹੁ ਵਾਹੁ, ਇਸ ਕਉ ਖੁਦਾਇ ਕੀ ਨਿਵਾਜਸ ਹੋਈ ਹੈ। ਤਬਿ ਕਾਜੀ ਪਤੀਣਾ। ਤਬਿ** ਬਾਬੇ ਕਹਿਆ, ਸਲੋਕੁ–

*ਮੁਸਲਮਾਨੁ ਮੁਸਾਵੈ ਆਪੁ। ਸਿਦਕੁ ਸਬੂਰੀ ਕਲਮਾ ਪਾਕੁ।*
*ਖੜੀ ਨ ਛੇੜੈ ਪੜੀ ਨ ਖਾਇ।*
*ਨਾਨਕ ਸੋ ਮੁਸਲਮਾਨੁ ਭਿਸਤ ਕਉ ਜਾਇ।੧।*[39]

ਜਾ ਬਾਬੇ ਏਹੁ ਸਲੋਕੁ ਬੋਲਿਆ ਤਾ ਸਈਯਦ, ਸੇਖਦਾਦੇ, ਕਾਜੀ, ਮੁਫਤੀ, ਖਾਨ ਖਵਾਨਿ[40], ਮਹਰ ਮੁਕਦਮੁ ਹੈਰਾਨੁ ਹੋਇ ਰਹੇ। ਖਾਨੁ ਬੋਲਿਆ–ਕਾਜੀ, ਨਾਨਕੁ ਹਕ ਨੂੰ[41] ਪਹੁਤਾ ਹੈ, ਅਵਰੁ ਪੁਛਣ ਕੀ ਤਕਸੀਰ ਰਹੀ ਨਾਹੀ ਹੈ। ਜਿਤ ਵਲਿ ਬਾਬਾ ਨਦਰਿ ਕਰੇ ਤਿਤੁ ਵਲਿ ਸਭੁ ਕੋਈ ਸਲਾਮੁ ਕਰੇ। ਤਬਿ ਬਾਬਾ ਬੋਲਿਆ ਸਬਦੁ ਰਾਗੁ ਸ੍ਰੀ ਰਾਗੁ ਵਿਚਿ, **ਮਹਲਾ ੧**–

*ਅਮਲੁ ਕਰਿ ਧਰਤੀ ਬੀਜੁ ਸਬਦੋ ਕਰਿ ਸਚੁ ਕੀ ਆਬ ਨਿਤ ਦੇਹਿ ਪਾਣੀ।*
*ਹੋਇ ਕਿਰਸਾਣੁ ਈਮਾਨੁ ਜੰਮਾਇ ਲੈ ਭਿਸਤੁ ਦੋਜਕੁ ਮੂੜੇ ਏਵ ਜਾਣੀ।੧।*
*ਮਤੁ ਜਾਣ ਸਹਿ ਗਲੀ ਪਾਇਆ।*
*ਮਾਲ ਕੈ ਮਾਣੈ ਰੂਪ ਕੀ ਸੋਭਾ ਇਤੁ ਬਿਧੀ ਜਨਮੁ ਗਵਾਇਆ।੧ ਰਹਾਉ।*
*ਐਬ ਤਨੁ ਚਿਕੜੋ ਇਹੁ ਮਨੁ ਮੀਡਕੋ ਕਮਲ ਕੀ ਸਾਰ ਨਹੀ ਮੂਲਿ ਪਾਈ।*
*ਭਉਰੁ ਉਸਤਾਦੁ ਨਿਤ ਭਾਖਿਆ ਬੋਲੇ ਕਿਉ ਬੂਝੈ ਜਾ ਨਹ ਬੁਝਾਈ।੨।*
*ਆਖਣ ਸੁਨਣਾ ਪਉਣ ਕੀ ਬਾਣੀ ਇਹੁ ਮਨੁ ਰਤਾ ਮਾਇਆ।*
*ਖਸਮ ਕੀ ਨਦਰਿ ਦਿਲਹਿ ਪਸਿੰਦੇ ਜਿਨੀ ਕਰਿ ਏਕੁ ਧਿਆਇਆ।੩।*
*ਤੀਹ ਕਰਿ ਰਖੇ ਪੰਜ ਕਰਿ ਸਾਥੀ ਨਾਉ ਸੈਤਾਨੁ ਮਤੁ ਕਟਿ ਜਾਈ।*
*ਨਾਨਕੁ ਆਖੈ ਰਾਹਿ ਪੈ ਚਲਣਾ ਮਾਲੁ ਧਨੁ ਕਿਤ ਕੂ ਸੰਜਿਆਹੀ।੪।੨੭।*[42]

°ਜਾ ਬਾਬੇ ਏਹੁ ਸਬਦੁ ਬੋਲਿਆ°, ਤਬਿ ਖਾਨੁ ਆਇ ਪੈਰੀ ਪਇਆ। ਤਬਿ°

ਲੋਕ ਹਿੰਦੂ ਮੁਸਲਮਾਨੁ [43]ਆਇ ਲਗੇ ਖਾਨ ਨੂ ਕਹਿਣ[43] ਜੋ ਨਾਨਕ ਵਿਚਿ ਖੁਦਾਇ ਬੋਲਦਾ ਹੈ। ਤਬਿ ਖਾਨ ਕਹਿਆ — ਨਾਨਕ, ਰਾਜੁ ਮਾਲੁ ਹੁਕਮੁ ਹਾਸਲੁ ਸਭੁ° ਤੇਰਾ ਹੈ। ਤਬਿ ਗੁਰੂ ਨਾਨਕ ਕਹਿਆ—ਖੁਦਾਇ ਤੇਰਾ ਭਲਾ ਕਰੇਗਾ, ਹੁਣ ਟਿਕਣ ਕੀ ਬਾਤ ਰਹੀ। ਰਾਜੁ ਮਾਲੁ ਘਰਬਾਰ ਤੇਰੇ ਹੈਨਿ, ਅਸੀ ਤਿਆਗਿ ਚਲੇ। ਜਾਇ ਫਕੀਰਾ ਵਿਚ ਬੈਠਾ। ਤਬਿ ਫਕੀਰਿ ਉਠਿ ਹਥਿ ਬੰਨਿ ਖੜੇ ਹੋਏ, ਲਗੇ ਸਿਫਤਿ ਕਰਣ, ਆਖਣ—ਜੋ ਨਾਨਕ ਕਉ* ਸਚਿ ਰੋਜੀ ਥੀਆ ਹੈ। ਅਤੇ [44]ਸਚਿ ਕੀ ਰੰਗਣ ਵਿਚਿ ਰਤਾ ਹੈ[44]। ਤਬਿ ਬਾਬਾ ਬੋਲਿਆ—ਮਰਦਾਨਿਆ, ਰਬਾਬੁ ਵਜਾਇ। **ਤਬਿ ਮਰਦਾਨੇ ਰਬਾਬੁ ਵਜਾਇਆ।**, ਰਾਗੁ ਤਿਲੰਗ ਕੀਤਾ, **ਬਾਬੇ ਸਬਦੁ ਉਠਾਇਆ। ਮਹਲਾ ੧** ਸਬਦੁ—

*ਇਹੁ ਤਨੁ ਮਾਇਆ ਪਾਹਿਆ ਪਿਆਰੇ ਲੀਤੜਾ ਲਬਿ ਰੰਗਾਏ।*
*ਮੇਰੈ ਕੰਤ ਨ ਭਾਵੈ ਚੋਲੜਾ ਪਿਆਰੇ ਕਿਉ ਧਨ ਸੇਜੈ ਜਾਏ।੧।*
*ਹੰਉ ਕੁਰਬਾਨੈ ਜਾਉ ਮਿਹਰਵਾਨਾ ਹੰਉ ਕੁਰਬਾਨੈ ਜਾਉ।*
*ਹੰਉ ਕੁਰਬਾਨੈ ਜਾਉ ਤਿਨਾ ਕੈ ਲੈਨਿ ਜੋ ਤੇਰਾ ਨਾਉ।*
*ਲੈਨਿ ਜੋ ਤੇਰਾ ਨਾਉ ਤਿਨਾ ਕੈ ਹੰਉ ਸਦ ਕੁਰਬਾਨੈ ਜਾਉ।੧ ਰਹਾਉ।*
*ਕਾਇਆ ਰੰਙਣਿ ਜੇ ਥੀਐ ਪਿਆਰੇ ਪਾਈਐ ਨਾਉ ਮਜੀਠ।*
*ਰੰਙਣ ਵਾਲਾ ਜੇ ਰੰਙੈ ਸਾਹਿਬੁ ਐਸਾ ਰੰਗੁ ਨ ਡੀਠ।੨।*
*ਜਿਨ ਕੇ ਚੋਲੇ ਰਤੜੇ ਪਿਆਰੇ ਕੰਤੁ ਤਿਨਾ ਕੈ ਪਾਸਿ।*
*ਧੂੜਿ ਤਿਨਾ ਕੀ ਜੇ ਮਿਲੈ ਜੀ ਕਹੁ ਨਾਨਕ ਕੀ ਅਰਦਾਸਿ।੩।*
*ਆਪੇ ਸਾਜੇ ਆਪੇ ਰੰਗੇ ਆਪੇ ਨਦਰਿ ਕਰੇਇ।*
*ਨਾਨਕ ਕਾਮਣਿ ਕੰਤੈ ਭਾਵੈ ਆਪੇ ਹੀ ਰਾਵੇਇ।੪।੧।੩।*[45]

ਤਬਿ ਫਕੀਰਾ ਆਇ ਪੈਰੁ ਚੁਮੇ, ਦਸਤੁ ਪੰਜਾ ਲੀਆ। ਬਾਬੇ ਦੀ ਬਹੁਤ° ਖੁਸੀ ਹੋਈ, ਫਕੀਰਾ ਉਪਰਿ ਬਹੁਤੁ ਮਿਹਰਵਾਨੁ ਹੋਇਆ। ਖਾਨੁ ਭੀ ਆਇ ਗਇਆ। ਲੋਕੁ ਹਿੰਦੂ ਮੁਸਲਮਾਨ ਜਾ° ਕੋਈ ਸਾ ਸਭੁ° ਸਲਾਮੁ ਕਰਿ [46]ਖੜਾ ਹੋਆ[46]। ਤਬਿ** ਗੁਰੂ ਪਾਸੋ ਵਿਦਾ ਕੀਤੇ। ਖਾਨੁ ਘਰਿ ਆਇਆ**, ਆਇ ਕਰਿ ਦੇਖੈ ਤਾ ਕੋਠੜੀਆ ਖਜਾਨੇ ਕੀਆ[47] ਭਰੀਆ ਪਈਆ ਹੈਨਿ। ਤਬਿ ਬਾਬੇ ਦੀ ਖੁਸੀ ਹੋਈ, ਮਰਦਾਨੇ ਨੋ ਨਾਲਿ ਲੈ ਕਰਿ ਚਲਦਾ ਰਹਿਆ।

## ਸਾਖੀ ੧੨

## (ਮਰਦਾਨੇ ਦੀ ਪੂਜਾ ਕਰਾਈ)

°ਤਬਿ ਬਾਬਾ ਜੀ ਉਜੜ ਕਉ ਚਲੇ°। ਤਬਿ ਕਿਤੇ ਵਸਦੀ ਵੜੇ ਨਾਹੀ। ਕਿਤੇ **ਜੰਗਲ ਕਿਤੇ** ਦਰੀਆਇ ਕਿਥਾਹੀ[48] ਟਿਕੇ ਨਾਹੀ। ਕਦੇ ਜੇ ਮਰਦਾਨੇ ਨੂ ਭੁਖ ਲਗੇ, ਤਾ ਬਾਬਾ ਆਖੈ— ਮਰਦਾਨਿਆ, [49]ਭੁਖ ਲਾਗੀ ਹੀ। ਤਾ ਮਰਦਾਨਾ[49] ਆਖੈ— ਜੀ, ਤੂ ਸਭ ਕਿਛੁ ਜਾਣਦਾ ਹੈ। ਤਬਿ ਬਾਬੇ ਆਖਿਆ—ਮਰਦਾਨਿਆ ਤੂ° ਸਿਧੋਹੀ

ਵਸਦੀ [50]ਜਾਇ ਖਲੋਉ। ਅਗੈ ਉਪਲ ਖਤ੍ਰੀ ਹੈਨਿ ਤਿਸ[50] ਦੇ ਘਰਿ ਜਾਇ[51]ਖੜੋਉ ਚੁਪ ਕੀਤੇ। ਉਥੈ ਉਇ ਖਵਾਇਦੇ ਹੈਨਿਗੇ। ਮਰਦਾਨਿਆ ਤੈਨੂ ਜਾਦੇ ਹੀ ਨਾਲਿ ਕੋਈ ਹਿੰਦੂ ਕੋਈ ਮੁਸਲਮਾਨੁ ਜੋ ਕੋਈ ਆਇ ਮੁਹਿ ਲਗੇਗਾ, ਸੋਈ ਆਇ ਪੈਰੀ ਪਵੈਗਾ[51]। ਛਤੀਹ ਅੰਮ੍ਰਿਤ ਆਣਿ ਅਗੇ ਰਖਨੀਗੇ। ਕੋਈ ਰੁਪਏ ਆਣਿ ਰਖਨਿਗੇ। **ਕੋਈ ਆਣਿ ਪਰਕਾਲੇ ਰਖਨਿਗੇ**। ਕੋਈ ਪੁਛਸੀਆ ਭੀ ਨਾਹੀ ਜੋ ਤੂ ਕਿਥੋ ਆਇਆ ਹੈ, ਕਿਸ ਦਾ ਆਦਮੀ* ਹੈ। ਜੋ ਕੋਈ ਆਇ** ਮੁਹਿ ਲਗੇਗਾ, ਸੋਈ ਆਖੈਗਾ ਜੋ ਮੈ ਆਪਣਾ ਸਰਵੰਸੁ ਆਣਿ [52]ਅਗੈ ਰਖਾ[52] । ਆਖਨਿਗੇ— ਜੋ ਅਸੀ ਨਿਹਾਲੁ ਹੋਏ ਜੋ** ਅਸਾਨੂ ਏਹੁ ਦੀਦਾਰੁ ਹੋਆ।

ਬਾਬੈ ਦੀ ਖੁਸੀ ਹੋਈ। [53]ਮਰਦਾਨਾ ਇਕ ਦਿਨਿ ਸਹਰ ਨੁ ਭੇਜਿਆ**। ਭੇਜਦਿਆ ਨਾਲਿ ਪੂਜ ਬਹੁਤੁ ਲਗੀ। ਜਾ ਗਇਆ ਤਾ ਸਾਰਾ ਸਹਰੁ ਆਇ ਪੈਰੀ ਪਇਆ। ਜਾ ਗਇਆ ਤਾ ਪੰਜੀਹੇ ਕਪੜੇ ਪੰਡ ਬੰਨਿ ਕੇ ਲੈ ਆਇਆ। ਬਾਬਾ ਹਸਦਾ ਹਸਦਾ ਨਿਲੇਟੁ ਹੋਆ। ਬਾਬੇ ਪਾਸਿ ਮਰਦਾਨਾ ਕਪੜੇ ਪੰਜੀਹੇ ਲੈ ਆਇਆ। ਬਾਬਾ ਵੇਖੈ ਤਾ ਬੰਨੀ ਪੰਡ ਲਈ ਆਵਦਾ ਹੈ। ਤਬਿ ਬਾਬੈ ਆਖਿਆ — ਮਰਦਾਨਿਆ, ਕਿਆ ਆਦਾ ਹੀ। ਤਬ ਮਰਦਾਨੇ ਆਖਿਆ— ਜੀਉ ਸਚੇ ਪਾਤਿਸਾਹ, ਤੇਰੇ ਨਾਵੈ ਦਾ ਸਦਕਾ ਸਾਰਾ ਸਹਰੁ ਸੇਵਾ ਨੂ ਉਠਿ ਖੜਾ ਹੋਆ। ਜੀ ਪਾਤਿਸਾਹ, ਮੈ ਆਖਿਆ ਜੋ ਏਹੁ ਵਸਤੂ ਕਪੜੇ ਬਾਬੇ ਪਾਸਿ ਲੈ ਜਾਵਾ। ਤਬਿ ਗੁਰੂ ਬੋਲਿਆ[53]— ਮਰਦਾਨਿਆ, ਆਦੋ ਭਲਾ ਕੀਤੇ, ਪਰੁ ਏਹੁ ਅਸਾਡੇ[54] **ਕਿਤੇ ਕੰਮਿ** ਨਾਹੀ। ਤਬਿ** ਮਰਦਾਨੇ ਆਖਿਆ—ਜੀਉ ਪਾਤਿਸਾਹ, ਹੁਣਿ* ਕਿ ਕਰੀ। ਤਬ** ਬਾਬੇ ਆਖਿਆ—ਸੁਟਿ ਘਤੁ। ਤਾ ਮਰਦਾਨੇ ਵਸਤੂ ਸਭ ਸੁਟਿ ਘਤੀ **ਪੰਡ ਸਾਰੀ**। ਉਥੋ ਰਵਦੇ ਰਹੇ।

ਤਬਿ ਮਰਦਾਨੇ ਅਰਜੁ ਕੀਤੀ, ਆਖਿਓਸੁ— ਜੀਉ ਪਾਤਿਸਾਹ, ਇਹੁ ਜੋ ਕੋਈ ਤੇਰੇ ਨਾਉ ਦਾ ਸਦਕਾ ਮੰਨਦਾ ਹੈ ਅਤੇ ਸਿਖ ਦੇ ਮੁਹਿ ਪਾਵਦਾ ਹੈ, ਕੁਛ ਤੈਨੂ ਭੀ ਪਹੁਚਦਾ ਹੈ ਉਸ ਦਾ ਭਾਉ। ਅਤੇ[55] ਮੇਰੇ ਦਿਲ ਵਿਚਿ ਬਡਾ ਫਿਕਰੁ ਹੈ ਜੋ ਤੂ ਕੁਛ ਛੁਹਦਾ ਨਾਹੀ ਅਤੇ ਮੁਹਿ ਪਾਵਦਾ ਨਾਹੀ, ਤੂ ਕਿਸ ਨਾਲਿ ਤ੍ਰਿਪਦਾ ਹੈ। ਤਬਿ ਗੁਰੂ ਬਾਬੇ ਆਖਿਆ—ਮਰਦਾਨਿਆ, ਰਬਾਬੁ ਵਜਾਇ। ਤਾ ਮਰਦਾਨੇ ਰਬਾਬੁ ਵਜਾਇਆ। ਰਾਗੁ ਗਉੜੀ ਕੀਤੀ ਦੀਪਕੀ। **ਬਾਬੇ ਸਬਦੁ ਉਠਾਇਆ ਮਹਲਾ ੧** —

ਗਉੜੀ ਗੁਆਰੇਰੀ ਮਹਲਾ ੪

*ਮਾਤਾ ਪ੍ਰੀਤਿ ਕਰੇ ਪੁਤੁ ਖਾਇ। ਮੀਨੇ ਪ੍ਰੀਤਿ ਭਈ ਜਲਿ ਨਾਇ।*
*ਸਤਿਗੁਰ ਪ੍ਰੀਤਿ ਗੁਰਸਿਖ ਮੁਖਿ ਪਾਇ।੧।*
*ਤੇ ਹਰਿਜਨ ਹਰਿ ਮੇਲਹੁ ਹਮ ਪਿਆਰੇ।*
*ਜਿਨ ਮਿਲਿਆ ਦੁਖ ਜਾਹਿ ਹਮਾਰੇ।੧ ਰਹਾਉ।*
*ਜਿਉ ਮਿਲਿ ਬਛਰੇ ਗਊ ਪ੍ਰੀਤਿ ਲਗਾਵੈ।*
*ਕਾਮਨਿ ਪ੍ਰੀਤਿ ਜਾ ਪਿਰੁ ਘਰਿ ਆਵੈ।*

*ਹਰਿਜਨ ਪ੍ਰੀਤਿ ਜਾ ਹਰਿ ਜਸੁ ਗਾਵੈ ।੨ ।*

*ਸਾਰਿੰਗ ਪ੍ਰੀਤਿ ਬਸੈ ਜਲ ਧਾਰਾ ।*

*ਨਰਪਤਿ ਪ੍ਰੀਤਿ ਮਾਇਆ ਦੇਖਿ ਪਸਾਰਾ ।*

*ਹਰਿਜਨ ਪ੍ਰੀਤਿ ਜਪੈ ਨਿਰੰਕਾਰਾ ।੩ ।*

*ਨਰ ਪ੍ਰਾਣੀ ਪ੍ਰੀਤਿ ਮਾਇਆ ਧਨੁ ਖਾਟੇ ।*

*ਗੁਰਸਿਖ ਪ੍ਰੀਤਿ ਗੁਰੁ ਮਿਲੈ ਗਲਾਟੇ ।*

*ਜਨ ਨਾਨਕ ਪ੍ਰੀਤਿ ਸਾਧ ਪਗ ਚਾਟੇ ।੪ ।੩ ।੪੧ ।*[56]

ਤਬਿ ਮਰਦਾਨੈ ਤਸਲੀਮ ਕੀਤੀ। ਉਥਹੁ ਚਲੇ।

**ਸਾਖੀ ੧੩ (ਸੱਜਣ ਠੱਗ)**

ਜਾਂਦੇ ਜਾਂਦੇ ਸੇਖ ਸਜਣ ਕੈ ਘਰਿ ਜਾਇ ਨਿਕਲੇ। ਉਸ ਕਾ ਘਰੁ ਪੈਂਡੇ ਵਿਚਿ ਆਹਾ[57]। **ਅਤੇ ਠਾਕੁਰੁ ਦੁਆਰਾ ਤੇ ਮਸੀਤਿ ਕਰਿ ਛਡੀ ਥੀ। ਜੋ ਕੋਈ ਹਿੰਦੂ ਆਵੈ ਤਾਂ ਠਉਰੁ ਦੇਵੈ। ਅਤੇ ਜੇ* ਮੁਸਲਮਾਨੁ ਜਾਵੈ ਤਾ* ਤਵਜਹ ਕਰੇ[58]। ਅਰੁ ਜਾ ਰਾਤਿ ਪਵੈ ਤਾ ਆਖੈ ਚਲੋ ਜੀ, ਸੇਵਹੁ। ਅੰਦਰਿ ਲੈ ਜਾਵੈ, ਖੂਹੇ[59] ਵਿਚਿ ਪਾਇ ਕਰਿ ਮਾਰੇ। ਅਰੁ ਜਾ ਸਬਾਹ ਹੋਵੈ, ਤਾ ਆਸਾ ਤਸਬੀ ਹਾਥਿ ਲੈ ਮੁਸਲਾ ਪਾਇ ਬਹੈ। ਤਬਿ ਬਾਬਾ ਤੇ ਮਰਦਾਨਾ ਗਏ। ਤਾ° ਖਿਜਮਤਿ ਬਹੁਤੁ ਕੀਤੀਓਸੁ ਅਤੇ ਆਪਣਿਆ[60] ਲੋਕਾ ਤਾਈ[61] ਆਖਿਓਸੁ— ਜੋ ਇਸ ਦੇ ਪਲੈ ਬਹੁਤੁ ਦੁਨੀਆ ਹੈ, ਪਰੁ° ਗੁਹਜੀ ਹੈ**। ਜਿਸ ਦੇ ਮੁਹਿ ਵਿਚਿ[62] ਐਸੀ ਭੜਕ ਹੈ, ਸੋ ਖਾਲੀ ਨਾਹੀ। ਫੈਲੁ ਕਰਿ ਕੇ ਫਕੀਰੁ ਹੋਇਆ ਹੈ। ਜਬਿ[63] ਰਾਤਿ ਪਈ ਤਬਿ ਆਖਿਓਸੁ— ਉਠੋ ਜੀ, ਸੇਵਹੁ। ਤਬਿ ਬਾਬੇ ਆਖਿਆ—ਸਜਨਾ, ਇਕੁ ਸਬਦੁ ਖੁਦਾਇ ਕੀ ਬੰਦਗੀ ਕਾ ਆਖਿ ਕਰਿ ਸੇਵੈਗੇ। ਤਬਿ ਸੇਖ ਸਜਨਿ ਆਖਿਆ — ਭਲਾ ਹੋਵੈ। ਆਖਿਉਹੁ — ਰਾਤਿ ਬਹੁਤ ਗੁਜਰਦੀ ਜਾਂਦੀ ਹੈ। ਤਦ ਬਾਬੇ ਆਖਿਆ — ਮਰਦਾਨਿਆ, ਰਬਾਬੁ ਵਜਾਇ। **ਤਾ ਮਰਦਾਨੇ ਰਬਾਬੁ ਵਜਾਇਆ** । ਰਾਗੁ ਸੂਹੀ ਕੀਤਾ[64]। ਗੁਰੂ ਨਾਨਕ ਸਬਦੁ ਉਠਾਇਆ, ਸਬਦ*—

*ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ ।*

*ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ ।੧ ।*

*ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ੍ ।*

*ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ ।੧ ਰਹਾਉ ।*

*ਕੋਠੇ ਮੰਡਪ ਮਾੜੀਆ ਪਾਸਹੁ ਚਿਤਵੀਆਹਾ ।*

*ਢਠੀਆ ਕੰਮਿ ਨ ਆਵਨੀ ਵਿਚਹੁ ਸਖਣੀਆਹਾ ।੨ ।*

*ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨਿ੍ ।*

*ਘੁਟਿ ਘੁਟਿ ਜੀਆ ਖਾਵਣੇ ਬਗੇ ਨ ਕਹੀਅਨਿ੍ ।੩ ।*

*ਸਿੰਮਲ ਰੁਖੁ ਸਰੀਰੁ ਮੈ ਮੈ ਜਨ ਦੇਖਿ ਭੁਲੰਨਿ੍ ।*

*ਸੇ ਫਲ ਕੰਮਿ ਨ ਆਵਨੀ ਤੇ ਗੁਣ ਮੈ ਤਨਿ ਹੰਨਿ੍ ।੪ ।*

*ਅੰਧੁਲੇ ਭਾਰੁ ਉਠਾਇਆ ਡੂਗਰ ਵਾਟ ਬਹੁਤੁ ।*
*ਅਖੀ ਲੋੜੀ ਨਾ ਲਹਾ ਹਉ ਚੜਿ ਲੰਘਾ ਕਿਤੁ ।*
*ਨਾਨਕ ਨਾਮੁ ਸਮਾਲਿ ਤੂੰ ਬਧਾ ਛੂਟਹਿ ਜਿਤੁ ।੬ ।੧।*[65]

ਤਬਿ ਦਰਸਨੁ [66]ਕਾ ਸਦਕਾ[66] ਬੁਧਿ ਹੋਇ ਆਈ। ਜਾ ਵੀਚਾਰੇ ਤਾ ਸਭੇ [67]ਮੇਰੇ ਗੁਨਾਹ ਸਹੀ[67] ਹੋਏ ਹੈਨਿ। ਤਬਿ ਆਇ ਉਠਿ ਕਰਿ ਪੈਰੀ ਪਇਆ, ਪੈਰਿ ਚੁਮੇਸੁ। ਆਖਿਉਸੁ—ਜੀ, ਮੇਰੇ ਗੁਨਾਹ ਫਾਦਲੁ ਕਰਿ। ਤਾ ਬਾਬੇ ਆਖਿਆ ਸੇਖ ਸਜਨੁ, ਖੁਦਾਇ ਕੀ ਦਰਗਾਹ ਦੁਇ ਗਲੇ[68] ਗੁਨਾਹਿ ਫਾਦਲੁ ਹੋਦੇ[69] ਹੈਨਿ। ਤਬਿ ਸੇਖ ਸਜਨ ਅਰਜੁ ਕੀਤਾ[70], ਆਖਿਉਸੁ—ਜੀ ਉਹੀ ਗਲ ਕਰਉ ਜਿਨੀ ਗਲੀ ਗੁਨਾਹ ਫਾਦਲੁ ਹੋਨਿ। ਤਬਿ ਗੁਰੂ ਨਾਨਕ° ਮਿਹਰਵਾਨੁ ਹੋਆ। ਆਖਿਉਸੁ—ਸਚੁ ਕਹੁ ਜੋ** ਤੈ ਖੂਨ ਕਿਤਨੇ* ਕੀਤੇ ਹੈਨਿ। ਤਬਿ ਸੇਖ ਸਜਨੁ ਲਗਾ ਬੋਲਣਿ ਸਚੁ ਸਚੁ। ਕਹਿਉਸੁ—°ਜੀ, ਬਹੁਤੁ ਪਾਪ ਕੀਤੇ ਹੈਨਿ°। ਤਬਿ ਫਿਰਿ ਗੁਰੂ ਨਾਨਕ ਆਖਿਆ[71]—ਜੋ ਕੁਛੁ ਉਨ ਕੀ ਬਸਤੁ ਰਹੀ ਹੈ ਸੋ ਘਿੰਨ ਆਉ। ਤਬ ਸੇਖ ਸਜਨਿ ਹੁਕਮੁ ਮੰਨਿਆ, ਬਸਤੁ ਲੇ ਆਇਆ। ਖੁਦਾਇ ਕੇ [72]ਨਾਉ ਲੁਟਾਈ[72]। ਗੁਰੂ ਗੁਰੂ ਲਗਾ ਜਪਣਿ। ਨਾਉ ਧਰੀਕੁ ਸਿਖੁ° ਹੋਆ। °ਪਹਿਲੀ ਧਰਮਸਾਲ ਓਥੈ ਬਧੀ।° ਬੋਲਹੁ ਵਾਹੁਗੁਰੂ।

### ਸਾਖੀ ੧੪
### (ਗੋਸਟ ਸੇਖ ਸ਼ਰਫ)

ਤਬਿ ਉਥਹੁ ਰਵੇ[73]। ਪੈਂਡੇ ਪੈਂਡੇ ਵਿਚਿ [74]ਪਾਣੀਪਥ ਆਇ[74] ਨਿਕਲੈ ਤਬਿ ਪਾਣੀਪਥ ਕਾ ਪੀਰ ਸੇਖ ਸਰਫੁ ਥਾ। ਤਿਸ ਕਾ ਮੁਰੀਦ ਸੇਖ ਟਟੀਹਰ ਥਾ। ਉਹੁ ਪੀਰ ਕੇ ਤਾਈ ਅਸਤਾਵਾ ਪਾਣੀ ਕਾ ਭਰਣਿ ਆਇਆ ਸਾ[75]। ਅਗੇ ਬਾਬਾ ਤੇ ਮਰਦਾਨਾ ਦੋਨੋ ਬੈਠੇ ਥੇ। ਏਨਿ° ਆਇ ਸਲਾਮੁ ਪਾਇਆਸੁ, ਆਖਿਉਸੁ— ਸਲਾਮਾਲੇਕੁ ਹੋ* ਦਰਵੇਸੁ। ਤਬਿ ਗੁਰੂ ਨਾਨਕ ਬੋਲਿਆ, ਆਖਿਉਸੁ ਆਲੇਖੁ ਕਉ ਸਲਾਮੁ ਹੋ ਪੀਰ ਕੇ ਦਸਤ ਪੇਸ। ਤਬਿ ਸੇਖੁ ਟਟੀਹਰ ਹੈਰਾਨ ਹੋਇ ਗਇਆ। ਆਖਿਉਸੁ— ਅਜੁ ਤੋੜੀ ਸਲਾਮੁ ਕਿਸੇ[76] ਨਾਹੀ ਫੇਰਿਆ। ਪਰੁ ਹੋਵੈ ਤਾ ਮੈ ਆਪਣੇ ਪੀਰੁ ਨੂੰ ਖਬਰਿ ਕਰਾ। ਤਬਿ ਆਇ ਅਰਜੁ ਕੀਤੋਸੁ, ਆਖਿਉਸ—ਪੀਰੁ ਸਲਾਮਤੁ, ਏਕ ਦਰਵੇਸੁ [77]ਕਾ ਆਵਾਜੁ[77] ਸੁਣਿ ਕਰਿ ਹੈਰਾਨ ਥੀਆ[78] ਹਾ। ਤਾ ਪੀਰੁ ਆਖਿਆ—ਕਹੁ ਦੇਖਾ ਕੈਸਾ ਹੈ। ਤਬਿ ਸੇਖੁ ਟਟੀਹਰ ਆਖਿਆ—ਜੀਵੇ ਪੀਰੁ ਸਲਾਮਤੁ, ਮੈ ਅਸਤਾਵਾ ਭਰਣਿ ਗਇਆ ਆਹਾ। ਉਹੁ [79]ਬੈਠੇ ਆਹ ਆਗੈ[79]। ਮੈ ਜਾਇ ਸਲਾਮੁ ਪਾਇਆ, ਮੈ* ਆਖਿਆ—ਸਲਾਮਾਲੇਕੁ ਹੋ ਦਰਵੇਸੁ। ਤਬਿ ਉਹੁ ਬੋਲਿਆ, ਆਖਿਆਉਸੁ —ਅਲੇਖੁ ਕਉ ਸਲਾਮੁ ਹੋ ਪੀਰ ਕੇ ਦਸਤੁ ਪੇਸੁ। ਤਬਿ ਪੀਰ ਕਹਿਆ — ਬਚਾ ਜਿਸੁ[80] ਅਲੇਖੁ ਕਉ ਸਲਾਮੁ ਕੀਤਾ ਹੈ, ਤਿਸ ਦਾ ਦੀਦਾਰੁ ਦੇਖਾਹੇ। ਦੇਖਾ, ਕਿਥੈ ਡਿਠੋਸੁ ਅਲੇਖੁ ਪੁਰਖੁ। ਤਬ ਸੇਖ ਸਰਫ ਅਤੇ* ਟਟੀਹਰ ਮੁਰੀਦ ਕਉ ਨਾਲਿ ਲੈ ਕਰਿ ਆਇਆ। ਗੁਰੂ ਨਾਨਕ ਪਾਸਿ ਆਇ ਅਵਾਜ ਬੋਲਿਆ, ਆਖਿਉਸੁ—ਕੁਜਾਆਮਦੂ[81] । ਤਬ ਸੇਖੁ ਸਰਫੁ ਕੈ ਪਰਥਾਇ ਬਾਬਾ ਬੋਲਿਆ ਗੋਸਟਿ ਮਹਲਾ।੧**।

ਸੇਖਿ ਬਾਬੇ ਨੁ ਪੁਛਿਆ —ਕੁਜਾਮਦੂ[81]। **ਤਬਿ ਬਾਬੇ ਜਬਾਬ ਦਿਤਾ —ਆਮਦੂ। ਤਬਿ ਫੇਰਿ ਸੇਖਿ ਪੁਛਿਆ—ਸੁਮਨਮਨੀ**। ਤਬਿ ਬਾਬੈ ਜਬਾਬੁ ਦਿਤਾ — ਸੁਮਨਸਮਾਨਿ[82]। ਤਦਹੁ ਬਾਬੇ ਨੂੰ ਸੇਖ ਬਾਣੇ ਦੀ ਪੁਰਸੀਸਿ ਪੁਛਿਆ[83]— ਅਮਰ ਤੁਰਾ ਸੁਆਲੁ ਮੇ ਪੁਰਸੰਮ ਅਹਲਿ ਜਬਾਬੁ ਬੁਗੋ ਦਰਵੇਸੰ— ਕੁਲਹਿ ਸੁਮਾ ਚਿ ਜੇਬਾਸਿ[84]। ਤਬਿ ਬਾਬੈ ਜਬਾਬੁ ਦਿਤਾ—

*ਮਨੂਆ ਮੂਡੇ ਤਬਿ ਮੂਡ ਮੁਡਾਇ। ਬਿਨ ਮਨ ਮੂਡੇ ਜੁਗਤਿ ਨਾ ਪਾਇ।*
*ਮੂਡਾ ਕਟਿ ਗੁਰ ਆਗੈ ਧਰੇ। ਮਨਮਤਿ ਤਿਆਗਿ ਗੁਰ ਕੀ ਮਤਿ ਤਰੇ।*
*ਮੂਡ ਮੁਡਾਇ ਹੋਇ ਸਭੁ ਰੇਨ। ਸੋ ਬੈਰਾਗੀ ਪਰਖੈ ਗੁਰ ਕੈ ਬੈਨ।*
*ਮੂਡ ਮੁਡਾਏ ਦੀ ਏਹ ਗਤਿ ਭਾਈ। ਕੋਈ ਵਿਰਲਾ ਗੁਰਮਤਿ ਮੂੜ ਮੁਡਾਈ।*
*ਸੁਆਦੁ ਸਨੇਹ ਮਮਤਾ ਸਭ ਤਜਿ ਗਈਆ[85]।*
*ਤਉ ਨਾਨਕ ਇਹ ਬਿਧਿ ਕੁਲਹ ਪਹਿਰੀਆ।੧।[86]*

ਤਬਿ ਫੇਰਿ ਸੇਖਿ ਸਰਫੁ ਪੁਛਿਆ, ਅਗਰੁ ਤੁਰਾ ਸੁਆਲਿ ਮੇ ਪਰਸੰਮ, ਅਹਲਿ ਜਬਾਬ ਬੁਗੋ ਦਰਵੇਸੁ—ਵਿਰਾਕਿ ਸੁਮਾ ਚਿ ਜੇਬਾਸਿ[87]। ਤਬਿ ਬਾਬੈ ਜਵਾਬੁ ਦਿਤਾ—

*ਪੀਰ ਮਤਿ ਮੁਰੀਦ ਹੋਇ ਰਹਨੰ। ਕਫਨੀ ਟੋਪੀ ਮਨਿ ਸਬਦ ਗਹਨੰ।*
*ਬਹਤਾ ਦਰੀਆਉ ਕਰਿ ਰਹੈ ਬਰੇਤੀ। ਸਹਜਿ ਬੈਸਿ ਤਹਾ ਸੁਖ ਮਨਾਤੀ।[88]*
*ਹਰਖ ਸੋਗੁ ਕੀਨਾ ਅਹਾਰੰ। ਪਹਰਿ ਕਫਨੀ ਸਭਿ ਦੁਸਟ ਬਿਡਾਰੈ।*
*ਸੰਨ ਗੜ ਲੈ ਬਸਤੀ ਰਹਾਈ। ਤਉ ਕਫਨੀ ਕੀ ਜੁਗਤਿ ਪਾਈ।*
*ਕੁਟੰਬੁ ਛੋਦਿ ਹੂਆ ਇਕੇਲਾ। ਨਾਨਕ ਪਹਰਿ ਕਫਨੀ ਭਇਆ ਸੁਹੇਲਾ।੨।[86]*

ਤਬਿ ਫਿਰਿ ਸੇਖਿ ਸਰਫੁ ਪੁਛਿਆ—ਅਗਰ ਤੁਰਾ ਸੁਆਲ ਮੇ ਪੁਰਸੰਮ, ਅਹਿਲ ਜਬਾਬੁ ਬੁਗੋ ਦਰਵੇਸੰ — ਕੁਪੀਨ ਸੁਮਾ ਚਿ ਜੇਬਾਸਿ[89]। ਤਬਿ ਬਾਬੈ ਜਬਾਬੁ ਦਿਤਾ—

*ਗੁਰ ਸਬਦ ਦੀਖਿਆ ਮਨਿ ਸਹਜਿ ਗਹਨੰ।*
*ਪੰਚ ਇੰਦ੍ਰੀ [90]ਦਿਲਿ ਅਟਲ[90] ਰਹਨੰ।*
*ਦਿਸਟਿ ਬੰਧਿ ਭਰਮਤਾ ਰਹੀਆਂ[91]। ਦਸਹੀ ਦੁਆਰੇ [92]ਤਾਲੇ ਚੜਾਈਅੰ।[92]*
*ਅਠਸਠਿ ਹਾਟ ਤਾੜ ਕਰਨੰ। ਲੈ ਜਗੋਟੀ ਜਰਾ ਨ ਮਰਨੰ।*
*ਪਹਰ ਲੰਗੋਟੀ ਰਹੇ ਇਕੇਲਾ। ਉਲਟਿ ਲੰਖਿ ਕਾ ਪੀਵੈ ਉਵਾ ਜਲਾ।*
*ਬਿਲੰਦ ਮਤਿ ਗੁਰਿ ਹਿਰੀ ਛੋਟੀ।*
*ਇਹਿ ਜੁਗਤਿ ਨਾਨਕ ਪਹਿਰਿ ਲਥੇ ਲੰਗੋਟੀ।੩।[86]*

ਤਬਿ ਸੇਖਿ ਸਰਫੁ ਪੁਛਿਆ—ਅਗਰ ਤੁਰਾ ਸੁਆਲੁ ਮੇ ਪੁਰਸੰਮ, ਅਹਿਲ ਬੁਗੋ ਦਰਵੇਸੰ, ਪਾਪੋਸ [93]ਤਿਆਗ ਚਿ ਜੇਬਾਸਿ[93]। ਤਬਿ ਗੁਰੂ ਨਾਨਕ ਜਬਾਬੁ ਦਿਤਾ—

*ਸਰਬ ਗਿਆਨੰ ਅਹਿਨਿਸਿ ਗੀਤੰ। ਪਾਵਕੁ ਪਵਨ ਜਾਤਿ ਮਨ ਕੀਤੰ।*
*ਧਰਨਿ ਤਰਵਰ ਕੀ ਰਹਤ ਰਹਨੰ। ਕਾਟਨੁ ਖੋਦਨੁ ਮਨਹਿ ਸਹਨੰ।*
*ਦਰੀਆਉ ਮੈਲੇ ਰੀਤਿ ਬਾਛਾ। ਭਦਿ ਭਾਇ[94] ਉਹੁ ਕਰੈ ਹਾਛਾ।*

*ਏਹ ਮਥਾਨ ਮਥਿ ਕੈ ਰਹੇ ਉਪੂਨੁ[95] ।[96]ਤਜਿ ਪਾਪੋਸ ਹੋਇ ਬ੍ਰਹਮੁ ।*

*ਬਿਨੁ ਬ੍ਰਹਮੁ ਚੀਨੇ ਪਾਪੋਸ ਤਿਆਗੈ[96] । ਕਹੈ ਨਾਨਕ ਉਹੁ ਤਿੜਿ ਨਾ ਲਾਗੈ ।੪ ।[96]*

ਤਬਿ ਫਿਰ ਸੇਖ ਸਰਫੁ ਪੁਛਿਆ—ਅਗਰ ਤੁਰਾ ਸੁਆਲ ਮੇ ਪੁਰਸੰਮਿ, ਅਹਿਲ ਜਬਾਬੁ ਬੁਗੋ ਦਾਰਵੇਸੰ, ਸਫਾ ਦਿਲ ਦਰਵੇਸੰ ਅਮਲ ਦਰਾਏ[97]।

ਤਬਿ ਬਾਬੇ ਜਬਾਬੁ ਦਿਤਾ, ਆਖਿਉਸੁ—ਮਰਦਾਨਿਆ ਰਬਾਬ ਵਜਾਇ। ਤਾਂ ਮਰਦਾਨੇ ਰਬਾਬੁ ਵਜਾਇਆ। ਰਾਗੁ ਦੇਵਗੰਧਾਰੀ [98]ਮਹਲਾ ।੧ ।[98]—

*ਜੀਵਤ ਮਰੈ ਜਾਗਤੁ ਫੁਨੁ ਸੋਵੈ ਜਾਨਤੁ ਆਪੁ ਮੁਸਾਵੈ ।*

*ਸਫਨੁ ਸਫਾ ਹੋਇ ਮਿਲੈ ਖਾਲਕੁ ਕਉ ਤਉ ਦਰਵੇਸੁ ਕਹਾਵੈ ।੧ ।*

*ਤੇਰਾ ਜਨੁ[99] ਹੈ ਕੋ[99] ਐਸਾ ਦਿਲਿ ਦਰਵੇਸੁ ।*

*ਸਾਦੀ ਗਮੀ ਤਮਕੁ ਨਾਹੀ ਗੁਸਾ ਖੁਦੀ ਹਿਰਸੁ ਨਹੀ ਏਸੁ ਰਹਾਉ ।*

*ਕੰਚਨ ਖਾਕ ਬਰਾਬਰੁ ਦੇਖੈ ਹਕੁ ਹਲਾਲੁ ਪਛਾਣੈ ।*

*ਆਈ ਤਲਬੁ ਸਾਹਿਬ ਕੀ ਮਾਨੈ ਅਵਰੁ ਤਲਬੁ ਨਹੀ ਜਾਨੈ ।੨ ।*

*ਗਗਨ ਮੰਡਲੁ ਮਹਿ ਆਸਣੁ ਬੈਠੇ ਅਨਹਦ ਨਾਦੁ ਵਜਾਵੈ ।*

*ਕਹੁ ਨਾਨਕ ਸਾਧੂ ਕੀ ਮਹਮਾ ਬੇਦੁ ਕੁਰਾਨੁ ਨ ਪਾਵੈ ।੩ ।[96]*

ਤਬਿ ਸੇਖਿ ਸਰਫੁ ਆਖਿਆ — ਵਾਹ ਵਾਹ, ਖੁਦਾਇ ਦਿਆ** ਸਹੀ ਕਰਣਿ ਵਾਲੇ ਦਾ ਕਿਆ ਸਹੀ ਕੀਚੈ, ਉਨ ਕਾ ਦੀਦਾਰੁ ਹੀ[0] ਬਹੁਤ ਹੈ। ਤਬਿ ਆਇ ਦਸਤ-ਪੋਸੀ ਕੀਤੀਉਸੁ, [100]ਪੈਰੁ ਚੁਮੇਸੁ[100], ਡੇਰੇ ਕਉ ਹੋਆ। ਤਬਿ[0] ਬਾਬਾ ਤੇ ਮਰਦਾਨਾ ਰਵਦੇ ਰਹੇ।

## ਸਾਖੀ ੧੫

## (ਦਿਲੀ ਹਾਥੀ ਮੋਇਆ ਜਿਵਾਇਆ)

ਆਇ ਦਿਲੀ ਨਿਕਲੇ। ਤਬਿ ਦਿਲੀ ਕਾ ਪਾਤਿਸਾਹੁ ਸੁਲਤਾਨੁ ਬ੍ਰਹਮ[1] ਬੇਗੁ ਥਾ। ਉਹਾ[2] ਜਾਇ ਰਾਤਿ ਰਹੇ[3] ਮਹਾਵਤਾ ਵਿਚਿ[4], ਉਨਾ* ਖਿਜਮਤੁ ਬਹੁਤੁ ਕੀਤੀ। ਤਬਿ ਏਕੁ ਹਾਥੀ ਪਾਸੁ[5] ਮੁਆ ਥਾ, ਲੋਕ ਰੋਦੇ ਪਿਟਦੇ ਆਹੇ[6]। ਤਬਿ ਬਾਬੇ ਪੁਛਿਆ— ਤੁਸੀ ਕਿਉ ਰੋਦੇ ਹਹੁ। ਤਾ ਉਨਾ ਅਰਜ ਕੀਤਾ— ਜੀ, ਹਾਥੀ ਦੇ ਪਿਛੇ ਰੋਦੇ ਹਾ[7]। ਤਬਿ ਬਾਬੇ[8] ਆਖਿਆ — ਹਾਥੀ ਕਿਸੁ ਦਾ ਥਾ। ਤਬਿ ਮਹਾਵਤਿ ਕਹਿਆ— ਜੀ, ਹਾਥੀ ਪਾਤਸਾਹੁ ਦਾ ਥਾ, ਹਿਕੋ[9] ਖੁਦਾਇ ਦਾ ਥਾ। ਤਬਿ ਬਾਬੇ ਆਖਿਆ— ਤੁਸੀ ਕਿਉ ਰੋਦੇ ਹਉ[10]। ਤਾ ਉਨਾ ਆਖਿਆ—ਜੀ, ਅਸਾਡਾ ਰੁਜਗਾਰੁ ਥਾ। ਤਬਿ ਬਾਬੇ ਆਖਿਆ— ਹੋਰੁ ਰੁਜਗਾਰੁ ਕਰਹੁ। ਤਬਿ ਉਨਾ ਕਹਿਆ— ਜੀ, ਬਨੀ ਥੀ, ਟਬਰ [11]ਪਏ ਖਾਦੇ ਸੇ ਸੁਖਾਲੇ[11]।

ਤਬਿ ਬਾਬਾ ਮਿਹਰਵਾਨੁ ਹੋਆ, ਆਖਿਉਸੁ— ਜੋ ਏਹੁ ਹਾਥੀ ਜੀਵੈ ਤਾ ਰੋਵੋ ਨਾਹੀ। ਜਬਿ ਉਨਾ ਆਖਿਆ— ਜੀ, ਮੁਏ ਕਿਥਹੁ ਜੀਵਨਿ। ਤਬਿ ਬਾਬੇ ਆਖਿਆ— ਜਾਇ ਕੈ ਇਸ ਦੇ ਮੁਹ ਉਪਰਿ ਹਥੁ ਫੇਰਹੁ, ਵਾਹਗੁਰੂ ਆਖਹੁ। ਤਬਿ ਉਨਾ ਆਗਿਆ ਮਨੀ, ਜਾਹ ਹਥੁ ਫੇਰਿਆ। ਤਾ ਹਾਥੀ ਉਠਿ ਖੜਾ ਹੋਇਆ। ਤਬਿ* ਅਰਜੁ** ਪਾਤਸਾਹ

ਕਉ ਪਹੁਚਾਈ[12], ਆਖਿ ਸੁਣਾਈ। ਤਬ ਸੁਲਤਾਨ ਬ੍ਰਹਮ[1] ਬੇਗੁ ਹਾਥੀ ਮੰਗਾਇਆ[13], ਚੜਿ ਕਰਿ ਦੀਦਾਰੁ ਨੂ[14] ਆਇਆ। ਆਇ ਬੈਠਾ, ਆਖਿਉਸੁ—ਏ ਦਰਵੇਸੁ, ਏਹੁ ਹਾਥੀ ਤੁਸਾ ਜੀਵਾਇਆ ਹੈ। ਤਬ ਬਾਬੇ ਆਖਿਆ ਮਾਰਣ ਜੀਵਾਲਣੁ ਵਾਲਾ ਖੁਦਾਇ ਹੈ ਅਤੇ ਦੁਆਇ ਫਕੀਰਾ ਰਹਮ ਅਲਹ ਹੈ[0]। ਤਉ ਫਿਰਿ ਪਾਤਿਸਾਹ ਆਖਿਆ—ਮਾਰਿ ਦਿਖਾਲੁ। ਤਾ ਬਾਬਾ ਬੋਲਿਆ ਸਲੋਕੁ—

*ਮਾਰੈ ਜੀਵਾਲੈ ਸੋਈ। ਨਾਨਕ ਏਕਸੁ ਬਿਨੁ ਅਵਰੁ ਨ ਹੋਈ ।੧।*[5]

ਤਬਿ ਹਾਥੀ ਮਰਿ ਗਇਆ। ਬਹੁੜਿ ਪਾਤਿਸਾਹੁ ਆਖਿਆ—ਜੀਵਾਲੁ। ਤਬਿ ਬਾਬੇ ਕਹਿਆ—ਹਜਰਤ ਸਲਮਾਤੁ, ਲੋਹਾ ਅਗਿ ਵਿਚਿ ਤਪੁ ਕੇ* ਲਾਲੁ ਹੋਦਾ ਹੈ, ਪਰੁ ਉਹੁ ਰਤੀ ਹਾਥੁ ਉਪਰਿ ਟਿਕੇ ਨਾਹੀ ਅਤੇ [16]ਅੰਗਿਆਰੁ ਕੋਈ ਰਤੀ ਰਹੈ। ਤਿਉ[16] ਖੁਦਾਇ ਦੇ** ਵਿਚ ਫਕੀਰੁ ਲਾਲੁ ਹੋਏ ਹੈਨਿ, ਅਤੇ ਖੁਦਾਇ ਕੀ ਸਟੀ ਉਹੁ [17]ਉਠਾਇ ਲੈਨੁ[17] ਪਰੁ ਉਨ ਕੀ ਸਟੀ ਉਠਨੁ ਰਹੀ। ਤਬਿ ਪਾਤਿਸਾਹੁ ਸਮਝੁ ਕਰ ਬਹੁਤੁ ਖੁਸੀ ਹੋਆ, ਆਖਿਉਸ—ਜੀ, ਕੁਛੁ ਕਬੂਲ ਕਰਹੁ। ਤਬਿ ਬਾਬਾ ਬੋਲਿਆ। ਸਲੋਕੁ—

*ਨਾਨਕ ਭੁਖੁ ਖੁਦਾਇ ਕੀ ਬਿਆ ਬੇਪਰਵਾਹੀ।*
*ਅਸਾ ਤਲਬ ਦੀਦਾਰੁ ਕੀ ਬਿਆ ਤਲਬੁ ਨ ਕਾਈ ।੧।੨।*[5]

ਤਬਿ ਪਾਤਸਾਹੁ ਸਮਝੁ ਕਰਿ ਉਠਿ ਗਇਆ। ਬਾਬਾ ਉਥਹੁ ਰਵਦਾ ਰਹਿਆ।

# ਪਹਿਲੀ ਉਦਾਸੀ

## ਸਾਖੀ ੧੬

### (ਪਹਿਲੀ ਉਦਾਸੀ ਦਾ ਪਹਿਰਾਵਾ, ਸ਼ੇਖ ਬਜੀਦ)

ਸ੍ਰੀ ਸਤਿਗੁਰ ਪ੍ਰਸਾਦੁ। ਪ੍ਰਿਥਮੇ ਉਦਾਸੀ ਕੀਤੀ ਪੂਰਬ ਕੀ। ਤਿਤੁ ਉਦਾਸੀ ਨਾਲਿ ਮਰਦਾਨਾ ਰਬਾਬੀ ਥਾ। ਤਦਹੁ ਪਉਣ ਆਹਾਰੁ ਕੀਆ[18]। ਪਹਿਰਾਵਾ °ਬਾਬੇ ਕਾ° —ਏਕੁ ਬਸਤਰੁ ਅੰਬੁਵਾ, ਏਕੁ ਬਸਤ੍ਰ ਚਿਟਾ, ਏਕੁ ਪੈਰਿ ਜੁਤੀ, ਏਕੁ ਪੈਰਿ ਕੰਵਸ[19], ਗਲ ਕਫਨੀ, ਸਿਰਿ ਟੋਪੀ ਕਲੰਦਰੀ, ਮਾਲਾ ਹਡਾ ਕੀ, ਮਥੇ ਟਿਕਾ ਕੇਸਰ ਕਾ।

ਤਦਹੁ ਰਾਹਿ ਵਿਚਿ ਸੇਖੁ ਬਜੀਦੁ ਸਈਯਦੁ** ਮਿਲਿਆ। ਸੁਖਪਾਲਿ ਵਿਚਿ* ਚੜਿਆ ਜਾਦਾ[20] ਆਹਾ। ਤਿਸ[21] ਕੇ ਲਕੜਿਆ[22] ਨਾਲਿ ਛਿਅ ਕਹਾਰ ਥੇ। ਤਬਿ ਉਹੁ ਜਾਇ ਉਤਰਿਆ ਏਕੁ ਦਰਖਤੁ ਤਲੇ। ਤਾ ਉਹੁ ਲਗੇ ਚਿਕਣਿ ਅਤੈ ਪਖਾ° ਝਲਣਿ। ਤਬਿ ਮਰਦਾਨੇ ਆਖਿਆ—ਜੀ, ਖੁਦਾਇ [23]ਏਕੁ ਹੈ, ਕਿਉ[23]। ਤਬਿ ਬਾਬੇ ਆਖਿਆ — ਹੋ ਮਰਦਾਨਿਆ, ਖੁਦਾਇ ਏਕੁ ਹੈ। ਤਬਿ ਮਰਦਾਨੇ ਅਰਜ ਕੀਤੀ[24], ਆਖਿਓਸੁ— ਜੀ ਪਾਤਿਸਾਹ, ਏਹੁ ਕਿਸੁ ਕੀ ਪੈਦਾਇਸੁ ਹੈ **ਅਤੈ ਉਹੁ ਕਿਸੁ ਕੀ ਪੈਦਾਇਸੁ ਹੈ** ਜੋ ਸੁਖਪਾਲ ਵਿਚੁ ਚੜਿਆ ਭੀ** ਆਇਆ ਹੈ ਅਤੇ ਉਹੁ ਪੈਰਾ ਤੇ ਉਬਾਹਣੇ ਭੀ ਹੈਨਿ ਅਤੈ ਪਿੱਛੇ[25] ਤੇ ਨੰਗੇ [26]ਕੰਧੈ ਇਥੇ* ਲਿਆਏ ਹੈਗੇ ਅਤੈ* ਉਹੁ ਬੈਠੇ ਚਿਕਦੇ ਅਸਹਿ[26]। ਤਬਿ ਬਾਬਾ ਬੋਲਿਆ, ਸਲੋਕੁ—

*ਪੁਰਬੁ ਜਨਮੁ ਕੇ ਤਪੀਏ [27]ਭਏ ਪਾਲੇ ਸਹੇਅ ਡਗੁ।[27]*

*ਤਬਿ ਕੇ ਥਾਕੇ ਨਾਨਕ ਅਬੁ [28]ਮੰਡਾਇਨ ਅੰਗੁ[28] ।੧।੧।*

ਤਬਿ ਬਾਬੇ ਆਖਿਆ— ਮਰਦਾਨਿਆ, ਤਪ ਤੇ ਰਾਜੁ ਹੈ**, ਰਾਜੁ ਤੇ ਨਰਕੁ ਹੈ**। ਅਤੈ ਜੋ ਕੋਈ ਆਇਆ ਹੈ, ਸੋ ਮਾਤਾ ਦੇ ਪੇਟੁ ਤੇ [29]ਨੰਗਾ ਆਇਆ ਹੈ[29] ਅਤੈ ਸੁਖੁ ਦੁਖੁ ਪਿਛਲਾ [30]ਲੇਖੁ ਚਲਿਆ ਜਾਇ[30]। ਤਬਿ ਮਰਦਾਨਾ ਪੈਰੀ ਪਇਆ।

## ਸਾਖੀ ੧੭

### (ਬਨਾਰਸ ਵਿਚ ਚਤੁਰਦਾਸ)

ਉਥਹੁ ਚਲੇ, ਬਨਾਰਿਸ ਆਏ ਨਿਕਲੇ। ਤਬਿ ਚੌਕੁ ਵਿਚਿ ਬੈਠੇ। ਤਬਿ ਬਨਾਰਸ[31] ਕਾ ਪੰਡਿਤ ਚਤਰਦਾਸ ਥਾ, ਸੋ ਇਸਨਾਨੁ ਕਉ ਆਇਆ ਥਾ[32]। ਆਇ ਰਾਮ ਰਾਮ ਕੀਤੀਉਸੁ। ਭੇਖੁ ਦੇਖਿ ਕੈ ਬੈਠਿ ਗਇਆ। ਆਖਿਓਸੁ—ਏ** ਭਗਤੁ, ਤੇਰੈ ਸਾਲਗ੍ਰਾਮੁ ਨਾਹੀ, ਤੁਲਸੀ ਕੀ ਮਾਲਾ ਨਾਹੀ, ਸਿਵਰਣੀ ਨਾਹੀ, ਗੋਪੀ ਚੰਦਨ ਕਾ ਟਿਕਾ ਨਾਹੀ

[33]ਅਤੇ ਤੂੰ[33] ਭਗਤੁ ਕਹਾਵਦਾ ਹੈ, ਸੋ ਤੁਮ ਕਿਆ ਭਗਤਿ ਪਾਈ[34] ਹੈ। ਤਬ ਬਾਬੇ ਆਖਿਆ—ਮਰਦਾਨਿਆ, ਰਬਾਬ ਵਜਾਇ। ਤਾ ਮਰਦਾਨੇ ਰਬਾਬੁ ਵਜਾਇਆ। ਰਾਗੁ ਬਸੰਤੁ ਕੀਤਾ। ਬਾਬੈ ਸਬਦੁ ਆਖਿਆ। *ਮਹਲਾ ੧ ਸਬਦੁ**—

*ਸਾਲਗ੍ਰਾਮ ਬਿਪ ਪੂਜਿ ਮਨਾਵਹੁ ਸੁਕ੍ਰਿਤੁ ਤੁਲਸੀ ਮਾਲਾ।*
*ਰਾਮੁ ਨਾਮੁ ਜਪਿ ਬੇੜਾ ਬਾਂਧਹੁ ਦਇਆ ਕਰਹੁ ਦਇਆਲਾ।੧।*
*ਕਾਹੇ ਕਲਰਾ ਸਿੰਚਹੁ ਜਨਮ ਗਵਾਵਹੁ।*
*ਕਾਚੀ ਢਹਗਿ ਦਿਵਾਲ ਕਾਹੇ ਗਚੁ ਲਾਵਹੁ।੧।ਰਹਾਉ।*[35]

ਤਬਿ ਫਿਰਿ ਪੰਡਿਤੁ ਕਹਿਆ — ਹੇ ਭਗਤੁ, ਏਹੁ ਬਸਤੁ ਤਾ ਕਲਰੁ [36]ਕੇ ਸੰਚਣ[36] ਹੋਇਆ। ਪਰੁ° ਉਹੁ ਬਸਤੁ ਕਉਣੁ ਹੈ ਜਿਸੁ ਨਾਲਿ ਧਰਤੀ ਸੰਚੀਐ[37] ਅਤੇ ਪਰਮੇਸਰੁ ਮਿਲੈ। ਤਬਿ ਬਾਬੇ ਪਉੜੀ ਦੂਜੀ ਆਖੀ—

*ਕਾਮੁ ਕ੍ਰੋਧ ਦੁਇ ਕਰਹੁ ਬਸੋਲੇ ਗੋਡਹੁ ਧਰਤੀ ਭਾਈ।*
*ਜਿਉ ਗੋਡਹੁ ਤਿਉ ਤੁਮ੍ਹ ਪਾਵਹੁ ਕਿਰਤੁ ਨ ਮੇਟਿਆ ਜਾਈ।੨।*[35]

ਤਬਿ ਫਿਰਿ ਪੰਡਤੁ ਪੁਛਿਆ—ਏ ਭਗਤੁ, ਧਰਤੀ ਤਾ ਖੋਦੀ ਪਰੁ ਸਿੰਚੇ ਬਿਨਾ ਕਿਉ ਕਰਿ ਹਰੀ ਹੋਵੈ ਅਤੇ ਮਾਲੀ ਕਿਤੁ ਬਿਧਿ ਆਪੁਣਾ ਕਰਿ ਜਾਨੇ। ਤਬਿ ਬਾਬੇ ਪਉੜੀ ਤੀਸਰੀ ਕਹੀ—

*ਕਰਿ ਹਰਿਹਟ ਮਾਲ ਟਿੰਡ ਪਰੋਵਹੁ ਤਿਸੁ ਭੀਤਰਿ ਮਨੁ ਜੋਵਹੁ।*
*ਅੰਮ੍ਰਿਤੁ ਸਿੰਚਹੁ ਭਰਹੁ ਕਿਆਰੇ ਤਉ ਮਾਲੀ ਕੇ ਹੋਵਹੁ।੨।*[35]

ਤਬਿ ਚਤਰਦਾਸ ਪੰਡਤੁ ਕਹਿਆ — ਜੀ, ਤੁਮ °ਪਰਮੇਸੁਰ ਕੇ° ਪਰਮਹੰਸੁ ਅਸਹੁ[38] ਅਤੇ ਜੀ, ਅਸਾਡੀ ਮਤੁ ਇੰਦ੍ਰੀਆ ਕੀ ਜੀਤੀ ਹੋਈ° ਮਲੀਨੁ ਹੈ° ਬਗੁਲੇ ਕੀ ਨਿਆਈ। ਤਬਿ ਬਾਬੇ ਪਉੜੀ ਚਉਥੀ ਆਖੀ—

*ਬਗੁਲੇ ਤੇ ਫੁਨਿ ਹੰਸੁਲਾ ਹੋਵੈ ਜੇ ਤੂ ਕਰਹਿ ਦਇਆਲਾ।*
*ਪ੍ਰਣਵਤਿ ਨਾਨਕ ਦਾਸਨਿਦਾਸਾ ਦਇਆ ਕਰਹੁ ਦਇਆਲਾ।੪।੧।੯।*[35]

ਤਬਿ ਫਿਰ** ਪੰਡਤੁ ਬੋਲਿਆ, ਆਖਿਉਸੁ— ਜੀ, ਤੁਮੁ ਪਰਮੇਸਰੁ ਕੇ ਭਗਤੁ ਆਹੇ, ਪਰੁ ਇਸੁ ਨਗਰੀ ਕਉ ਭੀ ਪਵਿਤ੍ਰੁ ਕਰੁ। ਕੁਛੁ ਇਸੁ ਕਾ ਭੀ** ਗੁਨੁ ਲੇਵਉ। ਤਬਿ ਗੁਰੂ ਨਾਨਕ ਪੁਛਿਆ— ਇਸ ਕਾ ਗੁਨੁ ਕੈਸਾ ਹੈ। ਤਬਿ ਪੰਡਤੁ ਕਹਿਆ— ਜੀ, ਇਸੁ ਕਾ ਗੁਨੁ ਵਿਦਿਆ ਹੈ, ਜਿਸੁ ਪੜੇ [39]ਤੇ ਰਿਧਿ ਆਇ[39] ਰਹੈ। ਅਤੇ ਜਹਾ ਬੈਠੇ ਤਹਾ ਸੰਸਾਰੁ ਮੰਨੇ ਅਤੇ ਇਸ ਮਤੁ ਲਏ ਤੇ ਮਹੰਤੁ ਹੋਵੈ। ਤਬਿ ਬਾਬਾ ਬੋਲਿਆ ਸਬਦੁ ਰਾਗੁ ਬਸੰਤੁ ਵਿਚ, [40]ਮਹਲਾ ੧[40]—

*ਰਾਜਾ ਬਾਲਕੁ ਨਗਰੀ ਕਾਚੀ ਦੁਸਟਾ ਨਾਲਿ ਪਿਆਰੋ।*
*ਦੁਇ ਮਾਈ ਦੁਇ ਬਾਪਾ ਪੜੀਅਹਿ ਪੰਡਿਤ ਕਰਹੁ ਬੀਚਾਰੋ।੧।*
*ਸੁਆਮੀ ਪੰਡਿਤਾ ਤੁਮ੍ਹ ਦੇਹੁ ਮਤੀ।*
*ਕਿਨਿ ਬਿਧਿ ਪਾਵਉ ਪ੍ਰਾਨਪਤੀ ਰਹਾਉ।*

*ਭੀਤਰਿ ਅਗਨਿ ਬਨਾਸਪਤਿ ਮਉਲੀ ਸਾਗਰੁ ਪੰਡੈ ਪਾਇਆ।*
*ਚੰਦੁ ਸੂਰਜ ਦੁਇ ਘਰ ਹੀ ਭੀਤਰਿ ਐਸਾ ਗਿਆਨੁ ਨ ਪਾਇਆ।੨।*
*ਰਾਮ ਰਵੰਤਾ ਜਾਣੀਐ ਇਕੁ ਮਾਈ ਭੋਗੁ ਕਰੇਇ।*
*ਤਾ ਕੇ ਲਖਣ ਜਾਣੀਅਹਿ ਜੇ ਖਿਮਾ ਧਨੁ ਸੰਗ੍ਰਹੇਇ।੩।*
*ਕਹਿਆ ਸੁਣਹਿ ਨ ਖਾਇਆ ਮਾਨਹਿ ਤਿਨ੍ਾ ਹੀ ਸੇਤੀ ਵਾਸਾ।*
*ਪ੍ਰਣਵਤਿ ਨਾਨਕੁ ਦਾਸਨਿਦਾਸਾ ਖਿਨੁ ਤੋਲਾ ਖਿਨੁ ਮਾਸਾ।੪।੩।੧੧।*[41]

ਤਬਿ ਫਿਰਿ ਚਤਰਦਾਸੁ ਪੰਡਤੁ ਬੇਨਤੀ ਕੀਤੀ, ਆਖਿਓਸੁ—ਜੀ, ਏਹੁ ਜੋ ਅਸੀ ਸੰਸਾਰੁ ਕੇ ਜਾਈ ਪੜਾਵਤੇ ਹੈ ਅਰੁ ਅਸੀ ਪੜਤੇ ਹੈ, ਕੁਛੁ ਪਰਾਪਤੁ ਹੋਵੈਗਾ ਪਰਮੇਸਰੁ ਕਾ ਨਾਉ। **ਤਬਿ ਗੁਰੂ ਨਾਨਕ ਪੁਛਿਆ**—ਏ ਸੁਆਮੀ, ਤੁਮੁ ਕਿਆ [42]ਪੜੇ ਹੋ[42] ਅਰੁ ਕਵਨੁ ਵਸਤੁ *ਪੜਾਵਦੇ ਹਉ* ਸੰਸਾਰੁ ਜੋਗੁ ਅਰੁ* ਕਿਆ ਵਿਦਿਆ ਪੜਾਉ[43] ਚਾਟੜਿਆ ਜੋਗੁ ਪਹਿਲੇ[44]। ਤਬਿ ਪੰਡਿਤ ਕਹਿਆ[45] —ਜੀ, [46]ਵਚਨੁ ਪਾਰਬ੍ਰਹਮ ਕੇ ਸਿਉ[46], ਪਹਲੀ ਪਟੀ ਪੜਾਉ ਸੰਸਾਰੁ ਜੋਗੁ। ਤਬਿ ਬਾਬਾ ਬੋਲਿਆ ਸਬਦੁ* ਰਾਗੁ ਰਾਮਕਲੀ ਓਅੰਕਾਰ** ਮਹਲਾ ੧[47]—

*ਓਅੰਕਾਰਿ ਬ੍ਰਹਮਾ ਉਤਪਤਿ। ਓਅੰਕਾਰੁ ਕੀਆ ਜਿਨ ਚਿਨਿ ਚਿਤਿ।*
*ਓਅੰਕਾਰਿ ਸੈਲ ਜੁਗ ਭਏ। ਓਅੰਕਾਰਿ ਬੇਦ ਨਿਰਮਏ।*
*ਓਅੰਕਾਰਿ ਸਬਦਿ ਉਧਰੇ। ਓਅੰਕਾਰਿ ਗੁਰਮੁਖਿ ਤਰੇ।*
*ਓਨਮ ਅਖਰ ਸੁਣਹੁ ਬੀਚਾਰੁ। ਓਨਮ ਅਖਰ ਤ੍ਰਿਭਵਣ ਸਾਰੁ।੧।*
*ਸੁਣਿ ਪਾਂਡੇ ਕਿਆ ਲਿਖਹੁ ਜੰਜਾਲਾ।*
*ਲਿਖੁ ਰਾਮ ਨਾਮੁ ਗੁਰਮੁਖਿ ਗੋਪਾਲਾ੧ ਰਹਾਉ।*[48]

**ਤਬਿ ਪਉੜੀਆਂ ੫੪ ਓਅੰਕਾਰੁ ਹੋਇਆ**। ਤਬਿ ਪੰਡਿਤੁ ਆਇ ਪੈਰੀ ਪਇਆ, ਨਾਉ ਧਰੀਕੁ ਹੋਆ। ਗੁਰੂ ਗੁਰੂ ਲਗਾ ਜਪਣਿ। ਤਬਿ ਬਾਬਾ ਜੀ ਉਥਹੁ ਰਵਦੇ ਰਹੇ।

## ਸਾਖੀ ੧੯

## (ਨਾਨਕ ਮਤੇ ਸਿੱਧਾਂ ਨਾਲ ਗੋਸ਼ਟ)

ਤਬਿ° ਨਾਨਕ ਮਤੇ ਆਇ ਨਿਕਲੇ। ਤਬਿ ਇਕੁ ਬੜੁ ਤਲੇ ਜਾਇ ਬੈਠੇ। ਉਹੁ ਬੜੁ ਸੁਕਾ ਖੜਾ ਥਾ ਕਈ ਬਰਸਾ ਕਾ। [49]ਉਹਾ ਧੂੰਈ ਪਾਈ ਥੀ[49]। ਤਬਿ ਓਹੁ° ਹਰਿਆ ਹੋਆ। [50]ਸਿਧਾ ਡਿਠਾ, ਆਇ ਬੈਠੇ[50]। ਤਬ* ਸਿਧਾ ਪੁਛਿਆ — ਏ ਬਾਲਕੁ, ਤੂ ਕਿਸ ਕਾ ਸਿਖੁ ਹੈ, [51]ਦੀਖਿਆ ਤੈ ਕਿਸ ਤੇ ਲਈ ਹੈ[51]। ਤਬਿ ਗੁਰੂ ਬਾਬੇ ਸਬਦੁ ਉਠਾਇਆ। ਸੂਹੀ ਵਿਚਿ [52]ਮਹਲਾ ੧[52]—

*ਕਉਣ ਤਰਾਜੀ ਕਵਣੁ ਤੁਲਾ ਤੇਰਾ ਕਵਣੁ ਸਰਾਫੁ ਬੁਲਾਵਾ।*
*ਕਉਣੁ ਗੁਰੂ ਕੈ ਪਹਿ ਦੀਖਿਆ ਲੇਵਾ ਕੈ ਪਹਿ ਮੁਲੁ ਕਰਾਵਾ।੧।*
*ਮੇਰੇ ਲਾਲ ਜੀਉ ਤੇਰਾ ਅੰਤੁ ਨ ਜਾਣਾ।*

*ਤੂੰ ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ*
*ਤੂ ਆਪੇ ਸਰਬ ਸਮਾਣਾ ।੧। ਰਹਾਉ ।*
*ਮਨੁ ਤਰਾਜੀ ਚਿਤੁ ਤੁਲਾ ਤੇਰੀ ਸੇਵ ਸਰਾਫੁ ਕਮਾਵਾ ।*
*ਘਟ ਹੀ ਭੀਤਰਿ ਸੋ ਸਹੁ ਤੋਲੀ ਇਨ ਬਿਧਿ ਚਿਤੁ ਰਹਾਵਾ ।੨।*
*ਆਪੇ ਕੰਡਾ ਤੋਲੁ ਤਰਾਜੀ ਆਪੇ ਤੋਲਣਹਾਰਾ ।*
*ਆਪੇ ਦੇਖੈ ਆਪੇ ਬੂਝੈ ਆਪੇ ਹੈ ਵਣਜਾਰਾ ।੩।*
*ਅੰਧੁਲਾ ਨੀਚ ਜਾਤਿ ਪਰਦੇਸੀ ਖਿਨੁ ਆਵੈ ਤਿਲੁ ਜਾਵੈ ।*
*ਤਾ ਕੀ ਸੰਗਤਿ ਨਾਨਕੁ ਰਹਦਾ*
*ਕਿਉ ਕਰਿ ਮੂੜਾ ਪਾਵੈ ।੪।੨।੯।*[53]

ਤਬਿ ਸਿਧਾ ਆਖਿਆ —ਬਾਲਕੇ, ਤੂ ਜੋਗੀ ਹੋਇ, ਦਰਸਨੁ ਭੇਖੁ ਲੇਹੁ। ਤਬਿ ਬਾਬੇ ਸਬਦੁ ਉਠਾਇਆ ਰਾਗੁ ਸੂਹੀ ਲਲਤਾ ਵਿਚਿ [54]ਮਹਲਾ ੧[54]—

*ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ ।*
*ਜੋਗੁ ਨ ਮੁੰਦੀ ਮੂੰਡਿ ਮੁਡਾਇਐ ਜੋਗੁ ਨ ਸਿੰਙੀ ਵਾਈਐ ।*
*ਅੰਜਨ ਮਾਹਿ ਨਿਰੰਜਨਿ ਰਹੀਐ ਜੋਗੁ ਜੁਗਤਿ ਇਵ ਪਾਈਐ ।੧।*
*ਗਲੀ ਜੋਗੁ ਨ ਹੋਈ ।*
*ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ ।੧। ਰਹਾਉ ।*
*ਜੋਗੁ ਨ ਬਾਹਰਿ ਮੜੀ ਮਸਾਣੀ ਜੋਗੁ ਨ ਤਾੜੀ ਲਾਈਐ ।*
*ਜੋਗੁ ਨ ਦੇਸਿ ਦਿਸੰਤਰਿ ਭਵਿਐ ਜੋਗੁ ਨ ਤੀਰਥਿ ਨਾਈਐ ।*
*ਅੰਜਨ ਮਾਹਿ ਨਿਰੰਜਨਿ ਰਹੀਐ ਜੋਗੁ ਜੁਗਤਿ ਇਵ ਪਾਈਐ ।੨।*
*ਸਤਿਗੁਰੁ ਭੇਟੈ ਤਾ ਸਹਸਾ ਤੂਟੈ ਧਾਵਤੁ ਵਰਜਿ ਰਹਾਈਐ ।*
*ਨਿਝਰੁ ਝਰੈ ਸਹਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ ।*
*ਅੰਜਨ ਮਾਹਿ ਨਿਰੰਜਨਿ ਰਹੀਐ ਜੋਗੁ ਜੁਗਤਿ ਇਵ ਪਾਈਐ ।੩।*
*ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗੁ ਕਮਾਈਐ ।*
*ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦੁ ਪਾਈਐ ।*
*ਅੰਜਨੁ ਮਾਹਿ ਨਿਰੰਜਨਿ ਰਹੀਐ*
*ਜੋਗੁ ਜੁਗਤਿ ਤਉ ਪਾਈਐ ।੪।੧।੮।*[54]

ਤਬਿ ਸਿਧਾ ਆਦੇਸੁ ਆਦੇਸ** ਕੀਤਾ, ਜੋ** ਇਹੁ ਕੋਈ ਮਹਾਪੁਰਖ ਹੈ, ਜਿਸ [55]ਕੈ ਬੈਠਿਆ[55] ਸਾਥਿ** ਬੜੁ ਹਰਿਆ ਹੋਇਆ **ਭੰਡਾਰੇ ਕਾ**। ਤਬਿ ਗੁਰੂ ਬਾਬਾ ਉਥਹੁ [56]ਰਵਦਾ ਰਹਿਆ[56]।

## ਸਾਖੀ ੧੯
## (ਵਣਜਾਰਿਆਂ ਦੇ ਟਾਂਡੇ)

[57]ਇਕਤੁ ਟਾਂਡੇ[57] ਆਇ ਨਿਕਲੇ ਵਣਜਾਰਿਆ ਕੇ। ਤਬਿ ਨਾਇਕੁ ਕੇ**ਬਾਰ[58]

ਆਇ ਬੈਠੇ। ਉਸ ਦੇ ਘਰਿ ਪੁਤ੍ਰ ਹੋਆ ਥਾ ਅਤੈ[58] ਲੋਕੁ ਬਹੁਤੁ ਮੁਬਾਰਕੀ ਦੇਵਣਿ ਆਵਨਿ। ਕੋਈ ਆਇ ਆਲਤਾ ਪਾਵੈ, ਕੋਈ ਲਖ ਅਸੀਸ ਦੇਵੈ। ਤਬਿ ਮਰਦਾਨਾ [59]ਬੈਠਾ ਤਮਾਸਾ ਦੇਖੈ[59]। ਜਾ ਲਹੁੜਾ ਦਿਨਿ ਹੋਆ, ਤਾ ਊਹੁ ਉਠਿ ਗਇਆ ਘਰਿ, ਖਬਰਿ [60]ਲੀਤੀ ਨਾਹੀ[60]। ਤਬਿ ਮਰਦਾਨੇ ਨੂ ਭੁਖ ਬਹੁਤੁ ਲਗੀ, ਆਖਿਉਸੁ— ਜੀਵੈ ਪਾਤਸਾਹ, ਇਸ ਤਾ ਅਸਾਡੀ ਖਬਰਿ [61]ਕਿਛੁ ਨ ਲਈ[61]। ਇਸੁ ਦੇ ਘਰਿ ਅਜੁ ਪੁਤ੍ਰ ਹੋਆ ਹੈ।[62] ਆਪਣੀ ਹੂ ਹਾਵਾ ਨਾਲਿ ਉਠਿ ਗਇਆ। ਪਰੁ ਜੋ ਮੈਨੂ ਹੁਕਮ ਹੋਵੈ ਤਾ ਇਸ ਦੇ ਘਰਿ ਜਾਵਾ। ਇਹੁ ਪੁਤ੍ਰ ਦੀ ਵਧਾਈ **ਮੰਗਤੇ ਲੋਕਾ ਨੂ**ਦੇਦਾ ਹੈ[63], ਕੁਛੁ **ਮੈ ਭੀ** ਲੇ ਆਵਾ।

ਤਬਿ ਬਾਬਾ ਹਸਿਆ, ਆਖਿਉਸੁ—ਮਰਦਾਨਿਆ, ਇਸ ਦੇ ਘਰਿ ਪੁਤ੍ਰ ਨਾਹੀ ਹੋਆ, ਇਸ ਦੇ ਘਰਿ ਇਕਿ ਕਰਜਾਈ ਆਇਆ ਹੈ। **ਚੁਪ ਕਰ ਰਹੁ**। ਪਰੁ ਤੇਰੇ ਮਨੁ ਆਈ ਹੈ ਤਾ ਜਾਹਿ। ਪਰੁ ਅਸੀਸ ਦੇਵੈ ਨਾਹੀ [64]ਚੁਪਤਾ ਜਾਇ ਖੜੋਵੈ[64]। *ਚਾਰ ਪਹਿਰ* ਰਾਤਿ ਰਾਹੇਗਾ ਭਲਕੇ ਊਠਿ ਜਾਵੈਗਾ। ਤਾ ਮਰਦਾਨੈ ਆਖਿਆ— ਭਲਾ ਹੋਵੈ ਜੀ, ਜਾਇ ਦੇਖਾ। ਤਬਿ ਮਰਦਾਨਾ ਗਇਆ, ਜਾਇ ਖੜੋਤਾ ਚੁਪਾਤਾ, ਖਬਰਿ ਕਿਸੇ [66]ਨਾ ਲੀਤੀ[66], ਉਠਿ ਆਇਆ। ਤਬਿ ਬਾਬੇ ਆਖਿਆ—ਮਰਦਾਨਿਆ, ਰਬਾਬ ਵਜਾਇ। ਤਾ ਮਰਦਾਨੇ ਰਬਾਬੁ ਵਜਾਇਆ। ਰਾਗੁ ਸ੍ਰੀ ਰਾਗੁ, ਗੁਰੂ[67] ਸਬਦੁ ਆਖਿਆ, [68]ਮਹਲਾ ੧[68]—

*ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ।*
*ਉਰਧੁ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ।*
*ਖਸਮੁ ਸੇਤੀ ਅਰਦਾਸਿ ਵਖਾਣੈ ਉਰਧਿ ਧਿਆਨਿ ਲਿਵ ਲਾਗਾ।*
*ਨਾਮਰਜਾਦੁ ਆਇਆ ਕਲਿ ਭੀਤਰਿ ਬਾਹੁੜਿ ਜਾਸੀ ਨਾਗਾ।*
*ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ।*
*ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹੁਕਮਿ ਪਇਆ ਗਰਭਾਸਿ ।੧।*
*ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਵਿਸਰਿ ਗਇਆ ਧਿਆਨੁ।*
*ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ ਜਿਉ ਜਸੁਧਾ ਘਰਿ ਕਾਨੁ।*
*ਹਥੋ ਹਥਿ ਨਚਾਈਐ ਪ੍ਰਾਣੀ ਮਾਤ ਕਹੈ ਸੁਤੁ ਮੇਰਾ।*
*ਚੇਤਿ ਅਚੇਤਿ ਮੂੜ ਮਨ ਮੇਰੇ ਅੰਤਿ ਨਹੀ ਕਛੁ ਤੇਰਾ।*
*ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਮਨ ਭੀਤਰਿ ਧਰਿ ਗਿਆਨੁ।*
*ਕਹੁ ਨਾਨਕ ਪ੍ਰਾਣੀ ਦੂਜੈ ਪਹਰੈ ਵਿਸਰਿ ਗਇਆ ਧਿਆਨੁ ।੨।*
*ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਨ ਜੋਬਨ ਸਿਉ ਚਿਤੁ।*
*ਹਰਿ ਕਾ ਨਾਮੁ ਨ ਚੇਤਹੀ ਵਣਜਾਰਿਆ ਮਿਤ੍ਰਾ ਬਧਾ ਛੁਟਹਿ ਜਿਤੁ।*
*ਹਰਿ ਕਾ ਨਾਮੁ ਨ ਚੇਤੈ ਪ੍ਰਾਣੀ ਬਿਕਲੁ ਭਇਆ ਸੰਗਿ ਮਾਇਆ।*
*ਧਨ ਸਿਉ ਰਤਾ ਜੋਬਨਿ ਮਤਾ ਅਹਿਲਾ ਜਨਮੁ ਗਵਾਇਆ।*
*ਧਰਮ ਸੇਤੀ ਵਾਪਾਰੁ ਨ ਕੀਤੋ ਕਰਮੁ ਨ ਕੀਤੋ ਮਿਤੁ।*

*ਕਹੁ ਨਾਨਕ ਤੀਜੈ ਪਹਰੈ ਪ੍ਰਾਣੀ ਧਨ ਜੋਬਨਿ ਸਿਉ ਚਿਤੁ ।੩।*
*ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਲਾਵੀ ਆਇਆ ਖੇਤੁ ।*
*ਜਾ ਜਮਿ ਪਕੜਿ ਚਲਾਇਆ ਵਣਜਾਰਿਆ ਮਿਤ੍ਰਾ ਕਿਸੈ ਨ ਮਿਲਿਆ ਭੇਤੁ ।*
*ਭੇਤੁ ਚੇਤੁ ਹਰਿ ਕਿਸੈ ਨ ਮਿਲਿਓ ਜਾ ਜਮਿ ਪਕੜਿ ਚਲਾਇਆ ।*
*ਝੂਠਾ ਰੁਦਨੁ ਹੋਆ ਦੁਆਲੈ ਖਿਨ ਮਹਿ ਭਇਆ ਪਰਾਇਆ ।*
*ਸਾਈ ਵਸਤੁ ਪਰਾਪਤਿ ਹੋਈ ਜਿਸੁ ਸਿਉ ਲਾਇਆ ਹੇਤੁ ।*
*ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਲਾਵੀ ਲੁਣਿਆ ਖੇਤੁ ।੪।੧।*[9]

ਜਬਿ[70] ਭਲਕੁ ਹੋਆ, ਤਾ[70] ਉਹੁ ਲੜਿਕਾ [71]ਚਲਿ ਗੈਆ[71]। ਰੋਦੇ ਪਿਟਦੇ ਨਿਕਲੇ। ਤਾ ਮਰਦਾਨੇ ਅਰਜੁ ਕੀਤੀ, ਆਖਿਉਸੁ— ਜੀ ਇਸ ਦੇ ਬਾਬ ਕਿਆ ਵਰਤੀ, ਕਲਿ ਅਲਤਾ ਪਾਇਦੇ ਆਹੇ, ਹਸਦੇ ਖੇਡਦੇ ਥੇ। ਤਬਿ ਬਾਬੇ ਸਲੋਕੁ ਦਿਤਾ—

*ਜਿਤੁ ਮੁਹਿ ਮਿਲਨੁ ਮੁਬਾਰਖੀ ਲਖਾਂ ਲਖ ਮਿਲੈ ਅਸੀਸੁ ।*
*ਸੋ ਮੁਹੁ ਫਿਰਿ ਪਿਟਾਇਆਨੁ[72] ਤਨੁ ਮਨੁ ਸਹੇ ਕਸੀਸੁ ।*
*ਇਕੁ ਮੁਏ ਇਕੁ ਦਬਿਆ ਇਕੁ ਦਿਤੇ ਨਦੀ ਵਹਾਇ ।*
*ਗਇਆ ਮੁਬਾਰਖੀ ਨਾਨਕਾ ਭੀ ਸਚੇ ਨੂ ਸਲਾਹਿ ।੧।*[3]

ਤਬਿ ਬਾਬਾ ਅਤੇ ਮਰਦਾਨਾ ਉਥਹੁ ਚਲੇ।

## ਸਾਖੀ ੨੦
### (ਪਾਲੀ ਨੂੰ ਪਾਤਸ਼ਾਹੀ)

ਤਬਿ ਰਾਹ ਵਿਚਿ ਇਕੁ ਚਣਿਆ ਕੀ ਵਾੜੀ ਆਇਉਸੁ[74]। [75]ਪਾਲੀ ਉਸ ਕਾ[75] ਲਗਾ ਹੋਲੇ ਕਰਣਿ। ਤਬਿ ਮਰਦਾਨੈ ਕੇ ਜੀਅ ਆਈ ਜੋ ਬਾਬਾ ਚਲੈ ਤਾ ਦੁਇ ਬੂਟੇ ਲੇਹਿ। ਤਬਿ ਬਾਬਾ ਮੁਸਕਾਇਆ, ਜਾਇ** ਬੈਠਾ। ਤਬਿ ਉਸੁ ਪਾਲੀ ਹੋਲੇ ਅਗੈ ਆਣਿ[0] ਰਖੇ, ਬਾਬੇ ਮਰਦਾਨੇ ਨੁ ਦਿਤੇ[76]। ਤਾ ਉਸੁ ਲੜਕੇ ਦੇ ਜੀ ਆਈ ਜੋ ਕਿਛੁ ਘਰਿ ਤੇ ਲੈ ਆਵਾ ਫਕੀਰਾ ਦੇ ਮੁਹਿ ਪਾਵਣੁ ਤਾਈ। ਤਬਿ ਉਠਿ ਚਲਿਆ। ਤਾ ਬਾਬੇ ਪੁਛਿਆ। ਆਖਿਉਸੁ—ਜੀ, ਕਛੁ ਘਰੋ ਲੇ ਆਵਾ ਤੇਰੇ ਮੁਹਿ ਪਾਵਣ ਤਾਈ। ਤਾ ਗੁਰੂ [77]ਦਿਤਾ ਸਲੋਕੁ[77]—

*ਸਬਰੁ ਤੇਰਾ ਲੋਵ੍ਹ ਨਿਹਾਲੀ ਭਾਉ ਤੇਰਾ ਪਕਵਾਨੁ ।*
*ਨਾਨਕ ਸਿਫਤੀ ਤ੍ਰਿਪਤਿਆ ਬਹੁਰੇ ਸੁਲਤਾਨੁ ।੧।*[3]

ਤਬਿ ਪਾਤਸਾਹੀ ਮਿਲੀ ਚਣਿਆ ਦੀ ਮੁਠਿ ਦਾ ਸਦਕਾ। ਤਬਿ ਬਾਬਾ ਉਥਹੁ ਰਵਦਾ ਰਹਿਆ।

## ਸਾਖੀ ੨੧
### (ਮੁਹਰਾਂ ਦੇ ਕੋਲੇ ਤੇ ਸੂਲੀ ਦੀ ਸੂਲ)

ਤਾ ਮਰਦਾਨੇ ਆਖਿਆ— ਜੀ, ਕਿਥਾਊ ਬੈਠੀਐ ਚਉਮਾਸਾ[78]। ਤਬਿ ਬਾਬੈ ਆਖਿਆ—ਭਲਾ ਹੋਵੇਗਾ, [79]ਜੋ ਕੋਈ ਗਾਉ ਆਵੈ ਤਹਾ ਬੈਠਣਾ[79]। ਤਬਿ ਸਹਰੁ ਤੇ

[80]ਕੋਸ ਏਕੁ[80] ਉਪਰਿ ਆਇ ਬੈਠੇ ਗਾਉ ਵਿਚੁ। ਤਬਿ ਉਸੁ ਗਾਉ ਵਿਚਿ ਇਕੁ ਖਤ੍ਰੀ ਦੀ ਲਾਗੁ ਆਹੀ। ਉਹੁ ਇਕ ਦਿਨਿ ਆਇ ਦਰਸਨ ਲਗਾ। ਦਰਸਨੁ ਦੇਖਣਿ ਨਾਲਿ ਨਿਤਪ੍ਰਤਿ ਆਵੈ ਸੇਵਾ ਕਰਨਿ। ਤਬਿ ਇਕੁ ਦਿਨਿ** ਨੇਮੁ ਕੀਤੋਸੁ ਜੋ ਦਰਸਨੁ ਕੀਤੇ* ਬਿਨਾ ਲੇਨਾ ਕਿਛੁ**ਨਾਹੀ ਜਲਪਾਨੁ[81]।

[82]ਤਬਿ ਇਕਿਨਿ ਪਾਸਲਾ ਹਟਵਾਣੀਆ ਥਾ। ਉਨਿ[82] ਪੁਛਿਆ— ਜੋ ਭਾਈ ਜੀ, ਤੂ [83]ਨਿਤਾਪ੍ਰਤੁ ਕਿਉ ਜਾਦਾ ਹੈ ਗਾਉ[83], ਅਗੈ ਕਿਤੁ[84] ਸੰਜੋਗੁ ਪਾਇ ਜਾਦਾ ਸਹਿ°। ਤਾ ਉਸੁ ਸਿਖ ਆਖਿਆ—ਭਾਈ ਜੀ, ਇਕੁ ਸਾਧੂ ਆਇ ਰਹਿਆ ਹੈ, °ਉਸੁ ਕੇ ਦਰਸਨਿ ਜਾਦਾ ਹਾ°। ਤਬਿ ਉਸੁ ਕਹਿਆ— ਜੀ ਉਸ ਦਾ ਦਰਸਨੁ [85]ਮੈਨੂੰ ਭੀ ਕਰਾਇ[85]। °ਤਬਿ ਉਸੁ ਸਿਖ ਕਹਿਆ—ਜੀ, ਤੁਸੀ ਭੀ ਕਰਹੁ°। ਤਬਿ ਇਕੁ ਦਿਨੁ ਉਹੁ ਭੀ ਨਾਲਿ° ਆਇਆ। [86]ਆਵਦਿਆ ਉਹੁ* ਇਕੁ[86] ਲੌਡੀ ਸਾਥਿ ਅਟਕਿਆ। ਤਬਿ** ਨਿਤਾਪ੍ਰਤਿ ਘਰਿ ਤੇ ਇਕਠੇ ਹੀ* ਆਵਨੁ। [87]ਜਬ ਗਾਉ ਵਿਚੁ ਆਵਨਿ ਤਾ ਉਹੁ ਜਾਵੈ ਲੌਲੀਖਾਨਿ ਅਤੈ ਉਹੁ ਜੋ ਅਗੈ ਆਵਦਾ ਆਹਾ ਸੋ ਆਵੈ ਗੁਰੂ ਪਰਮੇਸਰੁ ਕੀ ਸੇਵਾ ਕਰਣੁ[87]। ਤਬਿ ਇਕੁ ਦਿਨਿ ਉਸੁ ਕਹਿਆ—ਭਾਈ ਜੀ, ਮੈ ਜਾਦਾ ਹਾ**ਵੇਕਰਮੁ ਕਰਨਿ ਅਤੈ ਤੂ ਜਾਂਦਾ ਹੈ ਸਾਧੂ ਕੀ ਸੇਵਾ ਕਰਨਿ। ਅਜੁ ਤੇਰਾ ਅਤੈ ਮੇਰਾ ਕਰਾਰੁ[88] ਜੋ ਦੇਖਾ ਤੈਨੂੰ ਕਿਆ ਪਰਾਪਤਿ ਹੋਵੈਗਾ *ਅਤੈ ਮੈਨੋ ਕਿਆ ਪਰਾਪਤ ਹੋਵੈਗਾ*।

*ਤਬਿ ਉਨਿ ਏਕੁ ਟਿਕਾਣਾ ਮੁਕਰਰ ਕੀਤਾ। ਤਾ ਆਖਿਉਨੁ*— ਜੋ ਤਾ* ਤੂ ਅਗੈ ਆਵੈ ਤਾ ਈਹਾ ਆਇ ਬੈਠਣਾ ਅਤੈ ਜੇ ਮੈ ਅਗੈ* ਆਵਾ ਤਾ ਆਇ ਬੈਠਾਗਾ*। ਅਜੁ[89] ਇਕਠੇ ਹੋਇ ਕਰਿ ਚਲਣਾ[90]। ਜਬ[91] ਉਹੁ ਜਾਵੈ ਤਾ* ਲੌਡੀ ਡੇਰੇ ਨਾਹੀ। ਤਬਿ ਉਹੁ ਦਿਲਗੀਰੁ ਹੋਇ ਕਰਿ ਉਠਿ ਆਇਆ। ਆਇ ਕਰਿ ਠਿਕਾਣੇ ਉਪਰਿ ਆਇ* ਬੈਠਾ। ਫਿਕਰਿ ਨਾਲਿ ਲਗਾ[92] ਧਰਤੀ ਖੋਦਨਿ। ਜਾ ਦੇਖੈ, ਤਾ ਇਕੁ** ਮੁਹਰੁ ਹੈ। [93]ਤਬਿ ਛੁਰੀ ਕਢਿ ਕਰਿ ਲਗਾ ਖੋਦਨੁ। ਜਾ ਦੇਖੈ ਤਾ ਮੁਹਰ ਇਕਾ ਹੈ। ਅਰੁ ਹੋਰੁ ਕੋਲੇ ਹਨ ਮਟੁ ਭਰਿਆ[93]।

ਤਬਿ ਉਹੁ ਗੁਰੂ ਪਾਸੋ ਪੈਰੀ ਪਇ ਕਰਿ ਚਲਿਆ। ਤਬ* ਦਰ ਤੇ ਬਾਹਰਿ ਕੰਡਾ ਚੁਭਿਉਸੁ। ਤਾ ਕਪੜੇ ਸਾਥਿ ਪੈਰੁ ਬੰਨਿ ਕਰਿ ਆਇਆ। ਇਕੁ ਜੁਤੀ ਚੜੀ, ਇਕੁ ਜੁਤੀ ਭੰਨੀ। ਤਬਿ ਉਸੁ ਪੁਛਿਆ—ਭਾਈ ਜੀ, ਜੁਤੀ ਚੜਾਇ ਲੇਹੁ। ਤਬਿ ਉਸੁ ਕਹਿਆ—ਭਾਈ ਜੀ, ਮੇਰੇ ਪੈਰੁ ਕੰਡਾ ਚੁਭਿਆ ਹੈ। ਤਬਿ ਉਸੁ ਕਹਿਆ —ਭਾਈ ਜੀ, ਆਜੁ** ਮੈ ਪਾਈ ਮੁਹਰੁ ਅਤੈ ਤੈਨੂ ਚੁਭਿਆ ਕੰਡਾ, ਏਹੁ ਬਾਤ ਪੁਛੀ ਚਾਹੀਐ। ਜੋ ਤੂ ਜਾਵੈ[94] ਗੁਰੂ ਕੀ ਸੇਵਾ ਕਰਨੁ ਅਤੈ ਮੈ ਜਾਵਾ ਪਾਪ ਕਮਾਵਨੁ। ਤਬਿ ਦੋਵੈ ਆਏ, ਆਇ ਕਰਿ ਬੇਨਤੀ ਕੀਤੀ[95], ਹਕੀਕਤਿ ਆਖਿ ਸੁਣਾਈ। **ਤਬਿ ਗੁਰੂ ਬੋਲਿਆ—ਚੁਪ ਕਰਿ ਰਹੁ**, °ਫੇਲੇ ਕਾਈ ਨਾਹੀ°। ਤਾ ਉਨਿ ਆਖਿਆ— ਜੀ, ਬਾਹੁੜੀ ਕੀਚੈ।

ਤਬਿ ਬਾਬਾ ਬੋਲਿਆ, ਆਖਿਓਸ —ਉਹੁ ਜੋ ਮਟੁ ਕੋਲਿਆ[96] ਦਾ ਥਾ, ਸੋ ਸਭ ਮੁਹਰਾ ਥੀਆ। ਪਿਛਲੇ ਜਨਮੁ ਕਾ ਬੀਜਿਆ ਆਹਾ[97], **ਇਕੁ ਮੁਹਰ ਸਾਧੂ ਕੈ ਹਥਿ

ਦਿਤੀ**, ਤਿਸੁ ਦਾ ਸਦਕਾ ਮੁਹਰਾ ਹੋਈਆ ਥੀਆ। ਪਰੁ ਜਿਉ ਜਿਉ ਵੇਕਰਮਾ ਨੂ ਦਉੜਿਆ[11], ਤਿਉ ਤਿਉ ਮੁਹਰਾ ਦੇ ਕੋਲੇ ਹੋਏ। ਅਤੇ ਤੇਰਾ ਲੇਖੁ ਸੂਲੀ ਥੀ, ਜਿਉ ਜਿਉ ਸੇਵਾ ਨੂ ਆਇਆ, ਤਿਉ ਤਿਉ ਸੂਲੀ ਘਟਦੀ ਗਈ। ਸੂਲੀ ਦਾ ਕੰਡਾ ਹੋਇਆ ਸੇਵਾ ਦਾ ਸਦਕਾ। ਤਬਿ ਉਇ[1] ਉਠਿ ਪੈਰੀ ਪਏ, ਨਾਉ ਧਰੀਕੁ ਹੋਏ, ਗੁਰੂ ਗੁਰੂ ਲਗੇ ਜਪਨਿ। ਤਬਿ ਬਾਬਾ ਬੋਲਿਆ ਸਬਦੁ ਰਾਗੁ ਮਾਰੂ **ਵਿਚਿ, ਮਹਲਾ ੧**—

*ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ।*
*ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀ ਅੰਤੁ ਹਰੇ ।੧।*
*ਚਿਤਿ ਚੇਤਸਿ ਕੀ ਨਹੀ ਬਾਵਰਿਆ।*
*ਹਰਿ ਬਿਸਰਤ ਤੇਰੇ ਗੁਣ ਗਲਿਆ ।੧ ਰਹਾਉ।*
*ਜਾਲੀ ਰੈਨਿ ਜਾਲੁ ਦਿਨੁ ਹੂਆ ਜੇਤੀ ਘੜੀ ਫਾਹੀ ਤੇਤੀ।*
*ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ ਛੂਟਸਿ ਮੂੜੇ ਕਵਣ ਗੁਣੀ ।੨।*
*ਕਾਇਆ ਆਰਣੁ ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ।*
*ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ ਸੰਨ੍ਹੀ ਚਿੰਤ ਭਈ ।੩।*
*ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ।*
*ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ ।੪।੩।*[2]

## ਸਾਖੀ ੨੨

## (ਠੱਗਾਂ ਦਾ ਨਿਸਤਾਰਾ)

ਤਬਿ ਉਥਹੁ ਚਲੈ। ਪੈਂਡੇ ਵਿਚਿ ਠਗੁ [1]ਮਿਲਿ ਗਏ[1]। ਦੇਖਿ ਕਰਿ ਆਖਿਉਨੁ—ਜਿਸ ਦੈ ਮੁਹ ਵਿਚਿ ਐਸੀ ਜੋਤਿ ਹੈ, ਸੋ ਖਾਲੀ ਨਾਹੀ। ਇਸ ਦੇ ਪਲੈ ਬਹੁਤੁ ਦੁਨੀਆ ਹੈ ਗੁਹਜੀ**। ਤਬਿ ਬਾਬੇ ਦੇ ਚਉਫੇਰੇ ਆਇ ਖੜੇ ਹੋਏ। ਤਬਿ ਦਰਸਨੁ ਦੇਖਣਿ ਨਾਲਿ [2]ਸਭ ਆਇ ਅੰਦਰਹੁ[2] ਨਿਬਲੁ ਭਏ। ਤਬਿ ਗੁਰੂ ਪੁਛਿਆ—ਤੁਸੀ ਕਵਨੁ ਅਸਹੁ[3]। ਤਬਿ ਉਨ ਕਹਿਆ—ਅਸੀ ਠਗ ਹਾਂ[4]। ਤੇਰੇ ਮਾਰਨੇ ਕਉ ਆਏ ਹਾ[5]। ਤਦਿ ਬਾਬੇ ਆਖਿਆ—ਭਲਾ ਹੋਵੈ, ਇਕੁ ਕਮੁ ਕਰਿ ਕੈ ਮਾਰੋ। [0]ਤਬਿ ਉਨਿ ਕਹਿਆ—ਕੰਮਿ ਕੇਹਾ ਹੈ। ਤਬਿ ਬਾਬੇ ਕਹਿਆ[0]—ਉਹੁ ਜੋ ਧੂਆ ਨਦਰਿ ਆਵਦਾ ਹੈ, ਤਹਾ ਤੇ ਅਗਿ ਲੈ ਆਵਹੁ, ਮਾਰਿ ਕਰਿ ਦਾਗੁ ਦੇਵਹੁ। ਤਬਿ ਠਗਾ ਆਖਿਆ—ਕਹਾ ਅਗਿ ਕਹਾ** ਹਮ, ਮਾਰਿ ਦੂਰਿ ਕਰਹੁ। ਤਬਿ ਇਕਨਾ ਆਖਿਆ— ਅਸਾ ਬਹੁਤੁ ਜੀਅ ਮਾਰੇ ਹਨਿ, ਪਰੁ ਹਸਿ ਕਰਿ ਕਹਿਆ ਕਿਸੈ ਨਾਹੀ ਜੋ ਮਾਰੁ। ਅਸਾਤੋਂ ਕਹਾ ਜਾਦਾ ਹੈ।

ਤਬਿ ਦੁਇ ਠਗ ਦਉੜੇ ਅਗਿ ਨੂ। ਜਬਾਂ ਜਾਵਨਿ ਤਾ ਅਗੈ ਚਿਖਾ ਪਈ ਜਲਦੀ ਹੈ ਅਤੇ ਰਾਮਗਣੁ ਤੇ ਜਮਗਣੁ ਖੜੇ ਝਗੜਦੇ ਹੈਨਿ। ਤਬਿ ਠਗਾ ਪੁਛਿਆ—ਤੁਸੀ ਕਵਨ ਹੋ[7]। ਕਿਉ [8]ਝਗੜਦੇ ਹਉ। ਤਬਿ ਉਨਿ[8] ਕਹਿਆ— ਅਸੀ* ਜਮਗਣੁ ਹਾ, ਆਗਿਆ ਪਾਇ ਪਰਮੇਸਰੁ ਕੀ ਨਾਲਿ ਇਸੁ ਜੀਅ ਨੂ ਕੁੰਭੀ ਨਰਕਿ ਲੈ ਚਲੈ ਹੈਂ[9]। ਅਤੇ ਏਹਿ ਪਿਛਹੁ ਰਾਮਗਣੁ ਆਏ ਹੈਨਿ, ਅਸਾ ਤੇ ਖੋਸ[10] ਲੈ ਚਲੇ ਹੈ[11]। [0]ਤੁਮ ਪੁਛਹੁ ਜੋ

ਕਿਉ ਖੋਸਿ ਲੈ ਚਲੇ ਹਉ°। ਤਬਿ ਠਗਾ ਪੁਛਿਆ—ਤੁਸੀ ਕਿਉ ਖੋਸ ਲੈ ਚਲੇ ਹਉ ਇਨਿ ਪਾਸਹੁ। ਤਬਿ ਰਾਮਗਣਾ ਆਖਿਆ—°ਏਹੁ ਮਹਾ ਪਾਪੀ ਥਾ, ਇਸ ਨੋ ਕੁੰਭੀ ਨਰਕਿ ਮਹਿ ਦੇਣਾ ਥਾ। ਪਰੁ° ਜਿਸੁ ਗੁਰੂ ਪਰਮੇਸਰ ਕਉ ਤੁਮ ਮਾਰਣ ਆਏ ਹੋ[12], ਤਿਸੁ ਕੀ ਦ੍ਰਿਸਟਿ ਇਸੁ ਕੀ ਚਿਖਾ ਕਾ ਧੂੰਆ ਪਇਆ ਹੈ[13], ਤਿਸ ਦਾ ਸਦਕਾ ਬੈਕੁੰਠਿ ਕਉ ਪਰਾਪਤ ਭਇਆ ਹੈ। ਤਬਿ ਠਗ ਸੁਣਤੇ ਹੀ ਦਉੜੇ ਆਏ°, ਆਖਿਉਨੁ— ਜਿਸੁ ਕੀ ਦ੍ਰਿਸਟਿ ਧੂੰਆ ਪਵਤੇ ਮੁਕਤੁ ਕਉ ਪਰਾਪਤਿ ਭਇਆ, ਤਿਸ ਕੇ ਮਾਰਣ ਕਉ ਅਸੀ ਆਏ ਹੈ। ਤਬਿ ਉਹੁ ਆਇ ਪੈਰੀ ਪਏ।

ਅਗਲਿਆ ਪੁਛਿਆ—°ਏਹੁ ਕਿਆ ਹੋਆ ਹੈ, ਜੋ ਆਇ ਕਰਿ ਪੈਰੀ ਪਏ ਹਉ। ਉਨਿ ਸਭੁ° ਕਹਿ ਸੁਣਾਈ[14]—°ਏਹੁ ਮਹਾ ਪੁਰਖ ਹੈ°। ਤਬਿ ਉਹ ਭੀ ਆਇ ਪੈਰੀ ਪਏ, ਹਥ ਜੋੜ ਖੜੇ ਹੋਏ। ਬੇਨਤੀ ਲਗੇ ਕਰਣਿ, ਆਖਿਉਨੁ—ਜੀ, ਅਸਾ ਕਉ ਨਾਉਧਰੀਕੁ ਕਰੁ, ਅਸਾਡੇ ਪਾਪ ਬਿਨਾਸੁ ਕਰਿ*, ਅਸਾ ਮਹਾ ਘੋਰ ਪਾਪ ਕਮਾਏ ਹੈ। ਤਬਿ ਗੁਰੂ ਨਾਨਕੁ** ਮਿਹਰਵਾਨੁ ਹੋਆ। ਆਖਿਉਸੁ—ਤੁਸਾਡੇ ਪਾਪ ਤਬ ਹੀ ਬਿਨਾਸੁ ਹੋਵਨੁ ਜੋ ਇਹ ਕਿਰਤ ਛੋਡੋ ਅਤੇ ਕਿਰਸਾਣੀ ਕਰਹੁ ਅਤੇ ਜੋ ਕੁਛੁ ਵਸਤ ਰਹੰਦੀ ਹੈ ਸੋ ਪਰਮੇਸਰ ਕੇ ਨਾਉ ਦੇਹੁ। ਅਤੀਤੁ ਅਭਿਆਗਤੁ ਦੇ ਮੁਹ ਪਾਵਹੁ। ਤਬਿ ਉਨ ਆਗਿਆ ਮੰਨ ਲਈ[15], ਜੋ ਕੁਛੁ ਵਸਤੁ ਥੀ ਸੋ ਆਣਿ ਅਗੈ ਰਾਖੀ। ਗੁਰੂ ਗੁਰੂ ਲਗੇ ਜਪਣਿ, ਜਨਮ ਸਵਾਰਿਆ। ਬਾਬਾ ਬੋਲਿਆ ਸਬਦੁ ਰਾਗ ਸ੍ਰੀ ਰਾਗ ਵਿਚਿ, **ਮਹਲਾ ੧**—

*ਲਬੁ ਕੁਤਾ ਕੂੜੁ ਚੂਹੜਾ ਠਗਿ ਖਾਧਾ ਮੁਰਦਾਰੁ।*
*ਪਰਨਿੰਦਾ ਪਰ ਮਲੁ ਮੁਖ ਸੁਧੀ ਅਗਨਿ ਕ੍ਰੋਧੁ ਚੰਡਾਲੁ।*
*ਰਸ ਕਸ ਆਪੁ ਸਲਾਹਣਾ ਏ ਕਰਮ ਮੇਰੇ ਕਰਤਾਰ।੧।*
*ਬਾਬਾ ਬੋਲੀਐ ਪਤਿ ਹੋਇ।*
*ਊਤਮ ਸੇ ਦਰਿ ਊਤਮ ਕਹੀਅਹਿ ਨੀਚ ਕਰਮ ਬਹਿ ਰੋਇ।੧ ਰਹਾਉ।*
*ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ।*
*ਰਸੁ ਘੋੜੇ ਰਸੁ ਸੇਜਾ ਮੰਦਰ ਰਸ ਮੀਠਾ ਰਸੁ ਮਾਸੁ।*
*ਏਤੇ ਰਸ ਸਰੀਰ ਕੇ ਕੈ ਘਟਿ ਨਾਮੁ ਨਿਵਾਸੁ।੨।*
*ਜਿਤੁ ਬੋਲਿਐ ਪਤਿ ਪਾਈਐ ਸੋ ਬੋਲਿਆ ਪਰਵਾਣੁ।*
*ਫਿਕਾ ਬੋਲਿ ਵਿਗੁਚਣਾ ਸੁਣਿ ਮੂਰਖ ਮਨ ਅਜਾਣ।*
*ਜੋ ਤਿਸੁ ਭਾਵਹਿ ਸੇ ਭਲੇ ਹੋਰਿ ਕਿ ਕਹਣ ਵਖਾਣ।੩।*
*ਤਿਨ ਮਤਿ ਤਿਨ ਪਤਿ ਤਿਨ ਧਨੁ ਪਲੈ ਜਿਨ ਹਿਰਦੈ ਰਹਿਆ ਸਮਾਇ।*
*ਤਿਨ ਦਾ ਕਿਆ ਸਾਲਾਹਣਾ ਅਵਰ ਸੁਆਲਿਹੁ ਕਾਇ।*
*ਨਾਨਕ ਨਦਰੀ ਬਾਹਰੇ ਰਾਚਹਿ ਦਾਨਿ ਨ ਨਾਇ।੪।੪।*[16]

ਸਲੋਕ: *ਬਲਦੁ ਮੁਸਾਇਕ ਹਾਲੀ ਸੇਖਿ। ਧਰਤ ਕਤੇਬਾ ਉੜੀ ਲੇਖੁ।*
*ਚੋਟੀ ਕਾ ਪਰਸੇਉ ਅਡੀ ਜਾਇ। ਤਾਕਾ ਖਟਿਆ ਸਭੁ ਕੋ ਖਾਇ।*

*ਘਾਲਿ ਖਟਿ ਕਿਛੁ ਹਥਹੁ ਦੇਇ। ਨਾਨਕ ਰਾਹੁ ਪਛਾਣਹਿ ਸੇ।੧।*[17]

ਤਾ ਗੁਰੂ ਦੀ ਖੁਸੀ ਹੋਈ। ਉਥਹੁ ਰਵਦੇ ਰਹੇ। ਬੋਲਹੁ ਵਾਹੁਗੁਰੂ।

### ਸਾਖੀ ੨੩

### (ਨੂਰ ਸ਼ਾਹ ਨਿਸਤਾਰਾ)

ਤਬਿ ਕੰਉਰੂ[18] ਦੇਸਿ ਆਇ ਨਿਕਲੇ[19]। ਤਬਿ ਏਕੁ ਦਿਨੁ ਮਰਦਾਨੇ ਨੂ ਭੁਖ ਲਗੀ। [0]ਤਾ ਮਰਦਾਨੇ ਕਹਿਆ, ਜੀ ਪਾਤਸਾਹ, ਹੁਕਮੁ ਹੋਵੈ ਤਾ ਸਹਰਿ ਵਿਚਿ ਜਾਈ। ਤਬ ਬਾਬੇ ਕਹਿਆ—ਮਰਦਾਨਿਆ, ਇਹੁ ਕਾਵਰੂ ਦੇਸ ਹੈ, ਤ੍ਰਿਆ ਰਾਜੁ ਹੈ, ਤੂ ਜਾਣਾ ਹੈ ਤਾ ਜਾਹਿ। ਤਬ ਮਰਦਾਨਾ[0] ਉਠਿ ਗਇਆ। ਜਾਇ** ਕਰਿ ਏਕੁ** ਤ੍ਰੀਮਤ ਦੈ ਦਰਿ ਖੜਾ ਹੋਆ। ਉਸੁ [20]ਬੁਲਾਇ ਲੀਆ[20], ਪੁਛਿਉਸੁ। ਖਾਣੇ ਕਉ ਲਗਾ ਮੰਗਣਿ। **ਤਬਿ ਉਸੁ ਤ੍ਰੀਮਤ ਅੰਦਰਿ ਬੁਲਾਇਆ। ਜਾ ਅੰਦਰਿ ਗਇਆ[0] ਤਬਿ ਧਾਗਾ ਬੰਨਿ ਕਰਿ ਮੇਢਾ ਕਰਿ ਬੈਠਿਲਾਇਆ। ਬੰਨਿ ਕਰਿ ਪਾਣੀ ਨੂ ਗਈ। [0]ਤਬਿ ਬਾਬਾ ਅੰਤਰਿ ਧਿਆਨੁ ਕਰਿ ਕੈ ਵੇਖੈ ਤਾ ਮਰਦਾਨਾ ਮੇਢਾ ਹੋਆ ਹਹਿ[0]। ਤਬਿ ਬਾਬਾ ਆਇਆ। ਬਾਬੈ ਕਉ ਦੇਖਿ ਕਰਿ ਲਗਾ ਮੈਆਕਣਿ। ਤਬਿ ਉਹੁ ਘੜਾ ਲੈ ਕਰਿ ਆਈ। ਤਬਿ* ਗੁਰੂ ਨਾਨਕ[0] ਪੁਛੀ[21], ਆਖਿਆ[22]— ਅਸਾੜਾ ਆਦਮੀ ਇਥੇ ਆਇਆ ਹੈ[23]। ਤਬਿ ਉਸਿ ਕਹਿਆ[24]— ਇਥੈ ਕੋਈ ਨਾਹੀ ਆਇਆ, ਦੇਖਿ ਲੈ। ਤਬਿ ਬਾਬਾ ਬੋਲਿਆ, ਸਲੋਕੁ—

*ਕਲਰੁ ਕੀਆ ਵਣਜਾਰੀਆ ਭੁਗੈ ਮੁਸਕੁ ਮੰਗਿਨੁ।*
*ਅਮਲਾ ਬਾਝੁ ਨਾਨਕ ਕਿਉ ਕਰਿ ਖਸਮੁ ਮਿਲੇਨੁ।੧।*[25]

ਤਬਿ ਉਸ ਕੈ ਸਿਰਿ ਉਪਰਿ ਘੜਾ ਲਗਿ* ਰਹਿਆ, ਉਤਰੈ ਨਾਹੀ। ਕੂੜ ਕਾ ਸਦਕਾ ਲੇਈ ਫਿਰੈ। ਤਬਿ ਨੂਰਸਾਹ ਨੂੰ ਖਬਰਿ ਹੋਈ, ਜੋ** ਏਕੁ [26]ਐਸਾ ਮੰਤ੍ਰੀ ਆਇਆ[26] ਹੈ, ਜੋ ਸਿਰ ਤੇ[27] ਘੜਾ ਨਾਹੀ ਉਤਰਦਾ। **ਤਬਿ ਨੂਰਸਾਹ** ਹੁਕਮ ਕੀਤਾ— ਜੋ ਕੋਈ **ਸਹਰਿ ਵਿਚਿ** ਮੰਤ੍ਰਵਾਨੁ **ਹੈ ਸੋ** ਰਹਣਾ[28] ਨਾਹੀ। ਤਬਿ ਜਹਾ ਕਹਾ** ਤਾਈ ਮੰਤ੍ਰਵਾਨੁ ਥੀ ਸੋ* ਸਭੁ ਆਪੋ ਆਪਣੀ ਵਿਦਿਆ ਲੈ ਆਈਆ[29]। ਕਾਈ ਦਰਖਤੁ ਉਪਰਿ ਚੜਿ ਆਈ[30]। **ਕਾਈ ਮਿਰਗਛਾਲਾ ਉਪਰਿ ਚੜਿ ਆਈ**। ਕੋਈ ਚੰਦ[31] ਉਪਰਿ ਚੜਿ ਆਈ[30]। ਕਾਈ ਕੰਧ ਉਪਰਿ ਚੜਿ ਆਈ[30]। ਕੋਈ ਬਾਗੁ ਸਾਥਿ ਲੈ ਆਈ[30]। ਕਾਈ ਢੋਲ ਲੇ** ਵਜਾਵਦੀ ਆਈ[30]। ਤਬਿ ਆਇ ਕਰਿ ਲਗੀਆ ਕਾਮੁਨੁ ਪਾਵਨਿ ਧਾਗੇ ਬੰਨਿ ਕਰਿ। ਤਬਿ ਬਾਬੇ ਮਰਦਾਨੇ ਵਲਿ ਦੇਖਿਆ, ਤਾ ਮਰਦਾਨਾ ਲਗਾ ਮੈਆਕਣਿ। ਤਬਿ ਗੁਰੂ ਬਾਬਾ[0] ਹਸਿਆ, ਆਖਿਉਸੁ— ਮਰਦਾਨਿਆ ਵਾਹੁਗੁਰੂ ਆਖਿ[0] ਕਰਿ ਮਥਾ ਟੇਕੁ, ਰਬਾਬੁ ਲੈ ਕਰਿ ਆਉ। ਤਾ ਮਰਦਾਨੇ ਮਥਾ ਟੇਕਿਆ, ਗਲੇ ਧਾਗਾ ਤੁਟਿ ਪਇਆ। **ਰਬਾਬੁ ਲੈ ਕਰਿ ਆਇਆ**। ਤਬਿ ਬਾਬੇ ਆਖਿਆ— ਮਰਦਾਨਿਆ, ਰਬਾਬੁ ਵਜਾਇ। ਤਬਿ ਮਰਦਾਨੇ ਰਬਾਬੁ ਵਜਾਇਆ। ਰਾਗੁ ਵਡਹੰਸੁ [32]ਮਹਲਾ ੧; ਸਬਦੁ ਕੀਤਾ[32]—

*ਗੁਣਵੰਤੀ ਸਹੁ ਰਾਵਿਆ ਨਿਰਗੁਣ ਕੂਕੇ ਕਾਇ।*

*ਜੇ ਗੁਣਵੰਤੀ ਥੀ ਰਹੈ ਤਾ ਭੀ ਸਹੁ ਰਾਵਣ ਜਾਇ ।੧।*
*ਮੇਰਾ ਕੰਤੁ ਰੀਸਾਲੂ ਕੀ ਧਣ ਅਵਰਾ ਰਾਵੇ ਜੀ ।੧ ਰਹਾਉ ।*
*ਕਰਣੀ ਕਾਮਣ ਜੇ ਥੀਐ ਜੇ ਮਨੁ ਧਾਗਾ ਹੋਇ ।*
*ਮਾਣਕੁ ਮੁਲਿ ਨ ਪਾਈਐ ਲੀਜੈ ਚਿਤਿ ਪਰੋਇ ।੨ ।*
*ਰਾਹੁ ਦਸਾਈ ਨ ਜੁਲਾਂ ਆਖਾਂ ਅੰਮੜੀਆਸੁ ।*
*ਤੈ ਸਹ ਨਾਲਿ ਅਕੂਅਣਾ ਕਿਉ ਥੀਵੈ ਘਰਵਾਸੁ ।੩ ।*
*ਨਾਨਕ ਏਕੀ ਬਾਹਰਾ ਦੂਜਾ ਨਾਹੀ ਕੋਇ ।*
*ਤੈ ਸਹ ਲਗੀ ਜੇ ਰਹੈ ਤਾ ਭੀ ਸਹੁ ਰਾਵੈ ਸੋਇ ।੪ ।੨ ।*[33]

ਤਾ ਜਬਾਬੁ ਕਛੁ ਹੋਵੈ ਨਾਹੀ। ਤਬਿ ਨੂਰਸਾਹੁ ਕਉ ਖਬਰਿ ਹੋਈ। ਜੋ ਮੰਤ੍ਰ ਜੰਤ੍ਰ ਕੁਛੁ ਨਾਹੀ ਚਲਤਾ। ਤਬਿ ਨੂਰਸਾਹ ਸਭਨਾ ਕੀ ਸਿਕਦਾਰਿ ਥੀ। ਖਾਸੀਆ ਚੇਲੀਆ ਸਾਥਿ[34] ਅਡੰਬਰੁ [35]ਕਾਗਦਾ ਕੇ ਉਪਰਿ ਚੜਿ ਕਰਿ ਆਈ[35]। ਆਇ ਕਰਿ ਲਗੀ ਮੰਤ੍ਰ ਜੰਤ੍ਰ ਕਰਣਿ ਤਬਿ ਗੁਰੂ ਨਾਨਕੁ[0] ਬੋਲਿਆ ਸਬਦੁ। ਰਾਗੁ ਸੂਹੀ ਵਿਚਿ, **ਮਹਲਾ ੧, ਕੁਚਜੀ**—

*ਮੰਞੁ ਕੁਚਜੀ ਅੰਮਾਵਣਿ ਡੋਸੜੇ ਹਉ ਕਿਉ ਸਹੁ ਰਾਵਣਿ ਜਾਉ ਜੀਉ ।*
*ਇਕਦੂ ਇਕਿ ਚੜੰਦੀਆ ਕਉਣੁ ਜਾਣੈ ਮੇਰਾ ਨਾਉ ਜੀਉ ।*
*ਜਿਨ੍ਹੀ ਸਖੀ ਸਹੁ ਰਾਵਿਆ ਸੇ ਅੰਬੀ ਛਾਵੜੀ ਏਹਿ ਜੀਉ ।*
*ਸੇ ਗੁਣ ਮੰਞੁ ਨ ਆਵਨੀ ਹਉ ਕੈ ਜੀ ਦੋਸ ਧਰੇਉ ਜੀਉ ।*
*ਕਿਆ ਗੁਣ ਤੇਰੇ ਵਿਥਰਾ ਹਉ ਕਿਆ ਕਿਆ ਘਿਨਾ ਤੇਰਾ ਨਾਉ ਜੀਉ ।*
*ਇਕਤੁ ਟੋਲਿ ਨ ਅੰਬੜਾ ਹਉ ਸਦ ਕੁਰਬਾਣੈ ਤੇਰੈ ਜਾਉ ਜੀਉ ।*
*ਸੁਇਨਾ ਰੁਪਾ ਰੰਗੁਲਾ ਮੋਤੀ ਤੈ ਮਾਣਿਕੁ ਜੀਉ ।*
*ਸੇ ਵਸਤੂ ਸਹਿ ਦਿਤੀਆ ਮੈ ਤਿਨ੍ਹ ਸਿਉ ਲਾਇਆ ਚਿਤੁ ਜੀਉ ।*
*ਮੰਦਰ ਮਿਟੀ ਸੰਦੜੇ ਪਥਰ ਕੀਤੇ ਰਾਸਿ ਜੀਉ ।*
*ਹਉ ਏਨੀ ਟੋਲੀ ਭੁਲੀਅਸੁ ਤਿਸੁ ਕੰਤ ਨ ਬੈਠੀ ਪਾਸਿ ਜੀਉ ।*
*ਅੰਬਰਿ ਕੂੰਜਾ ਕੁਰਲੀਆ ਬਗ ਬਹਿਠੇ ਆਇ ਜੀਉ ।*
*ਸਾਧਨ ਚਲੀ ਸਾਹੁਰੈ ਕਿਆ ਮੁਹੁ ਦੇਸੀ ਅਗੈ ਜਾਇ ਜੀਉ ।*
*ਸੁਤੀ ਸੁਤੀ ਝਾਲੁ ਥੀਆ ਭੁਲੀ ਵਾਟੜੀਆਸੁ ਜੀਉ ।*
*ਤੈ ਸਹ ਨਾਲਹੁ ਮੁਤੀਅਸੁ ਦੁਖਾ ਕੂੰ ਧਰੀਆਸੁ ਜੀਉ ।*
*ਤੁਧੁ ਗੁਣ ਮੈ ਸਭਿ ਅਵਗੁਣਾ ਇਕ ਨਾਨਕ ਕੀ ਅਰਦਾਸਿ ਜੀਉ ।*
*ਸਭਿ ਰਾਤੀ ਸੋਹਾਗਣੀ*
*ਮੈ ਡੋਹਾਗਣਿ ਕਾਈ ਰਾਤਿ ਜੀਉ ।੧ ।੪ ।*[36]

[0]ਤਬਿ ਗੁਰੂ ਬਾਬਾ ਵਾਹ ਵਾਹ ਕਰਿ ਉਠਿਆ[0]। ਤਬਿ ਨੂਰ ਸਾਹ ਭੀ ਮੰਤ੍ਰ ਜੰਤ** ਕਰਿ ਥਕੀ, ਕੁਛੁ ਹੋਵੈ ਨਾਹੀ। ਤਾ ਹੁਕਮੁ ਕੀਤੋਸੁ— ਜੋ ਗੁਨਾਹੁ ਪਾਇਆ[37], ਮੁਹੁ ਤਲੈ

ਕਰਿ ਰਹੀ। ਢੋਲਕੀਆ ਭੀ ਖੜੀਆ ਹੋਈਆ। ਲਗੀਆ ਨਾਚਣਿ ਗਾਵਣਿ। ਤਬਿ ਬਾਬੇ ਆਖਿਆ— ਮਰਦਾਨਿਆ, ਰਬਾਬੁ ਵਜਾਇ। ਤਾ ਮਰਦਾਨੈ ਰਬਾਬੁ ਵਜਾਇਆ। ਰਾਗੁ **ਸ੍ਰੀ ਰਾਗੁ[38] ਕੀਤਾ, **ਮਹਲਾ ੧।** ਬਾਬੇ ਸਬਦੁ ਉਠਾਇਆ—

ਤਾਲ ਮਦੀਰੇ ਘਟ ਕੇ ਘਾਟ। ਦੋਲਕ ਦੁਨੀਆ ਵਾਜਹਿ ਵਾਜ।
ਨਾਰਦ ਨਾਚੈ ਕਲਿ ਕੈ ਭਾਉ। ਜਤੀ ਸਤੀ ਕਹ ਰਾਖਹਿ ਪਾਉ ।੧।
ਨਾਨਕ ਨਾਮ ਵਿਟਹੁ ਕੁਰਬਾਣੁ। ਅੰਧੀ ਦੁਨੀਆ ਸਾਹਿਬੁ ਜਾਣੁ ।੧ ਰਹਾਉ।
ਗੁਰੂ ਪਾਸਹੁ ਫਿਰਿ ਚੇਲਾ ਖਾਇ। ਤਾਮਿ ਪਰੀਤਿ ਵਸੈ ਘਰਿ ਆਇ।
ਜੇ ਸਉ ਵਰ੍ਹਿਆ ਜੀਵਣ ਖਾਣੁ। ਖਸਮੁ ਪਛਾਣੈ ਸੋ ਦਿਨੁ ਪਰਵਾਣੁ ।੨।
ਦਰਸਨਿ ਦੇਖਿਐ ਦਇਆ ਨ ਹੋਇ। ਲਏ ਦਿਤੇ ਵਿਣੁ ਰਹੈ ਨ ਕੋਇ।
ਰਾਜਾ ਨਿਆਉ ਕਰੇ ਹਥਿ ਹੋਇ। ਕਹੈ ਖੁਦਾਇ ਨ ਮਾਨੈ ਕੋਇ ।੩।
ਮਾਣਸੁ ਮੂਰਤਿ ਨਾਨਕੁ ਨਾਮੁ। ਕਰਣੀ ਕੁਤਾ ਦਰਿ ਫੁਰਮਾਨੁ।
ਗੁਰਪਰਸਾਦਿ ਜਾਣੈ ਮਿਹਮਾਨੁ। ਤਾ ਕਿਛੁ ਦਰਗਹ ਪਾਵੈ ਮਾਨੁ ।੪।੪।[੬]

ਤਬ ਗੁਰੂ ਬਾਬੇ ਸਲੋਕੁ ਦਿਤਾ—

ਗਲੀ ਅਸੀ ਚੰਗੀਆ ਆਚਾਰੀ ਬੁਰੀਆਹ।
ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ।
ਰੀਸਾ ਕਰਿਹ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ।
ਨਾਲਿ ਖਸਮੈ ਰਤੀਆ ਮਾਣਹਿ ਸੁਖਿ ਰਲੀਆਹ।
ਹੋਦੈ ਤਾਣਿ ਨਿਤਾਣੀਆ ਮਾਣਹਿ ਸੁਖਿ ਰਲੀਆਹ।
ਹੋਦੈ ਤਾਣਿ ਨਿਤਾਣੀਆ ਰਹਹਿ ਨਿਮਾਨੜੀਆਹ।
ਨਾਨਕ ਜਨਮੁ ਸਕਾਰਥਾ ਜੇ ਤਿਨਕੈ ਸੰਗਿ ਮਿਲਾਹ ।੨।[੭]

ਜਬਿ ਗੁਰੂ ਬਾਬੇ[0] ਇਹ ਸਲੋਕ ਬੋਲਿਆ ਤਬਿ ਨੂਰਸਾਹ ਕਹਿਆ—ਜੋ ਮਾਇਆ ਨਾਲ ਮੋਹੋ, ਤਾ ਅਨੇਕ ਪਰਕਾਰ ਕੀ ਮਾਇਆ ਲੈ ਲੈ ਆਈਆ। ਮੋਤੀ ਹੀਰੇ ਜਵਾਹਰ ਸੋਇਨਾ ਰੁਪਾ ਗੁਲੀ ਕਪੂਰ ਕਪੜੇ, ਜੋ ਕੁਛੁ ਭਲੀ ਵਸਤੁ ਸੀ,[40] ਸੋ ਆਣਿ ਅਗੈ ਰਖੀ। ਤਬ ਬੇਨਤੀ ਲਗੀਆ ਕਰਣਿ—ਜੀ, ਕੁਛ ਤੁਮ ਲੇਹੁ। ਤਬਿ ਗੁਰੂ ਬਾਬੇ ਆਖਿਆ— ਮਰਦਾਨਿਆ ਰਬਾਬ ਵਜਾਇ। **ਤਾ ਮਰਦਾਨੇ ਰਬਾਬ ਵਜਾਇਆ**। ਰਾਗ ਤਿਲੰਗ ਕੀਤਾ, **ਸਬਦੁ ਮਹਲਾ ੧**—

ਇਆਨੜੀਏ ਮਾਨੜਾ ਕਾਇ ਕਰੇਹਿ।
ਆਪਨੜੈ ਘਰਿ ਹਰਿ ਰੰਗੋ ਕੀ ਨ ਮਾਣੇਹਿ।
ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂਢੇਹਿ।
ਭੈ ਕੀਆ ਦੇਹਿ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ।
ਤਾ ਸੋਹਾਗਣਿ ਜਾਣੀਐ ਲਗੀ ਜਾ ਸਹੁ ਧਰੇ ਪਿਆਰੋ ।੧।
ਇਆਣੀ ਬਾਲੀ ਕਿਆ ਕਰੇ ਜਾ ਧਨ ਕੰਤ ਨ ਭਾਵੈ।

*ਕਰਣ ਪਲਾਹ ਕਰੇ ਬਹੁਤੇਰੇ ਸਾਧਨ ਮਹਲੁ ਨ ਪਾਵੈ।*
*ਵਿਣੁ ਕਰਮਾ ਕਿਛੁ ਪਾਈਐ ਨਾਹੀ ਜੇ ਬਹੁਤੇਰਾ ਧਾਵੈ।*
*ਲਬ ਲੋਭ ਅਹੰਕਾਰ ਕੀ ਮਾਤੀ ਮਾਇਆ ਮਾਹਿ ਸਮਾਣੀ।*
*ਇਨੀ ਬਾਤੀ ਸਹੁ ਪਾਈਐ ਨਾਹੀ ਭਈ ਕਾਮਣਿ ਇਆਣੀ।੨।*
*ਜਾਇ ਪੁਛਹੁ ਸੁਹਾਗਣੀ ਵਾਹੈ ਕਿਨੀ ਬਾਤੀ ਸਹੁ ਪਾਈਐ।*
*ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ ਹਿਕਮਤਿ ਹੁਕਮੁ ਚੁਕਾਈਐ।*
*ਜਾ ਕੈ ਪ੍ਰੇਮਿ ਪਦਾਰਥੁ ਪਾਈਐ ਤਉ ਚਰਣੀ ਚਿਤੁ ਲਾਈਐ।*
*ਸਹੁ ਕਹੈ ਸੋ ਕੀਜੈ ਤਨੁ ਮਨੋ ਦੀਜੈ ਐਸਾ ਪਰਮਲੁ ਲਾਈਐ।*
*ਏਵ ਕਹਹਿ ਸੋਹਾਗਣੀ ਭੈਣੇ ਇਨੀ ਬਾਤੀ ਸਹੁ ਪਾਈਐ।੩।*
*ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ।*
*ਸਹੁ ਨਦਰਿ ਕਰਿ ਦੇਖੈ ਸੋ ਦਿਨੁ ਲੇਖੈ ਕਾਮਣਿ ਨਉ ਨਿਧਿ ਪਾਈ।*
*ਆਪਣੇ ਕੰਤ ਪਿਆਰੀ ਸਾ ਸੋਹਾਗਣਿ ਨਾਨਕ ਸਾ ਸਭਰਾਈ।*
*ਐਸੇ ਰੰਗਿ ਰਾਤੀ ਸਹਜ ਕੀ ਮਾਤੀ, ਅਹਿਨਿਸਿ ਭਾਇ ਸਮਾਣੀ।*
*ਸੁੰਦਰਿ ਸਾਇ ਸਰੂਪ ਬਿਚਖਣਿ ਕਹੀਐ ਸਾ ਸਿਆਣੀ।੪।੨।੪।*[41]

ਤਬਿ ਗੁਰੂ ਜੀ ਕੀ ਪੈਰੀ ਆਇ ਪਈਆ[42]। ਗਲ ਵਿਚਿ ਪਲਾ ਪਾਇ ਕਰਿ ਖੜੀਆ[42] ਹੋਈਆ[42]। ਆਖਣਿ ਲਗੀਆ[42]— ਅਸਾਡੀ ਗਤਿ ਕਿਉ ਕਰਿ ਹੋਵੈ ਅਤੇ ਇਸ ਕਿਅਹੁ ਸਿਰਹੁ ਘੜਾ ਕਿਉ ਕਰਿ ਉਤਰੈ। ਤਬਿ ਗੁਰੂ[0] ਬਾਬੇ ਆਖਿਆ— ਵਾਹਿਗੁਰੂ ਕਰਿ ਕੈ ਇਸ [43]ਦਿਅਹੁ ਸਿਰਹੁ[43] ਘੜਾ ਉਤਾਰੇ ਅਤੇ ਤੁਸਾਡੀ ਗਤਿ ਹੋਵੇਗੀ, ਤੁਸੀ ਗੁਰੂ ਗੁਰੂ ਜਪਹੁ। ਤਬਿ ਉਹੁ ਆਇ[44] ਪੈਰੀ ਪਈਆ[45], ਨਾਉ ਧਰੀਕ ਸਿਖਣੀਆ** ਹੋਈਆ*। ਬੋਲਹੁ ਵਾਹਗੁਰੂ।

### ਸਾਖੀ ੨੪

### (ਕਲਜੁਗ)

ਤਬਿ ਬਾਬਾ[46] ਓਥਹੁ ਰਵਦਾ ਰਹਿਆ। ਜਾਦਾ ਜਾਦਾ ਉਦਿਆਨ ਵਿਚਿ ਗਇਆ, ਜਾਇ ਬੈਠਾ। ਤਬਿ ਪਰਮੇਸਰੁ ਕੀ ਆਗਿਆ ਨਾਲ ਕਲਿਜੁਗ ਛਲਣੁ[47] ਕਉ ਆਇਆ। ਆਇ ਰੂਪ ਧਾਰਿਓਸ।[0]ਤਬਿ ਬਾਬਾ ਦੇਖੈ ਤਾ[0] ਅੰਧੇਰੀ[48] ਹੋਇ ਦਰਖਤ ਲਗੇ ਉਡਣਿ। ਤਬਿ ਮਰਦਾਨਾ ਬਹੁਤ ਭੈਮਾਨੁ ਹੋਆ। ਆਖਿਓਸੁ—ਜੀਉ, ਤਉ ਆਣਿ ਉਜਾੜਿ ਵਿਚਿ ਪਾਇ ਮਾਰੇ, ਗੋਰ ਖਫਣਹੁ ਭੀ ਗਏ। ਤਬਿ ਗੁਰੂ ਬਾਬੇ[0] ਕਹਿਆ— ਮਰਦਾਨਿਆ, ਕਹੁਲਾ ਹੋਹਿ ਨਾਹੀ। ਤਬਿ ਮਰਦਾਨੇ ਆਖਿਆ—ਅਜ ਤੋੜੀ ਏਡਾ ਹੋਆ ਆਹਾ, ਇਹ ਬਲਾਇ ਨਾਹੀ ਡਿਠੀ, ਜੋ ਇਹ ਕਿਆ ਆਇਆ ਹੈ ਅਸਾਡੇ ਜੀਅੜੇ ਤਾਈ। ਤਬਿ ਅਗਨੀ ਕਾ ਰੂਪੁ ਦਿਖਾਲਿਆ। ਜੋ ਧੂੰਆ ਚਉਹਾ ਧਿਰਾ ਤੇ ਉਠਿਆ। ਚਾਰੇ ਕੁੰਡਾ ਅਗਨੀ ਹੋਈ। ਤਬਿ ਮਰਦਾਨਾ ਮੁਹੁ ਢਕਿ ਕੇ ਪੈ ਰਹਿਆ। ਆਖਿਓਸੁ— ਜੀ, ਜੀਵਣਾ ਰਹਿਆ। ਤਬਿ ਫੇਰਿ[0] ਪਾਣੀ ਕਾ ਰੂਪ ਹੋਇਆ[49]। ਘਟਾ ਬੰਨਿ ਆਇਆ,

ਲਗਾ ਬਰਸਣਿ ਪਾਣੀ। ਪਰ ਬਾਬੇ ਤੇ ਦੂਰਿ ਪਵੈ। ਤਬ ਗੁਰੂ ਕਹਿਆ—ਮਰਦਾਨਿਆ, ਮੁਹੁ ਉਘਾੜੁ, ਉਠ ਬੈਠੁ, ਰਬਾਬੁ ਵਜਾਇ। ਤਬਿ ਮਰਦਾਨਾ ਉਠ ਬੈਠਾ। ਰਬਾਬੁ ਵਜਾਇਓਸੁ। ਰਾਗ ਮਾਰੂ ਕੀਤਾ, ਬਾਬੇ ਸਬਦੁ[50] ਉਠਾਇਆ, **ਮਹਲਾ ੧**—

*ਡਰਪੈ ਧਰਤਿ ਅਕਾਸੁ ਨਖੵਤ੍ਰਾ ਸਿਰਿ ਊਪਰਿ ਅਮਰੁ ਕਰਾਰਾ।*
*ਪਉਣੁ ਪਾਣੀ ਬੈਸੰਤਰੁ ਡਰਪੈ ਡਰਪੈ ਇੰਦ੍ਰੁ ਬਿਚਾਰਾ।੧।*
*ਏਕਾ ਨਿਰਭਉ ਬਾਤ ਸੁਨੀ।*
*ਸੋ ਸੁਖੀਆ ਸੋ ਸਦਾ ਸੁਹੇਲਾ ਜੋ ਗੁਰ ਮਿਲਿ ਗਾਇ ਗੁਨੀ।੧। ਰਹਾਉ।*
*ਦੇਹਧਾਰ ਅਰੁ ਦੇਵਾ ਡਰਪਹਿ ਸਿਧ ਸਾਧਿਕ ਡਰਿ ਮੁਇਆ।*
*ਲਖ ਚਉਰਾਸੀਹ ਮਰਿ ਮਰਿ ਜਨਮੇ ਫਿਰਿ ਫਿਰਿ ਜੋਨੀ ਜੋਇਆ।੨।*
*ਰਾਜਸੁ ਸਾਤਕੁ ਤਾਮਸੁ ਡਰਪਹਿ ਕੇਤੇ ਰੂਪ ਉਪਾਇਆ।*
*ਛਲ ਬਪੁਰੀ ਇਹ ਕਉਲਾ ਡਰਪੈ ਅਤਿ ਡਰਪੈ ਧਰਮਰਾਇਆ।੩।*
*ਸਗਲ ਸਮਗ੍ਰੀ ਡਰਹਿ ਬਿਆਪੀ ਬਿਨੁ ਡਰ ਕਰਣੈਹਾਰਾ।*
*ਕਹੁ ਨਾਨਕ ਭਗਤਨ ਕਾ ਸੰਗੀ ਭਗਤ ਸੋਹਹਿ ਦਰਬਾਰਾ।੪।੧।*[50]

ਤਬਿ ਦੈਤ ਦਾ ਰੂਪੁ [51]ਧਾਰਿ ਆਇਆ[51]। ਚੋਟੀ ਅਸਮਾਨ ਨਾਲਿ ਕੀਤੀਆਸੁ। ਜਿਉ ਜਿਉ ਨੇੜੇ ਆਵੈ ਤਿਉ ਤਿਉ ਘਟਦਾ ਜਾਵੈ। ਤਬਿ [0]ਮਾਨੁਖ ਕਾ ਰੂਪੁ ਕਰਿ ਕੈ ਆਇ ਗਇਆ[0], ਹਾਥਿ ਜੋੜਿ ਖੜਾ ਹੋਆ। [0]ਤਬਿ ਬਾਬੇ ਪੁਛਿਆ—ਭਾਈ ਵੇ, ਤੂ ਕਉਣੁ ਹੈ। ਤਬਿ ਉਨਿ ਕਹਿਆ—ਜੀ, ਮੈਨੋ ਤੂ ਜਾਣਤਾ ਨਾਹੀ, ਮੈ ਕਲਿਜੁਗੁ ਹਾ ਅਰੁ ਤੇਰੇ ਮਿਲਣੈ ਕਉ ਆਇਆ ਹਾ। ਤੂ ਕਰਤੇ ਪੁਰਖੁ ਕਾ ਵਜੀਰੁ ਹੈ। ਤਬਿ ਬਾਬੇ ਨੂ ਨਮਸਕਾਰਿ ਕੀਤੀ।[0] ਆਖਿਓਸੁ—ਜੀ, ਕੁਛੁ ਮੈਤੇ ਲੇਹੁ। ਮੇਰੈ ਬਚਨਿ ਵਿਚਿ* ਚਲੁ। ਤਬਿ ਗੁਰੂ ਬਾਬੇ ਪੁਛਿਆ— ਤੈ ਪਾਸਿ ਕਿਆ ਹੈ। ਤਾ ਕਲਿਜੁਗੁ ਆਖਿਆ—ਮੇਰੈ ਪਾਸਿ ਸਭੁ ਕਿਛੁ ਹੈ। ਜੇ ਆਖਹੁ ਤਾ ਮੋਤੀਆ ਦੇ ਮੰਦਰਿ ਉਸਾਰਾਹਾ ਅਤੇ ਰਤਨਾ [0]ਅਰੁ ਲਾਲਾ[0] ਦਾ ਜੜਾਉ ਕਰਾ। ਅਗਰੁ ਚੰਦਨਿ ਦਾ ਲੇਪੁ ਦੇਵਾ। ਤਬਿ ਗੁਰੂ ਬੋਲਿਆ ਸਬਦੁ। ਰਾਗੁ** ਸ੍ਰੀ ਰਾਗੁ ਵਿਚਿ ਮਹਲਾ ੧—

*ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ।*
*ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ।*
*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ।੧।*
*ਹਰਿ ਬਿਨੁ ਜੀਉ ਜਲਿ ਬਲਿ ਜਾਉ।*
*ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ।੧। ਰਹਾਉ।*[52]

ਤਬਿ ਫੇਰਿ ਕਲਿਜੁਗਿ ਆਖਿਆ— ਜੋ ਜੀ, ਜਵੇਹਰੈ ਦੀ ਧਰਤੀ ਕਰਾ ਅਰੁ ਲਾਲਾ ਦਾ ਜੜਾਓ ਕਰਹਾ। ਇੰਦਰ ਦੀਆ ਮੋਹਣੀਆ ਲਿਆਵਾ। ਤਬਿ ਗੁਰੂ ਬਾਬੈ[0] ਪਉੜੀ ਦੂਜੀ ਆਖੀ—

*ਧਰਤੀ ਤ ਹੀਰੇ ਲਾਲ ਜੜਤੀ ਪਲਘਿ ਲਾਲ ਜੜਾਉ।*

*ਮੋਹਣੀ ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ ।*
*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ।੨ ।੨*

ਤਬਿ ਕਲਿਜੁਗਿ ਕਹਿਆ— ਜੋ ਜੀ, ਏਹੁ [53]ਭੀ ਨਾਹੀ ਲੈਦਾ ਤਾ[53] ਸਿਧਿ ਲੈ ਜੋ ਰਿਧਿ[54] ਆਵੈ। ਗੁਪਤੁ ਧਰਤੀ ਵਿਚਿ ਚਲ ਅਰੁ ਹਜਾਰੁ ਕੋਹਾ ਜਾਇ ਪ੍ਰਗਟਿ ਹੋਇ। ਤਬ ਗੁਰੂ ਨਾਨਕ° ਪਉੜੀ ਤੀਜੀ ਆਖੀ—

*ਸਿਧਿ ਹੋਵਾ ਸਿਧਿ ਲਾਈ ਰਿਧਿ ਆਖਾ ਆਉ ।*
*ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ ।*
*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ।੩ ।੨*

ਤਬਿ ਕਲਜੁਗਿ ਆਖਿਆ—ਕੁਛੁ ਲੇਹੁ, ਸੁਲਤਾਨੁ ਹੋਵਹੁ, ਰਾਜੁ ਕਰਹੁ। ਤਬਿ ਗੁਰੂ ਚਉਥੀ ਪਉੜੀ ਕਹੀ—

*ਸੁਲਤਾਨ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ ।*
*ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ ।*
*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ।੪ ।੨*

ਤਬਿ ਕਲਜੁਗਿ ਪਰਦਖਣਾ ਕੀਤੀ, ਆਇ ਪੈਰੀ ਪਇਆ। ਆਖਿਉਸੁ—ਜੀਉ, ਮੇਰੀ ਗਤਿ ਕਿਉ ਕਰਿ ਹੋਵੈਗੀ। ਤਬਿ ਗੁਰੂ ਨਾਨਕ** ਆਖਿਆ—ਮੇਰਾ ਸਿਖ ਕੋਟ[55] ਮਧੇ ਕੋਈ** ਹੋਵੈਗਾ। ਤਿਸ ਕਾ ਸਦਕਾ ਤੇਰੀ ਗਤਿ ਹੋਵੇਗੀ। ਤਬਿ ਕਲਿਜੁਗ ਪੈਰੀ ਪਇਆ। ਬਾਬੇ ਵਿਦਾ ਕੀਤਾ। **ਬੋਲਹੁ ਵਾਹੁਗੁਰੂ**।

## ਸਾਖੀ ੨੫
## (ਕੀੜ ਨਗਰ)

ਗੁਰੂ ਅਤੇ ਮਰਦਾਨਾ ਰਵਦੇ ਰਹੇ। ਆਇ ਕੀੜ ਨਗਰ ਪ੍ਰਗਟੇ। ਜਾ ਦੇਖੈ ਤਾ ਰੁਖੁ ਬਿਰਖੁ ਸਭੁ ਸਿਆਹੁ ਨਦਰਿ ਆਵੈ, ਧਰਤੀ ਸਾਰੀ। ਤਬਿ ਮਰਦਾਨਾ ਬਹੁਤੁ° ਭੈਇਮਾਨ ਦੇਖਿ ਕਰ ਹੋਆ। ਆਖਿਉਸੁ—ਜੀ, ਇਥੋ ਚਲੀਏ। ਏਡਾ ਕਾਲਾ ਅਸਾਂ ਕਦੇ ਨਾਹੀ ਡਿਠਾ, ਇਸੁ ਕਾਲੇ ਤੇ ਚਲੁ। ਤਬਿ ਗੁਰੂ ਨਾਨਕ° ਆਖਿਆ — ਮਰਦਾਨਿਆ, ਇਨ ਕੀ ਪਾਤਿਸਾਹੀ ਹੈ, ਭਾਵੈ ਕੋਈ ਸਉ ਜੰਗਲੁ ਵਿਚਿ ਜਾਉ। ਜੇ ਕੋਈ ਜਾਨਵਰ ਦਾ ਬਚਾ ਪੈਦਾ ਹੋਵੈ ਤਾ ਖਾਇ ਜਾਵਨਿ **ਅਤੇ ਜੇ* ਕਿਸੇ ਸਪੁ ਪੰਖੀ ਦਾ ਅੰਡਾ ਪੈਦਾ ਹੋਵੈ ਤਾ ਖਾਇ ਜਾਵਨ**। ਪਰ ਤੇਰੇ ਨੇੜੇ ਕੋਈ ਨਹੀ ਆਵਦਾ। ਤਬਿ ਮਰਦਾਨੇ ਅਰਜ ਕੀਤੀ, ਆਖਿਉਸੁ— ਜੀ, ਕਦੀ ਇਥੇ ਕੋਈ ਆਇਆ ਭੀ ਹੈ।

ਤਬਿ ਬਾਬੈ ਆਖਿਆ—ਮਰਦਾਨਿਆ, ਇਕੁ ਦਿਨ ਇਕੁ ਰਾਜਾ ਚੜਿਆ ਥਾ ਬਾਨਵੈ[56] ਖੂਹਣੀ ਲਸਕਰਿ°, ਲੈ ਕਰਿ **ਇਕੁ ਰਾਜੇ ਊਪਰਿ**। ਸੋ° ਇਤੁ ਧਰਤੀ ਆਇ ਨਿਕਲਿਆ। ਤਬਿ ਇਕੁ° ਕੀੜੀ ਜਾਇ ਮਿਲੀ, ਆਖਿਉਸੁ—ਹੇ ਰਾਜਾ, ਇਤੁ ਰਾਹਿ ਚਲੁ ਨਾਹੀ ਅਤੇ ਚਲਦਾ ਹੈ ਤਾ ਮੇਰੀ ਰਜਾਇ ਵਿਚਿ ਚਲੁ। ਤਬਿ ਰਾਜੇ ਪੁਛਿਆ— ਤੇਰੀ ਰਜਾਇ ਕਿਆ ਹੈ। ਤਬਿ ਕੀੜੀ ਕਹਿਆ— ਹੇ ਰਾਜਾ, ਮੇਰੀ ਏਹੁ ਰਜਾਇ ਹੈ ਜੋ

ਮੇਰੀ ਰੋਟੀ ਖਾਇ ਕਰਿ ਜਾਇ। ਤਬਿ ਰਾਜੇ ਕਹਿਆ— ਮੈ ਬਾਵਨਿ ਖੂਹਣੀ ਕਾ ਰਾਜਾ ਹਾਂ, ਮੈ ਤੇਰੇ ਘਰਿ ਰੋਟੀ ਕਿਉ ਕਰਿ ਖਾਵਾ। ਤਬਿ ਕੀੜੀ ਕਹਿਆ— ਹੇ ਰਾਜਾ, ਨਾਹੀ ਤਾਂ[a] ਜੁਧੁ ਕਰਿ ਕੈ ਜਾਹਿ। ਤਬਿ ਰਾਜੈ ਕਹਿਆ— ਭਲਾ ਹੋਵੈ ਕੀੜੀ[57]। **ਹੇ ਮਰਦਾਨਿਆ**, ਤਬਿ ਰਾਜਾ ਜੁਧੁ ਲਗਾ ਕਰਣਿ ਬਾਵਨਿ[58] ਖੂਹਣੀ ਲੈ ਕਰਿ ਕੀੜੀ ਸਾਥਿ। ਤਬਿ ਇਕਿ ਕੀੜੀ ਹੁਕਮੁ ਕੀਤਾ ਕੀੜੀਆ ਤਾਈ— ਜਾਇ ਕਰਿ ਬਿਖੁ ਲੇ ਆਵਹੁ। ਤਬਿ ਕੀੜੀਆ ਗਈਆ। ਪਿਆਲ ਤੇ ਬਿਖੁ **ਮੁਹੁ ਭਰਿ** ਲੇ ਆਈਆ। ਜਿਸ ਕਉ ਲਾਇਨਿ ਸੋ ਸਭੁ** ਸੁਆਹੁ ਹੋਇ ਜਾਇ। ਹੇ ਮਰਦਾਨਿਆ, ਬਾਵਨਿ ਖੂਹਣੀ ਲਸਕਰੁ ਸਭੋ ਮੁਆ ਪਰਮੇਸਰ ਕੀ ਆਗਿਆ ਸਾਥਿ। ਤਬਿ ਇਕੋ ਰਾਜਾ ਰਹਿਆ। ਤਬਿ ਉਹੁ ਕੀੜੀ ਗਈ, ਆਖਿਉਸੁ— ਹੇ ਰਾਜਾ, **ਬਾਤ ਸੁਨੁ**, ਅਬਿ ਮੇਰੀ ਰੋਟੀ ਮਨਹਿਗਾ। ਤਬਿ ਰਾਜਾ ਹਥਿ ਜੋੜਿ ਖੜਾ ਹੋਆ, ਆਖਿਉਸੁ— ਭਲਾ ਹੋਵੈ ਜੀ**।

ਤਬਿ ਉਸੁ ਕੀੜੀ ਹੁਕਮੁ ਕੀਤਾ ਕੀੜੀਆ ਜੋਗੁ—ਜਾਹੁ ਅੰਮ੍ਰਿਤੁ ਲੇ ਆਵਹੁ ਅਤੈ ਸਤੁ ਕੁੰਡ ਅੰਮ੍ਰਿਤੁ ਕੇ **ਪਾਤਾਲ ਬਿਖੇ** ਹੈਨਿ ਤਬਿ ਉਹੁ ਕੀੜੀਆ ਗਈਆ। ਜਾਇ ਕਰਿ ਅੰਮ੍ਰਿਤ ਦੇ* ਮੁਖੁ ਭਰਿ ਲੈ ਆਈਆ। ਜਿਸੁ ਕਉ ਉਹੁ ਲਾਇਨਿ ਸੋਈ ਉਠਿ ਖੜਾ ਹੋਵੈ। ਤਬਿ ਰਾਜਾ ਰੋਟੀ ਉਠਿ ਕਰਿ[o] ਖਾਵਣਿ ਗਇਆ ਬਾਵਨਿ ਖੂਹਣੀ ਸਾਥਿ। ਜਬਿ ਰੋਟੀ ਮਿਲੀ ਤਾ ਠੰਢੀ ਅਤੇ ਜਾ ਘੋੜਿਆ ਨੇ ਘਾਸੁ ਮਿਲਿਆ ਤਾ ਬਿਨਾ, ਦਾਣਾ ਮਿਲਿਆ ਸੋ ਚਿਥਿਆ ਹੋਆ। ਤਬਿ ਰਾਜੇ ਪੁਛਿਆ—ਅਸੀ ਰੋਟੀ ਠੰਢੀ ਕਿਉ ਮਿਲੀ ਅਤੇ ਘਾਸੁ ਬਿਨਾ ਦਾਣਾ ਚਿਥਿਆ। ਤਬਿ ਕੀੜੀ ਕਹਿਆ— ਹੇ ਰਾਜਾ, ਅਗੈ ਜੋ ਇਕੁ ਰਾਜਾ ਆਇਆ ਥਾ, ਤਿਸ ਕਉ ਮੈ ਰੋਟੀ ਕੀਤੀ ਆਹੀ। ਤਿਸ ਤੇ ਜੋ ਰਹਿਆ ਥਾ ਸੋ ਮੈ ਤੇਰੇ ਲਸਕਰਿ ਕਉ ਪਰੋਸਿਆ ਹੈ ਅਤੇ ਜੋ ਉਸ ਦਿਆ ਘੋੜਿਆ **ਦਾ ਦਾਣਾ ਬਚਿਆ ਥਾ ਸੋ ਤੇਰਿਆ ਘੋੜਿਆ** ਕਉ ਦਿਤਾ ਅਤੈ ਜੋ ਉਸ ਦਿਆ ਘੋੜਿਆ ਦਾ ਘਾਸੁ **ਰਹਿਆ ਥਾ ਸੋ** ਤੇਰਿਆ ਘੋੜਿਆ ਤਾਈ ਪਾਇਆ ਹੈ। ਤਬ ਰਾਜਾ ਜਾਇ ਕਰਿ ਦੇਖੈ ਤਾ ਅੰਬਾਰ ਹੀ ਭਰੇ ਪਏ ਹੈਨਿ। ਤਬ ਰਾਜੇ ਕਾ ਅਭਿਮਾਨੁ ਦੂਰਿ ਹੋਇ ਗਇਆ। ਆਖਿਉਸੁ— ਐਸੇ ਰਾਜੇ ਵਰਤੇ ਹੈਨਿ। ਤਬਿ ਰਾਜਾ ਫਿਰਿ ਘਰਿ ਆਇਆ। ਤਬ ਬਾਬਾ ਬੋਲਿਆ, ਸਲੋਕੁ—

*ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ।*
*ਘਾਹੁ ਖਾਨਿ ਤਿਨਾ ਮਾਸੁ ਖਵਾਲੇ ਏਹਿ ਚਲਾਏ ਰਾਹ।*
*ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹ।*
*ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ।*
*ਜੇਤੇ ਜੀਅ ਜੀਵਹਿ ਲੈ ਸਾਹਾ ਜੀਵਾਲੇ ਤਾ ਕਿ ਅਸਾਹ।*
*ਨਾਨਕ ਜਿਉ ਜਿਉ ਸਚੇ ਭਾਵੈ ਤਿਉ ਤਿਉ ਦੇਇ ਗਿਰਾਹੁ।੧।*[60]

ਤਬਿ ਮਰਦਾਨਾ ਪੈਰੀ ਪਇਆ। **ਬੋਲਹੁ ਵਾਹੁਗੁਰੂ**।

### ਸਾਖੀ ੨੬ [61]

### (ਵਸਦਾ ਰਹੇ)

ਉਥਹੁ ਰਵਦੇ ਰਹੇ। ਜਾਇ ਇਕਤੁ ਗਾਉ ਵਿਚਿ ਬੈਠੇ। ਤਬਿ ਉਸੁ ਗਾਉ ਵਿਚਿ ਕੋਈ ਬੈਠਨਿ ਦੇਵੈ ਨਾਹੀ, ਲਗੇ ਮਸਕਰੀਆ ਕਰਣਿ। ਤਬਿ ਗੁਰੂ ਬਾਬੇ ਸਲੋਕੁ ਕਹਿਆ—

*ਚੁਪ ਕਰਾ ਤਾ ਆਖੀਐ ਇਤੁ ਘਟਿ ਨਾਹੀ ਮਤਿ।*
*ਜਾ ਬੋਲਾ ਤਾ ਆਖੀਐ ਕੜ ਕੜ ਕਰੈ ਬਹੁਤੁ।*
*ਜਾ ਬੈਠਾ ਤਾ ਆਖੀਐ ਬੈਠਾ ਸਥਰੁ ਘਤਿ।*
*ਉਠਿ ਚਾਲਾ ਤਾ ਆਖੀਐ ਛਾਰ ਗਇਆ ਸਿਰਿ ਘਤੁ।*
**ਜੇ ਕਰਿ ਨਿਵਾ ਤਾ ਆਖੀਐ ਡਰਦਾ ਕਰੇ ਭਗਤੁ।**
*ਕਾਈ ਗਲੀ ਨ ਮੋਹਣੀ ਜਿਤੁ ਬਹਿ ਕਟਾ ਝਤਿ।*
*ਇਥੈ ਉਥੈ ਨਾਨਕਾ ਸਤਿਗੁਰ ਰਖੈ ਪਤਿ।੧।* [62]

ਤਬਿ ਉਥੈ ਕਾਈ ਘੜੀ ਨ ਰਹੇ। ਤਬਿ ਮਰਦਾਨੈ ਆਖਿਆ ਜੀ ਇਨਾ ਦੇ ਬਾਬਿ ਕਿਆ ਹੁਕਮੁ ਹੋਆ। ਤਬਿ ਬਾਬੇ ਆਖਿਆ—ਮਰਦਾਨਿਆ, ਏਹੁ ਸਹਰੁ ਵਸਦਾ ਰਹੈ।

### ਸਾਖੀ ੨੭

### (ਉਜੜ ਜਾਵੇ)

[63]ਤਬ ਅਗਲੈ ਸਹਰਿ ਗਏ। ਤਬਿ ਉਨਾ ਲੋਕਾ ਬਹੁਤ ਸੇਵਾ ਕੀਤੀ। ਉਥੈ ਰਾਤਿ ਰਹੇ, ਭਲਕੇ ਉਠਿ ਚਲੇ। ਤਾ ਗੁਰੂ ਬੋਲਿਆ—ਏਹੁ ਸਹਰੁ ਉਜਾੜਿ ਹੋਵੈਗਾ, ਅਠੂ ਵਾਟ ਹੋਵੈ। ਤਬਿ ਮਰਦਾਨੈ ਆਖਿਆ— ਜੀ, ਤੇਰੈ ਦਰਿ ਭਲਾ ਨਿਆਉ ਡਿਠਾ। ਜਿਥੈ ਬੈਠਣੇ ਨਾ ਮਿਲੈ ਸੋ ਵਸਾਇਆ, ਅਤੇ ਜਿਨਾ ਸੇਵਾ ਬੰਦਗੀ ਕੀਤੀ ਸੋ ਸਹਰੁ ਉਜਾੜਿਆ। ਤਬਿ ਗੁਰੂ ਬਾਬੇ* ਆਖਿਆ—ਮਰਦਾਨਿਆ, ਉਹੁ ਸਹਰਿ ਕਾ ਆਦਮੀ ਅਵਰੁ ਸਹਰਿ ਜਾਵੈਗਾ ਤਾ ਹੋਰੁ ਭੀ ਵਿਗੜਿਨਿਗੇ। ਅਤੇ ਇਸੁ ਸਹਰੁ ਕਾ ਆਦਮੀ ਹੋਰਤੁ ਸਹਰਿ ਜਾਵੈਗਾ ਤਾ ਉਨਾ ਦੀ ਗਤਿ ਕਰੈਗਾ[63] ਅਤੇ ਸੁਮਤਿ ਦੇਵੈਗਾ। ਤਬਿ ਮਰਦਾਨੇ ਆਖਿਆ— ਜੀ, ਤਉ ਭਾਵੈ ਤਾ[ਾ] ਤਿਸੁ ਦੀ ਭੀ[ਾ] ਗਤਿ ਕਰਹਿਗਾ। ਤਬਿ ਬਾਬੇ ਸਬਦੁ ਕੀਤਾ ਰਾਗੁ ਮਲਾਰ ਵਿਚਿ, **ਮਹਲਾ ੧**—

*ਖਾਣਾ ਪੀਣਾ ਹਸਣਾ ਸਉਣਾ ਵਿਸਰਿ ਗਇਆ ਹੈ ਮਰਣਾ।*
*ਖਸਮ ਵਿਸਾਰਿ ਖੁਆਰੀ ਕੀਨੀ ਧ੍ਰਿਗੁ ਜੀਵਣੁ ਨਹੀ ਰਹਣਾ।੧।*
*ਪ੍ਰਾਣੀ ਏਕੋ ਨਾਮੁ ਧਿਆਵਹੁ।*
*ਅਪਨੀ ਪਤਿ ਸੇਤੀ ਘਰਿ ਜਾਵਹੁ।੧ ਰਹਾਉ।*
*ਤੁਧ ਨੋ ਸੇਵਹਿ ਤੁਝੁ ਕਿਆ ਦੇਵਹਿ ਮਾਂਗਹਿ ਲੇਵਹਿ ਰਹਹਿ ਨਹੀ।*
*ਤੂ ਦਾਤਾ ਜੀਆ ਸਭਨਾ ਕਾ ਜੀਆ ਅੰਦਰਿ ਜੀਉ ਤੁਹੀ।੨।*
*ਗੁਰਮੁਖਿ ਧਿਆਵਹਿ ਸਿ ਅੰਮ੍ਰਿਤੁ ਪਾਵਹਿ ਸੇਈ ਸੂਚੇ ਹੋਹੀ।*
*ਅਹਿਨਿਸਿ ਨਾਮੁ ਜਪਹੁ ਰੇ ਪ੍ਰਾਣ ਮੈਲੇ ਹਛੇ ਹੋਹੀ।੩।*

*ਜੇਹੀ ਰੁਤਿ ਕਾਇਆ ਸੁਖੁ ਤੇਹਾ ਤੇਹੋ ਜੇਹੀ ਦੇਹੀ।*
*ਨਾਨਕ ਰੁਤਿ ਸੁਹਾਵੀ ਸਾਈ ਬਿਨੁ ਨਾਵੈ ਰੁਤਿ ਕੇਹੀ ।੪ ।੧ ।*[64]

## ਸਾਖੀ ੨੯

### (ਆਸਾ ਦੇਸ, ਸ਼ੇਖ ਫ਼ਰੀਦ ਨਾਲ ਗੋਸ਼ਟ)

ਤਬਿ ਫੇਰਿ ਆਸਾ ਦੇਸ ਕਉ ਆਇਆ। ਅਗੇ ਸੇਖੁ ਫਰੀਦੁ ਥਾ ਜੰਗਲਿ ਵਿਚਿ ਬੈਠਾ[0]। ਤਬਿ ਉਥੈ ਬਾਬਾ ਭੀ ਆਇਆ। ਤਬ ਸੇਖੁ ਫਰੀਦੁ ਬੋਲਿਆ—ਅਲਹ ਅਲਹ ਦਰਵੇਸ। ਤਬਿ ਗੁਰੂ ਜੀ ਜਬਾਬੁ ਦਿਤਾ, **ਅਵਾਜੁ—ਅਲਹ ਫਰੀਦ ਜੁਹਦੀ, ਹਮੇਸ** ਆਉ ਸੇਖੁ ਫਰੀਦੁ ਜੁਹਦੀ, ਅਲਹ ਅਲਹ। ਤਬਿ ਦਸਤਪੰਜਾ ਲੇ ਕਰਿ ਬਹਿ ਗਇਆ। ਤਬਿ ਸੇਖੁ ਫਰੀਦੁ ਬਾਬੇ ਦਾ ਰੂਪ ਦੇਖਿ ਕਰਿ ਬੋਲਿਆ, ਗੋਸਟਿ ਕੀਤੀਆਸੁ। ਸੇਖਿ ਫਰੀਦਿ ਬਾਬੇ ਨੂੰ ਪੁਛਿਆ, ਆਖਿਓਸੁ[65]—

*ਅਕੈ ਤ ਲੋੜੁ ਮੁਕਦਮੀ ਅਕੈ ਤ ਅਲਹ ਲੋੜੁ।*
*ਦੂਹੁ ਬੇੜੀ ਨ ਲਤ ਧਰੁ ਵੰਞਹੁ ਵਖਰੁ ਬੋੜੁ।*[66]

*ਤਬ ਗੁਰੂ** ਜਬਾਬੁ ਦਿਤਾ, ਸਲੋਕੁ—*

*ਦੁਹੀ ਬੇੜੀ ਲਤ ਧਰੁ ਦੁਹੀ ਵਖਰੁ ਚਾੜਿ।*
*ਕੋਈ ਬੇੜੀ ਡੁਬਸੀ ਕੋਈ ਲੰਘੇ ਪਾਰਿ।*
*ਨ ਪਾਣੀ ਨ ਬੇੜੀਆ ਨ ਡੁਬੈ ਨ ਜਾਇ।*
*ਨਾਨਕ ਵਖਰੁ ਸਚੁ ਧਨੁ ਸਹਜੇ ਰਹਿਆ ਸਮਾਇ।੧ ।*[67]

*ਤਬਿ ਸੇਖਿ ਫਰੀਦਿ ਕਹਿਆ, ਸਲੋਕੁ—*

*ਫਰੀਦਾ ਚੂੜੇਲੀ ਸਿਉ ਰਤਿਆ ਦੁਨੀਆ ਕੂੜਾ ਭੇਤੁ।*
*ਨਾਨਕ ਅਖੀ ਦੇਖਿਦਿਆ ਉਜੜਿ ਵੰਞੈ ਖੇਤੁ।੧ ।*[66]

*ਤਬਿ ਗੁਰੂ ਬਾਬੈ[0] ਜਬਾਬੁ ਦਿਤਾ, ਸਲੋਕੁ—*

*ਫਰੀਦਾ ਧੁਰਹੁ ਧੁਰਾਹੁ ਹੋਦ ਆਇਆ ਚੂੜੇਲੀ ਸਿਉ ਹੇਤੁ।*
*ਨਾਨਕ ਖੇਤੁ ਨ ਉਜੜੈ ਜੇ ਰਾਖਾ ਹੋਇ ਸੁਚੇਤੁ।*[67]

*ਤਬਿ ਸੇਖੁ ਫਰੀਦ ਬੋਲਿਆ, ਸਲੋਕੁ—*

*ਫਰੀਦਾ ਤਨੁ ਰਹਿਆ ਮਨੁ ਫਟਿਆ ਤਾਗਤਿ ਰਹੀ ਨ ਕਾਇ।*
*ਉਠੀ ਪਿਰੀ ਤਬੀਬੁ ਥੀਉ ਕਾਰੀ ਦਾਰੂ ਲਾਇ।੧ ।*[68]

ਤਬਿ ਗੁਰੂ ਬਾਬੈ ਜਬਾਬੁ ਦਿਤਾ, ਸਲੋਕੁ[68]—

*ਸਜਣੁ ਸਚੁ ਪਰਖਿ ਮੁਖਿ ਅਲਾਵਣੁ ਥੋਥਰਾ।*
*ਮੰਨ ਮਝਾਹੂ ਲਖਿ ਤੁਧਹੁ ਦੂਰਿ ਨ ਸੁ ਪਿਰੀ।੩।*

ਤਬਿ ਸੇਖ ਫਰੀਦੁ ਬੋਲਿਆ, ਸਬਦੁ ਰਾਗੁ ਸੂਹੀ ਵਿਚਿ—

*ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ।*
*ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ।੧ ।*

*ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ ।੧ ਰਹਾਉ ।*
*ਇਕ ਆਪੀਨੈ ਪਤਲੀ ਸਹ ਕੇਰੇ ਬੋਲਾ ।*
*ਦੁਧਾ ਥਣੀ ਨ ਆਵਈ ਫਿਰਿ ਹੋਇ ਨ ਮੇਲਾ ।੨ ।*
*ਕਹੈ ਫਰੀਦੁ ਸਹੇਲੀਹੋ ਸਹੁ ਅਲਾਏਸੀ ।*
*ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ ।੩ ।੨ ।*[69]

ਤਬਿ ਗੁਰੂ ਜਬਾਬੁ ਦਿਤਾ, ਸਬਦੁ ਕੀਤਾ ਰਾਗੁ ਸੂਹੀ ਵਿਚਿ **ਮ. ੧**—

*ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ ।*
*ਨਾ ਸਰਵਰੁ ਨਾ ਊਛਲੈ ਐਸਾ ਪੰਥੁ ਸੁਹੇਲਾ ।੧ ।*
*ਤੇਰਾ ਏਕੋ ਨਾਮੁ ਮੰਜੀਠੜਾ ਰਤਾ ਮੇਰਾ ਚੋਲਾ ।*
*ਸਦ ਰੰਗੁ ਢੋਲਾ ।੧ ਰਹਾਉ ।*
*ਸਾਜਨ ਚਲੇ ਪਿਆਰਿਆ ਕਿਉ ਮੇਲਾ ਹੋਈ ।*
*ਜੇ ਗੁਣ ਹੋਵਹਿ ਗੰਠੜੀਐ ਮੇਲੇਗਾ ਸੋਈ ।੨ ।*
*ਮਿਲਿਆ ਹੋਇ ਨ ਵੀਛੁੜੈ ਜੇ ਮਿਲਿਆ ਹੋਈ ।*
*ਆਵਾਗਉਣ ਨਿਵਾਰਿਆ ਹੈ ਸਾਚਾ ਸੋਈ ।੩ ।*
*ਹਉਮੈ ਮਾਰਿ ਨਿਵਾਰੀਆ ਸੀਤਾ ਹੈ ਚੋਲਾ ।*
*ਗੁਰਬਚਨੀ ਫਲੁ ਪਾਇਆ ਸਹੁ ਕੇ ਅੰਮ੍ਰਿਤ ਬੋਲਾ ।੪ ।*
*ਨਾਨਕੁ ਕਹੈ ਸਹੇਲੀਹੋ ਸਹੁ ਖਰਾ ਪਿਆਰਾ ।*
*ਹਮ ਸਹ ਕੇਰੀਆ ਦਾਸੀਆ ਸਾਚਾ ਖਸਮੁ ਹਮਾਰਾ ।੫ ।੨ ।੪ ।*[70]

ਤਬ ਸੇਖੁ ਫਰੀਦੁ ਬੋਲਿਆ ਸਬਦੁ ਰਾਗੁ ਆਸਾ ਵਿਚਿ—

*ਦਿਲਹੁ ਮੁਹਬਤਿ ਜਿਨ੍ਹ ਸੇਈ ਸਚਿਆ ।*
*ਜਿਨ੍ਹ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ।੧ ।*
*ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ ।*
*ਵਿਸਰਿਆ ਜਿਨ੍ਹ ਨਾਮੁ ਤੇ ਭੁਇ ਭਾਰ ਥੀਏ ।੧ ਰਹਾਉ ।*
*ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ ।*
*ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ।੨ ।*
*ਪਰਵਦਗਾਰੁ ਅਪਾਰ ਅਗਮ ਬੇਅੰਤੁ ਤੂ ।*
*ਜਿਨਾ ਪਛਾਤਾ ਸਚੁ ਚੁੰਮਾ ਪੈਰ ਮੂੰ ।੩ ।*
*ਤੇਰੀ ਪਨਹ ਖੁਦਾਇ ਤੂ ਬਖਸੰਦਗੀ ।*
*ਸੇਖ ਫਰੀਦੈ ਖੈਰੁ ਦੀਜੈ ਬੰਦਗੀ ।੪ ।੧ ।*[71]

ਤਬਿ ਬਾਬਾ ਬੋਲਿਆ ਸਬਦੁ ਰਾਗ ਸੂਹੀ ਵਿਚਿ **ਮ. ੧**—

*ਜਾ ਤੂ ਤਾ ਮੈ ਸਭੁ ਕੋ ਤੂ ਸਾਹਿਬੁ ਮੇਰੀ ਰਾਸਿ ਜੀਉ ।*
*ਤੁਧੁ ਅੰਤਰਿ ਹਉ ਸੁਖਿ ਵਸਾ ਤੂੰ ਅੰਤਰਿ ਸਾਬਾਸਿ ਜੀਉ ।*

*ਭਾਣੈ ਤਖਤ ਵਡਾਈਆ ਭਾਣੈ ਭੀਖ ਉਦਾਸਿ ਜੀਉ।*
*ਭਾਣੈ ਥਲ ਸਿਰਿ ਸਰੁ ਵਹੈ ਕਮਲ ਫੁਲੈ ਆਕਾਸਿ ਜੀਉ।*
*ਭਾਣੈ ਭਵਜਲੁ ਲੰਘੀਐ ਮੰਝਿ ਭਰੀਆਸਿ ਜੀਉ।*
*ਭਾਣੈ ਸੋ ਸਹੁ ਰੰਗੁਲਾ ਸਿਫਤਿ ਰਤਾ ਗੁਣਤਾਸਿ ਜੀਉ।*
*ਭਾਣੈ ਸਹੁ ਭੀਹਾਵਲਾ ਹਉ ਆਵਣਿ ਜਾਣਿ ਮੁਈਆਸਿ ਜੀਉ।*
*ਤੂ ਸਹੁ ਅਗਮ ਅਤੋਲਵਾ ਹਉ ਕਹਿ ਕਹਿ ਢਹਿ ਪਈਆਸ ਜੀਉ।*
*ਕਿਆ ਮਾਗਉ ਕਿਆ ਕਹਿ ਸੁਣੀ ਮੈ ਦਰਸਨ ਭੂਖ ਪਿਆਸਿ ਜੀਉ।*
*ਗੁਰਸਬਦੀ ਸਹੁ ਪਾਇਆ ਸਚੁ ਨਾਨਕ ਕੀ ਅਰਦਾਸਿ ਜੀਉ ।੨।*[72]

ਤਬਿ ਬਾਬਾ ਅਤੇ ਸੇਖ ਫਰੀਦੁ ਦੋਇ ਏਕ ਰਾਤਿ ਇਕਠੇ ਰਹੇ ਜੰਗਲ ਵਿਚਿ। ਤਬ ਇਕ ਬੰਦਾ ਖੁਦਾਇ ਕਾ ਆਇ ਨਿਕਲਿਆ। ਉਹੁ[1] ਦੇਖਿ ਕਰਿ ਘਰਿ ਉਠਿ ਗਇਆ। ਤਬਿ ਇਕੁ ਤਬਲਬਾਜੁ ਦੁਧ ਕਾ ਭਰਿ ਕੈ[73] ਲੈ ਆਇਆ। **ਵਿਚਿ ਚਾਰ ਮੁਹਰਾ ਪਾਇ ਕਰਿ ਪਿਛਲੀ ਰਾਤਿ ਨੂ ਲੈ ਆਇਆ।** ਤਬਿ ਸੇਖੁ ਫਰੀਦੁ ਆਪਣਾ ਬਖਰਾ ਪਾਇ ਲਇਆ ਅਤੇ ਗੁਰੂ ਦਾ ਬਖਰਾ ਰਖਿ ਛਡਿਉਸੁ। ਤਬਿ ਸੇਖ ਫਰੀਦੁ ਬੋਲਿਆ, ਸਲੋਕੁ—

*ਪਹਿਲੈ ਪਹਿਰੈ ਫੁਲੜਾ ਫਲੁ ਭੀ ਪਛਾ ਰਾਤਿ।*
*ਜੋ ਜਾਗੰਨ੍ਹਿ ਲਹੰਨਿ ਸੇ ਸਾਈ ਕੰਨੋ ਦਾਤਿ ।੧੧੨।*[a]

*ਤਬਿ ਬਾਬੈ ਜਬਾਬੁ ਦਿਤਾ*, ਸਲੋਕੁ—

*ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ।*
*ਇਕ ਜਾਗੰਦੇ ਨਾ ਲਹਨਿ੍ ਇਕਨ੍ਹਾ ਸੁਤਿਆ ਦੇਇ ਉਠਾਲਿ ।੧੧੩।*[a]

ਤਬਿ ਬਾਬਾ ਬੋਲਿਆ—ਸੇਖੁ ਫਰੀਦੁ, ਇਸੁ ਦੁਧ ਵਿਚਿ ਹਥੁ ਫੇਰਿ ਕਰਿ ਦੇਖੁ **ਕਿਆ ਹੈ।** ਜਾ **ਸੇਖੁ ਫਰੀਦੁ** ਦੇਖੈ ਤਾ ਮੁਹਰਾ ਚਾਰਿ ਅਸਨਿ। ਤਬਿ ਉਹੁ ਤਬਲਬਾਜੁ ਛੋਡਿ ਕਰਿ ਚਲਦਾ ਰਹਿਆ। ਤਬਿ ਗੁਰੂ ਬੋਲਿਆ ਸਬਦੁ। ਰਾਗੁ ਤੁਖਾਰੀ ਛੰਤੁ **ਮਹਲਾ੧**—

*ਪਹਿਲੈ ਪਹਰੈ ਨੈਣ ਸਲੋਨੜੀਏ ਰੈਣਿ ਅੰਧਿਆਰੀ ਰਾਮ।*
*ਵਖਰੁ ਰਾਖੁ ਮੁਈਏ ਆਵੈ ਵਾਰੀ ਰਾਮ।*
*ਵਾਰੀ ਆਵੈ ਕਵਣੁ ਜਗਾਵੈ ਸੂਤੀ ਜਮ ਰਸੁ ਚੂਸਏ।*
*ਰੈਣਿ ਅੰਧੇਰੀ ਕਿਆ ਪਤਿ ਤੇਰੀ ਚੋਰੁ ਪੜੈ ਘਰੁ ਮੂਸਏ।*
*ਰਾਖਣਹਾਰਾ ਅਗਮ ਅਪਾਰਾ ਸੁਣਿ ਬੇਨੰਤੀ ਮੇਰੀਆ।*
*ਨਾਨਕ ਮੂਰਖੁ ਕਬਹਿ ਨ ਚੇਤੈ*
*ਕਿਆ ਸੂਝੈ ਰੈਣਿ ਅੰਧੇਰੀਆ ।੧।*
*ਦੂਜਾ ਪਹਰੁ ਭਇਆ ਜਾਗੁ ਅਚੇਤੀ ਰਾਮ।*
*ਵਖਰੁ ਰਾਖੁ ਮੁਈਏ ਖਾਜੈ ਖੇਤੀ ਰਾਮ।*
*ਰਾਖਹੁ ਖੇਤੀ ਹਰਿ ਗੁਰ ਹੇਤੀ ਜਾਗਤ ਚੋਰੁ ਨ ਲਾਗੈ।*

ਜਮ ਮਗਿ ਨ ਜਾਵਹੁ ਨਾ ਦੁਖੁ ਪਾਵਹੁ ਜਮ ਕਾ ਡਰੁ ਭਉ ਭਾਗੀ।
ਰਵਿ ਸਸਿ ਦੀਪਕ ਗੁਰਮਤਿ ਦੁਆਰੈ ਮਨਿ ਸਾਚਾ ਮੁਖਿ ਧਿਆਵਏ।
ਨਾਨਕ ਮੂਰਖੁ ਅਜਹੁ ਨ ਚੇਤੈ ਕਿਵ ਦੂਜੇ ਸੁਖੁ ਪਾਵਏ ।੨।
ਤੀਜਾ ਪਹਰੁ ਭਇਆ ਨੀਦ ਵਿਆਪੀ ਰਾਮ।
ਮਾਇਆ ਸੁਤ ਦਾਰਾ ਦੂਖਿ ਸੰਤਾਪੀ ਰਾਮ।
ਮਾਇਆ ਸੁਤ ਦਾਰਾ ਜਗਤ ਪਿਆਰਾ ਚੋਗ ਚੁਗੈ ਨਿਤ ਫਾਸੈ।
ਨਾਮੁ ਧਿਆਵੈ ਤਾ ਸੁਖੁ ਪਾਵੈ ਗੁਰਮਤਿ ਕਾਲੁ ਨ ਗ੍ਰਾਸੈ।
ਜੰਮਣੁ ਮਰਣੁ ਕਾਲੁ ਨਹੀ ਛੋਡੈ ਵਿਣੁ ਨਾਵੈ ਸੰਤਾਪੀ।
ਨਾਨਕੁ ਤੀਜੈ ਤ੍ਰਿਬਿਧਿ ਲੋਕਾ ਮਾਇਆ ਮੋਹਿ ਵਿਆਪੀ ।੩।
ਚਉਥਾ ਪਹਰੁ ਭਇਆ ਦਉਤੁ ਬਿਹਾਗੀ ਰਾਮ।
ਤਿਨ ਘਰੁ ਰਾਖਿਅੜਾ ਜੋ ਅਨਦਿਨੁ ਜਾਗੀ ਰਾਮ।
ਗੁਰ ਪੂਛਿ ਜਾਗੇ ਨਾਮਿ ਲਾਗੇ ਤਿਨਾ ਰੈਣਿ ਸੁਹੇਲੀਆ।
ਗੁਰ ਸਬਦੁ ਕਮਾਵਹਿ ਜਨਮਿ ਨ ਆਵਹਿ ਤਿਨਾ ਹਰਿ ਪ੍ਰਭੁ ਬੇਲੀਆ।
ਕਰ ਕੰਪਿ ਚਰਣ ਸਰੀਰੁ ਕੰਪੈ ਨੈਣ ਅੰਧੁਲੇ ਤਨੁ ਭਸਮਸੇ।
ਨਾਨਕ ਦੁਖੀਆ ਜੁਗ ਚਾਰੇ ਬਿਨੁ ਨਾਮ ਹਰਿ ਕੇ ਮਨਿ ਵਸੇ ।੪।
ਖੂਲੀ ਗੰਠਿ ਉਠੋ ਲਿਖਿਆ ਆਇਆ ਰਾਮ।
ਰਸ ਕਸ ਸੁਖੁ ਠਾਕੇ ਬੰਧਿ ਚਲਾਇਆ ਰਾਮ।
ਬੰਧਿ ਚਲਾਇਆ ਜਾ ਪ੍ਰਭੁ ਭਾਇਆ ਨਾ ਦੀਸੈ ਨ ਸੁਣੀਐ।
ਆਪਣ ਵਾਰੀ ਸਭਸੈ ਆਵੈ ਪਕੀ ਖੇਤੀ ਲੁਣੀਐ।
ਘੜੀ ਚਸੇ ਕਾ ਲੇਖਾ ਲੀਜੈ ਬੁਰਾ ਭਲਾ ਸਹੁ ਜੀਆ।
ਨਾਨਕ ਸੁਰਿ ਨਰ ਸਬਦਿ ਮਿਲਾਏ ਤਿਨਿ ਪ੍ਰਭਿ ਕਾਰਣੁ ਕੀਆ ।੫।੨।[5]

ਤਬਿ ਬਾਬਾ ਅਤੈ ਸੇਖੁ ਫਰੀਦੁ ਉਥਹੁ ਰਵੇ। ਜਬ ਉਹੁ ਆਇ ਕੌ° ਦੇਖੈ ਤਾ ਤਬਲਬਾਜੁ ਪਇਆ ਹੈ *ਜਬ ਚੁਕੇ ਤਬ ਸੁਇਨੇ ਕਾ ਪਇਆ ਹੈ* ਅਤੈ ਮੁਹਰਾ ਨਾਲਿ ਭਰਿਆ ਹੋਆ° ਹੈ। ਤਬ ਉਹੁ ਲਗਾ ਪਛੋਤਾਵਣਿ, ਆਖਿਓਸੁ— ਉਹ ਦੁਨੀਆਦਾਰਿ ਫਕੀਰ ਥੇ। ਜੋ ਦਿਲੈ ਤੇ ਆਵਤਾ ਤਾ ਦੀਨੁ ਪਾਵਤਾ। ਦੁਨੀਆ ਲੈ ਆਇਆ ਤਾ ਦੁਨੀਆ ਮਿਲੀ। ਤਬ ਉਹੁ ਤਬਲਬਾਜੁ ਲੈ ਕਰਿ ਘਰਿ ਗਇਆ।

ਤਬਿ ਉਥਹੁ° ਗੁਰੂ ਬਾਬਾ° ਅਤੈ ਸੇਖੁ ਫਰੀਦੁ ਆਸਾ ਦੇਸਿ ਆਏ। ਤਬਿ ਆਸਾ ਦੇਸ ਕਾ ਰਾਜਾ ਸਮੁੰਦਰੁ ਥਾ। ਸੋ ਉਸ ਕਾ ਕਾਲੁ ਹੋਆ ਥਾ। ਤਬਿ ਉਸ ਕੀ ਖੋਪਰੀ ਜਲੈ ਨਾਹੀ, ਅਨੇਕ ਜਤਨ ਕਰਿ ਰਹੇ। ਤਬ ਜੋਤਕੀ ਪੁਛੇ। ਤਾ° ਜੋਤਕੀਆ ਆਖਿਆ— ਇਨਿ ਏਕ ਵਾਰਿ ਮਿਥਿਆ ਕਹਿਆ ਹੈ, ਤਿਸ ਤੇ ਇਸ ਦਾ ਜੀਉ ਕਸਟ ਵਿਚਿ ਪਇਆ ਹੈ। ਤਬਿ ਆਸਾ ਦੇਸ ਦਾ ਲੋਕੁ ਸਤਿਵਾਦੀ ਥਾ। ਦਿਨੁ ਕਉ ਬੀਜਦਾ ਹੈ, ਰਾਤਿ ਕਉ **ਲਹੁੜੇ ਦਿਨੁ ਕਉ** ਲੁਣਦਾ ਹੈ। ਤਬਿ ਆਸਾ ਦੇਸ ਕੇ ਲੋਕੁ ਲਗੇ ਹਾਇ ਹਾਇ

ਕਰਨਿ। ਤਾ ਜੋਤਕੀਆ ਆਖਿਆ— ਜੋ ਇਸ ਕੀ ਮੁਕਤਿ ਤਬਿ ਹੋਵੈ ਜੋ ਸਾਧੂ ਕੇ ਚਰਨ ਲਗਨਿ। ਅਤੈ ਤਬਿ ਆਸਾ ਦੇਸ ਕੇ ਰਾਹ ਬੰਧੇ ਕਰਿ** ਏਕੁ ਦਰਵਾਜਾ ਰਖਿਆ ਥਾ**। ਜੋ ਕੋਈ ਫਕੀਰੁ ਆਵੈ ਤਾ ਉਤੈ[76] ਦਰਵਾਜੇ ਕਢੀਐ।

ਤਬਿ ਬਾਬਾ ਅਤੈ ਸੇਖੁ ਫਰੀਦੁ ਜਾਇ ਨਿਕਲੇ। ਜਬ ਨੇੜੈ ਗਏ ਤਬ ਗੁਰੂ ਕਹਿਆ— ਸੇਖੁ ਫਰੀਦੂ ਪੈਰੁ ਧਰਿ। ਤਬਿ ਸੇਖਿ ਫਰੀਦਿ ਕਹਿਆ— ਜੀ, ਮੇਰੀ ਕਿਆ ਮਜਾਲ ਹੈ ਜੋ ਮੈ ਅਗੇ ਪੈਰੁ ਧਰਾ। ਤਦ ਬਾਬੇ ਪੈਰੁ ਧਰਿਆ ਤਾ ਖੋਪਰੀ ਫੁਟਿ ਗਈ। ਉਸੁ ਜੀਅ ਕੀ ਮੁਕਤਿ ਹੋਈ। *ਤਬਿ ਸਾਰਾ ਆਸਾ ਦੇਸੁ ਆਇ ਪੈਰੀ ਪਇਆ*। ਤਬਿ ਬਾਬਾ ਬੋਲਿਆ ਸਬਦੁ, ਰਾਗੁ ਮਾਰੂ ਵਿਚਿ **ਮ. ੧**—

*ਮਿਲਿ ਮਾਤ ਪਿਤਾ ਪਿੰਡੁ ਕਮਾਇਆ। ਤਿਨਿ ਕਰਤੈ ਲੇਖੁ ਲਿਖਾਇਆ।*
*ਲਿਖੁ ਦਾਤਿ ਜੋਤਿ ਵਡਿਆਈ। ਮਿਲਿ ਮਾਇਆ ਸੁਰਤਿ ਗਵਾਈ।੧।*
*ਮੂਰਖ ਮਨ ਕਾਹੇ ਕਰਸਹਿ ਮਾਣਾ।*
*ਉਠਿ ਚਲਣਾ ਖਸਮੈ ਭਾਣਾ।੧ ਰਹਾਉ।*
*ਤਜਿ ਸਾਦ ਸਹਜ ਸੁਖੁ ਹੋਈ। ਘਰ ਛਡਣੇ ਰਹੈ ਨ ਕੋਈ।*
*ਕਿਛੁ ਖਾਜੈ ਕਿਛੁ ਧਰਿ ਜਾਈਐ। ਜੇ ਬਾਹੁੜਿ ਦੁਨੀਆ ਆਈਐ।੨।*
*ਸਜੁ ਕਾਇਆ ਪਟੁ ਹਢਾਏ। ਫੁਰਮਾਇਸਿ ਬਹੁਤੁ ਚਲਾਏ।*
*ਕਰਿ ਸੇਜ ਸੁਖਾਲੀ ਸੋਵੈ। ਹਥੀ ਪਉਦੀ ਕਾਹੇ ਰੋਵੈ।੩।*
*ਘਰੁ ਘੁੰਮਣਵਾਣੀ ਭਾਈ। ਪਾਪ ਪਥਰ ਤਰਣੁ ਨ ਜਾਈ।*
*ਭਉ ਬੇੜਾ ਜੀਉ ਚੜਾਊ। ਕਹੁ ਨਾਨਕ ਦੇਵੈ ਕਾਹੂ।੪।੨।*[77]

ਤਬਿ ਰੋਟੀਆ ਲੈ ਲੈ ਆਵਨਿ। ਜੋ ਸੇਖੁ ਫਰੀਦੁ ਕਉ ਦੇਵਨਿ, ਤਿਸੁ ਕਉ ਆਖੈ— ਮੈ ਖਾਧੀ ਹੈ ਅਤੈ ਪਲੈ ਭੀ ਬੰਧੀ ਹੈ। ਤਬਿ ਆਸਾ ਦੇਸ ਕਿਆ ਲੋਕਾ ਆਖਿਆ — ਹੇ ਬੰਦੇ ਖੁਦਾਇ ਕੇ ਤੂ ਕੋਈ ਉਸੀ ਮੁਲਖ ਕਾ ਕੂੜਿਆਰੁ ਹੈ, ਜਿਸੁ ਮੁਲਖਿ ਫਰੀਦੁ ਰਹਦਾ ਹੈ। ਜੋ ਰੋਟੀ ਕਾਠ ਕੀ *ਹੈਸੁ। ਜੋ ਕੋਈ ਰੋਟੀ ਦੇਦਾ ਹੈਸੁ ਤਾ ਆਖਦਾ ਹੈ ਜੋ ਮੈ ਖਾਧੀ ਹੈ ਅਤੈ ਪਲੈ ਭੀ ਬੰਧੀ ਹੈ। ਤਬ ਸੇਖਿ ਫਰੀਦ ਰੋਟੀ ਕਾਠ ਕੀ* ਸੁਟਿ ਪਾਈ। ਆਖਿਉਸੁ— ਇਕ ਵਾਰੀ ਕੂੜ ਆਖੇ ਦਾ ਸਦਕਾ ਰਾਜੈ ਇਤਨੀ ਸਜਾਇ ਪਾਈ ਅਤੈ ਮੇਰਾ ਕਿਆ ਹਾਲੁ ਹੋਵੈਗਾ। ਤਬ ਬਾਬੇ ਦੀ ਖੁਸੀ ਹੋਈ। ਸੇਖੁ ਫਰੀਦੁ ਵਿਦਿਆ ਕੀਤਾ। ਤਬਿ[78] ਬਾਬਾ ਬੋਲਿਆ— ਸੇਖੁ ਫਰੀਦੁ, ਤੁਸਾ ਵਿਚਿ ਖੁਦਾਇ ਸਹੀ ਹੈ। ਪਰੁ ਤੂ ਪੀਰੁ ਕਰੁ। **ਤਬਿ ਸੇਖੁ ਫਰੀਦੁ ਆਖਿਆ— ਚੰਗਾ ਹੋਵੈ ਜੀ। ਤਬਿ ਸੇਖੁ ਫਰੀਦੁ ਵਿਦਾ ਹੋਆ। ਗਲਿ ਵਿਚਿ ਲਗਿ** ਮਿਲੇ। ਤਬੁ ਗੁਰੂ ਬੋਲਿਆ ਸਬਦੁ। ਰਾਗੁ** ਸ੍ਰੀ ਰਾਗ ਵਿਚਿ **ਮਹਲਾ ੧**—

*ਆਵਹੁ ਭੈਣੇ ਗਲਿ ਮਿਲਹ ਅੰਕਿ ਸਹੇਲੜੀਆਹ।*
*ਮਿਲਿ ਕੈ ਕਰਹ ਕਹਾਣੀਆ ਸੰਮ੍ਰਥ ਕੰਤ ਕੀਆਹ।*
*ਸਾਚੇ ਸਾਹਿਬ ਸਭਿ ਗੁਣ ਅਉਗਣ ਸਭਿ ਅਸਾਹ।੧।*

*ਕਰਤਾ ਸਭੁ ਕੋ ਤੇਰੈ ਜੋਰਿ।*
*ਏਕੁ ਸਬਦੁ ਬੀਚਾਰੀਐ ਜਾ ਤੂੰ ਤਾ ਕਿਆ ਹੋਰਿ ।੧ ਰਹਾਉ।*
*ਜਾਇ ਪੁਛਹੁ ਸੋਹਾਗਣੀ ਤੁਸ ਰਾਵਿਆ ਕਿਨੀ ਗੁਣੀ।*
*ਸਹਜਿ ਸੰਤੋਖਿ ਸੀਗਾਰੀਆ ਮਿਠਾ ਬੋਲਣੀ।*
*ਪਿਰੁ ਰੀਸਾਲੁ ਤਾ ਮਿਲੈ ਜਾ ਗੁਰ ਕਾ ਸਬਦੁ ਸੁਣੀ ।੨।*
*ਕੇਤੀਆ ਤੇਰੀਆ ਕੁਦਰਤੀ ਕੇਵਡ ਤੇਰੀ ਦਾਤਿ।*
*ਕੇਤੇ ਤੇਰੇ ਜੀਅ ਜੰਤ ਸਿਫਤਿ ਕਰਹਿ ਦਿਨੁ ਰਾਤਿ।*
*ਕੇਤੇ ਤੇਰੇ ਰੂਪ ਰੰਗ ਕੇਤੇ ਜਾਤਿ ਅਜਾਤਿ ।੩।*
*ਸਚੁ ਮਿਲੈ ਸਚੁ ਊਪਜੈ ਸਚ ਮਹਿ ਸਾਚਿ ਸਮਾਇ।*
*ਸੁਰਤਿ ਹੋਵੈ ਪਤਿ ਊਗਵੈ ਗੁਰਬਚਨੀ ਭਉ ਖਾਇ।*
*ਨਾਨਕ ਸਚਾ ਪਾਤਿਸਾਹੁ ਆਪੇ ਲਏ ਮਿਲਾਇ ।੪ ।੧੦ ।*[78]

ਤਬ ਬਾਬਾ ਕੇਈ ਦਿਨੁ ਆਸਾ ਦੇਸ ਵਿਚਿ ਰਹਿਆ। ਸਾਰਾ ਆਸਾ ਦੇਸੁ ਲਗਾ ਗੁਰੂ ਗੁਰੂ ਜਪਣਿ। ਨਾਉ ਧਰੀਕ ਸਿਖੁ° ਹੋਏ। ਏਕ ਮੰਜੀ ਆਸਾ ਦੇਸਿ ਵਿਚਿ ਹੈ। ਤਬਿ ਗੁਰੂ* ਬਾਬੇ ਦੀ ਖੁਸੀ ਹੋਈ ਆਸਾ ਦੇਸ ਊਪਰਿ। **ਬੋਲਹੁ ਵਾਹੁਗੁਰੂ ਜੀ**।

## ਸਾਖੀ ੨੯

### (ਬਿਸੀਅਰ ਦੇਸ਼, ਝੰਡਾ ਬਾਢੀ ਜੁਗਾਵਲੀ)

ਉਥਹੁ ਰਵਚੇ ਰਹੇ। ਤਬਿ ਬਿਸੀਆਰ ਦੇਸਿ ਆਇ ਪ੍ਰਗਟੇ। ਤਬਿ ਊਹਾ° ਕੋਈ ਬੈਠਣਿ ਦੇਵੈ ਨਾਹੀ। ਜਹਾ ਜਾਇ ਖਲੋਵਨਿ ਤਹਾ ਲੋਕੁ ਚਉਕਾ ਦੇਵਨਿ ਕਾਸਾ[79] ਦੇਖਿ ਕਰਿ। ਤਬ ਝੰਡਾ ਬਾਢੀ ਆਇ ਨਿਕਲਿਆ। ਤਬਿ ਉਹੁ ਘਰਿ ਲੈ ਗਇਆ। ਪੈਰੁ ਧੋਇ ਕਰਿ ਪੀਤਿਆਸੁ। ਪੀਵਣੈ ਨਾਲਿ ਗੁਰੂ ਨਦਰੀ ਆਇਓਸੁ। ਉਦਾਸੀ ਹੋਆ ਨਾਲਿ ਲਗਾ ਫਿਰਣਿ। ਸ੍ਰੀ ਸਤਿਗੁਰ ਪ੍ਰਸਾਦਿ। ਲਿਖਤੰ ਜੁਗਾਵਲੀ ਮਹਲਾ ੧।

ਪ੍ਰਿਥਮੇ ਉਦਾਸੀ ਕੀਤੀ ਪੂਰਬ ਕੀ ਜੀ**। ਤਿਤੁ ਸਮੇ ਬੈਠਾ ਥਾ ਸਮੁੰਦ੍ਰ ਕੀ ਖਰੇਤੀ ਵਿਚਿ। ਪਉਣ ਆਹਾਰੁ ਕੀਆ। ਨਾਲਿ ਝੰਡਾ ਬਾਢੀ ਬਿਸੀਆਰ ਦੇਸ ਕਾ, ਤਿਸ ਕਉ ਜੁਗਾਵਲੀ ਪਰਾਪਤਿ ਹੋਈ। °ਝੰਡਾ ਨਾਲਿ ਨਿਬਹਿਆ°, ਨਗਰ ਛੁਟਘਾਟਕਾ। ਤਿਤੁ ਮਹਲਿ ਬਿਸਮਾਦੁ ਪੜਦਾ ਥਾ। ਅਗੈ ਜੁਗਾਵਲੀ[80] ਚਲੀ ਹੈ*। [81](ਸ੍ਰੀ ਸਤਿਗੁਰ ਪ੍ਰਸਾਦਿ। ਵਾਹੁਗੁਰੂ ਕੀ ਮਰਜਾਦਾ। ਚਹੁ ਅਖਰਾ ਕਾ ਮਥੰਤ੍ਰੁ। ਜਗੁ ਚਾਲੀਹ ੪੦ ਵਿਚਿ ਹੋਆ। ਚਾਲੀਸ ੪੦ ਜੁਗ ਬੈਠਿ ਮਿਹਨਤ ਕੀਤੀ। ਅਗੈ ਪਉੜੀ ਚਲੀ। ਏਕ ਕਰੋੜਿ ਬਹਤਰਿ ਲਾਖ ਅਠਾਈਹ ਹਜਾਰ। ੧੭੨੨੮੦੦੦। ਅਨੰਦ ਜੁਗ ਏਤੇ ਜੁਗ ਅਨੰਦ ਮਹਿ ਰਹਿਆ। ਸਹਜਿ ਵਾਣਿ ਮਾਹਿ ਵਾਹੁ ਵਾਹੁ ਕਰਿਆ। ਕਹੁ ਨਾਨਕ ਅਨੰਦ ਜੁਗ ਕੀ ਗਾਥਾ। ਵਾਹੁ ਵਾਹੁ ਜਪਤਿਆ ਸਭੁ ਦੁਖ ਲਾਥਾ।੧। ਏਕ ਕਰੋੜਿ ਅਠਾਹਠਿ ਲਾਖ ਅਠਤਾਲੀਹ ਹਜਾਰ। ੧੬੮੪੮੦੦੦। ਦੁਰ ਲੰਬਿਆ ਜੁਗਿ ਵਾਹੁ ਵਾਹੁ ਕੀਨਾ। ਸਹਜਿ ਵਾਣਿ ਵਾਹੁ ਵਾਹੁ ਜਪਿ ਲੀਨਾ। ਕਹੁ ਨਾਨਕ ਦੁਰਲੰਬਿਆ ਜੁਗਿ ਕੀ ਗਾਥਾ। ਵਾਹੁ

ਵਾਹੁ ਜਪਤਿਆ ਸਭੁ ਦੁਖੁ ਲਾਥਾ।੨।...

*ਕਲਿਜੁਗ ਮਹਿ ਕੀਰਤਨੁ ਪਰਧਾਨੁ।*
*ਗਿਆਨ ਸਰੇਸਟੁ ਉਤਮ ਇਸਨਾਨੁ।*
*ਕਲਿਜੁਗਿ ਮਹਿ ਨਾਨਕੁ ਨਾਮੁ ਧਰਾਇਆ।*
*ਵਾਹੁਗੁਰੂ ਕਾ ਮੰਤ੍ਰ ਜਪਾਇਆ।*
*ਆਇਆ ਸਫਲਿ ਏਕੁ ਪਛਾਨਿਆ ਮੰਤੁ।*
*ਆਈ ਪੰਥ ਕੀ ਕਥਾ ਕਉ ਬਿਰਲਾ ਬੂਝੇ ਸੰਤੁ।*
*ਨਾਨਕ ਤੇ ਅੰਗਦੁ ਹੋਆ ਜੋਤੀ ਜੋਤਿ ਮਿਲਾਇ।*
*ਨਾਨਕ ਆਈ ਪੰਥ ਕੇ ਕਿਆ ਗੁਨ ਕਹਾ ਸੁਨਾਇ।*
*ਆਈ ਪੰਥਾ ਕੀ ਕਥਾ ਸੁਰ ਨਰ ਨਾ ਜਾਨੰਤ।*

ਜੁਗਾਵਲੀ ਲਿਖੀ ਸੰਪੂਰਨ ਹੋਈ। ਵਾਹੁਗੁਰੂ ਸਤਿ ਗੁਰਪ੍ਰਸਾਦਿ।)[81]

ਤਬਿ ਬਾਬੇ ਦੀ ਖੁਸੀ ਹੋਈ। ਤਬਿ ਝੰਡਾ ਬਾਢੀ ਬਿਸਹਰ ਦੇਸ ਕਉ ਵਿਦਾ[82] ਕੀਤਾ। ਝੰਡਾ ਬਾਢੀ ਕੀ ਮੰਜੀ ਬਿਸੀਆਰ ਦੇਸ ਵਿਚਿ ਹੈ।[83](ਕਲਿਜੁਗ ਚਾਰਿ ਹਜਾਰ ਸਤ ਸੈ ਪੈਤੀਸ ਬਰਸ ਬਰਤਿਆ। ੪੭੩੫। ਕਲਿਜੁਗਿ ਰਹਿਆ। ਚਾਰਿ ਲਾਖ ਸਤਾਈ ਹਜਾਰ ਦੁਇ ਸੈ ਪੈਸਠਿ ਬਰਸ ਰਹਿਆ। ੪੨੭੨੬੫। ਚਾਲੀਸ ਜੁਗਾ ਕੀ ਮਰਜਾਦਾ ਸਭੁ ਲਿਖਿਆ। ਵਾਹੁਗੁਰੂ ਕੀ ਮਿਹਨਤਿ ਅਤੌ ਵਾਹੁਗੁਰੂ ਕਾ ਜੋੜੁ। ਸਹਜਿ ਵਾਣਿ ਕਾ ਜੋੜੁ ੧੩੭੪੩੨੦੦੦। ਸੰਜਮ ਵਾਣਿ ਕਾ ਜੋੜੁ ੯੭੯੧੪੦੦੦। ਸੁਪਾਉ ਵਾਣਿ ਕਾ ਜੋੜੁ ੬੨੧੩੦੦੦। ਅਤੀਤ ਵਾਣਿ ਕਾ ਜੋੜੁ ੨੮੨੨੮੦੦੦। ਸਤਜੁਗ ਕਾ ਜੋੜੁ ੧੭੨੮੦੦੦। ਤੇਤੇ ਜੁਗ ਦਾ ਜੋੜੁ ੧੨੯੬੦੦੦। ਦੁਆਪਰਿ ਜੁਗ ਕਾ ਜੋੜੁ ੮੬੪੦੦੦। ਕਲਿਜੁਗ ਕਾ ਜੋੜੁ ੪੩੨੦੦੦। ਚਹੁ ਜੁਗਾ ਕਾ ਜੋੜੁ ੪੩੦੨੦੦੦। ਜੁਗਾਵਲੀ ਕਾ ਜੋੜੁ। ਝੰਡੇ ਬਾਢੀ ਸਹਜ ਵਾਣਿ ਕੀ ਮਰਜਾਦਾ। ਸੰਜਮ ਵਾਣਿ ਕੀ ਮਰਜਾਦਾ। ਸੁਪਾਉ ਵਾਣਿ ਕੀ ਮਰਜਾਦਾ। ਅਤੀਤ ਵਾਣਿ ਕੀ ਮਰਜਾਦਾ। ਸਤਜੁਗ ਕੀ ਮਰਜਾਦਾ। ਤੇਤੇ ਜਗੁ ਕੀ ਮਿਰਜਾਦਾ। ਦੁਆਪਰਿ ਜੁਗ ਕੀ ਮਿਰਜਾਦਾ। ਕਲਿਜੁਗ ਕੀ ਮਰਜਾਦਾ। ਵਾਹੁਗੁਰੂ ਕੀ ਮਿਹਨਤ ਹੋਇ ਪਹੁਤੀ, ਆਦਿ ਬਿਸੀਆਰ ਦੇਸ ਕੇ ਨਗਰ ਛੁਟ-ਘਾਟਕੇ।)[83]

## ਸਾਖੀ ੩੦

## (ਮਰਦਾਨੇ ਦੀ ਭੁਖ ਗਵਾਈ)

ਤਬਿ ਬਾਬਾ ਅਤੇ ਮਰਦਾਨਾ ਉਥਹੁ ਰਵਦੇ ਰਹੈ। ਜੋ ਜਾਦੇ ਜਾਦੇ ਵਡੀ ਉਜਾੜਿ ਵਿਚਿ ਜਾਇ ਪਏ। ਤਬਿ ਉਥੈ ਕੋਈ ਮਿਲੈ ਨਾਹੀ। ਤਬਿ ਮਰਦਾਨੇ ਨੂ ਬਹੁਤੁ ਭੁਖ ਲਗੀ। ਮਰਦਾਨੇ ਆਖਿਆ—ਸੁਹਾਣੁ ਤੇਰੀ ਭਗਤਿ ਨੂ, ਅਸੀ ਡੂਮ ਸੇ, ਮੁਲਖਾ ਦੇ ਟੁਕੜੇ ਮੰਗਿ ਖਾਦੇ ਥੇ, ਉਥਹੁ ਭੀ ਗਵਾਇਆ। ਅਸੀ ਤਾ ਵਡੀ ਉਜਾੜਿ ਵਿਚਿ ਆਇ ਪਏ ਹੈ। ਕਦੇ[°] ਖੁਦਾਇ ਕਢੈ ਤਾ ਨਿਕਲਹਿ। ਹੁਣਿ ਕੋਈ ਸੀਹੁ ਬੁਕਿ ਪਵੈਗਾ ਤਾ ਮਾਰਿ ਜਾਵੈਗਾ। ਤਬਿ ਬਾਬੇ ਆਖਿਆ— ਮਰਦਾਨਿਆ, ਤੇਰੇ ਨੇੜੈ ਕੋਈ ਨਾਹੀ ਆਵਦਾ, ਪਰੁ ਤੂ ਹੁਸੀਆਰੁ

ਹੋਹੁ। ਆਖਿਉਸੁ— ਜੀ ਕਿਉ ਕਰਿ ਉਸੀਆਰੁ ਹੋਵਾ ਉਜਾੜਿ ਵਿਚਿ ਆਇ ਪਇਆ ਹਾ। ਤਬ ਬਾਬੇ ਆਖਿਆ—ਮਰਦਾਨਿਆ, ਅਸੀ ਉਜਾੜਿ ਵਿਚਿ ਨਾਹੀ, ਅਸੀ ਵਸਦੀ ਵਿਚਿ ਆਹਾ[84], ਜਿਥੈ ਨਾਉ ਚਿਤਿ ਆਵਦਾ ਹੈ। ਉਥੈ ਬਾਬਾ ਸਬਦੁ ਬੋਲਿਆ। ਸਿਧ ਸਾਧਿਕ ਤੇਤੀਸ ਕਰੋੜੀ ਦੇਵਤੇ ਇਸ ਨਾਵੈ ਨੂ ਢੂਢਿਦੇ ਹੈਨਿ। ਤਬ ਬਾਬਾ ਬੋਲਿਆ ਸਬਦੁ, ਰਾਗੁ ਆਸਾ ਵਿਚਿ, **ਮਹਲਾ ੧**—

*ਦੇਵਤਿਆ ਦਰਸਨ ਕੈ ਤਾਈ ਦੂਖ ਭੂਖ ਤੀਰਥ ਕੀਏ।*
*ਜੋਗ ਜਤੀ ਜੁਗਤਿ ਮਹਿ ਰਹਤੇ ਕਰਿ ਕਰਿ ਭਗਵੇ ਭੇਖ ਭਏ ।੧।*
*ਤਉ ਕਾਰਣਿ ਸਾਹਿਬਾ ਰੰਗਿ ਰਤੇ।*
*ਤੇਰੇ ਨਾਮ ਅਨੇਕਾ ਰੂਪ ਅਨੰਤਾ।*
*ਕਹਣੁ ਨ ਜਾਹੀ ਤੇਰੇ ਗੁਣ ਕੇਤੇ ।੧। ਰਹਾਉ।*
*ਦਰ ਘਰ ਮਹਲਾ ਹਸਤੀ ਘੋੜੇ ਛੋਡਿ ਵਿਲਾਇਤ ਦੇਸ ਗਏ।*
*ਪੀਰ ਪੇਕਾਂਬਰ ਸਾਲਿਕ ਸਾਦਿਕ ਛੋਡੀ ਦੁਨੀਆ ਥਾਇ ਪਏ ।੨।*
*ਸਾਦ ਸਹਜ ਸੁਖ ਰਸ ਕਸ ਤਜੀਅਲੇ ਕਾਪੜ ਛੋਡੇ ਚਮੜ ਲੀਏ।*
*ਦੁਖੀਏ ਦਰਦਵੰਦ ਦਰਿ ਤੇਰੇ ਨਾਮਿ ਰਤੇ ਦਰਵੇਸ ਭਏ ।੩।*
*ਖਲੜੀ ਖਪਰੀ ਲਕੜੀ ਚਮੜੀ ਸਿਖਾ ਸੂਤੁ ਧੋਤੀ ਕੀਨੀ।*
*ਤੂ ਸਾਹਿਬੁ ਹਉ ਸਾਂਗੀ ਤੇਰਾ ਪ੍ਰਣਵੈ ਨਾਨਕੁ ਜਾਤਿ ਕੈਸੀ ।੪।੧।੩੩।*[85]

ਤਬਿ ਬਾਬੇ ਆਖਿਆ—ਮਰਦਾਨਿਆ, ਤਉ ਬਾਝੁ ਬਾਣੀ ਸਾਰਿ ਨਾਹੀ ਆਵਦੀ। ਤਬਿ ਫੇਰਿ ਗੁਰੂ ਬਾਬੈ ਆਖਿਆ—ਮਰਦਾਨਿਆ ਸਬਦੁ ਚਿਤਿ ਕਰਿ, ਰਬਾਬੁ ਵਜਾਇ। ਤਬਿ ਮਰਦਾਨੇ ਆਖਿਆ—ਜੀ°, ਮੇਰਾ ਘਟੁ ਭੁਖ ਦੈ ਨਾਲਿ ਮਿਲਿ ਗਇਆ ਹੈ, ਮੈ ਇਹੁ ਰਬਾਬੁ ਨਾਹੀ ਵਜਾਇ ਸਕਦਾ। ਤਬਿ ਬਾਬੈ ਆਖਿਆ— ਮਰਦਾਨਿਆ, ਚਲੁ ਪਿਛੈ ਕਿਤੇ ਵਸਦੀ ਜਾਹ। °ਮਰਦਾਨੈ ਅਰਜੁ ਕੀਤੀ, ਆਖਿਉਸੁ° ਅਜੀ ਮੈ ਵਸਦੀ ਭੀ ਨਾਹੀ ਜਾਇ ਸਕਦਾ, ਮੇਰਾ ਭੁਖ ਨਾਲਿ ਘਟੁ ਮਿਲਿ ਗਇਆ ਹੈ, ਹਉ ਮਰਦਾ ਹਾਂ।

ਤਬਿ ਬਾਬੈ ਆਖਿਆ—ਮਰਦਾਨਿਆ, ਹਉ ਤੈਨੂ ਆਈ ਬਿਨਾ ਮਰਨਿ ਨਾਹੀ ਦੇਦਾ, ਉਸੀਆਰੁ ਹੋਹੁ। °ਤਬ ਮਰਦਾਨੈ° ਆਖਿਉਸੁ—ਜੀ, ਹਉ ਕਿਉ ਕਰਿ ਉਸੀਆਰੁ ਹੋਵਾ, ਹਉ ਮਰਦਾ ਅਸਾ, ਜੀਵਣੈ ਦੀ ਗਲ ਰਹੀ ਨਾਹੀ**, °ਮੈਨੋ ਹੋਰੁ ਦੁਖੁ ਨਾ ਦੇਇ°। ਤਬਿ ਬਾਬੈ ਆਖਿਆ—ਮਰਦਾਨਿਆ, ਇਸੁ ਰੁਖੁ ਦੇ ਫਲੁ ਖਾਹਿ। ਪਰੁ ਰਜਿ ਕੈ ਖਾਹਿ। ਜਿਤਨੇ ਖਾਇ ਸਕਦਾ ਹੈ, ਪਰੁ ਹੋਰੁ ਪਲੈ ਬੰਨਿ ਨਾਹੀ। °ਤਬਿ ਮਰਦਾਨੈ ਕਹਿਆ—ਜੀ, ਭਲਾ ਹੋਵੈ°। ਤਬ ਮਰਦਾਨਾ ਲਗਾ ਖਾਣਿ। ਫਲਾ ਕਾ ਸੁਆਦੁ ਆਇਉਸੁ। ਜਾ ਜਾਣੈ ਸਭੈ ਖਾਇ ਲਈ, ਫਿਰਿ ਹਥਿ ਆਵਨਿ ਕਿ ਨਾ ਆਵਨਿ, ਕੁਛੁ ਪਲੈ ਭੀ ਬੰਨਿ ਲਈ। ਮਤੁ ਹਥਿ ਆਵਨਿ ਕਿ ਨ ਆਵਨਿ। **ਤਬ ਮਰਦਾਨੇ ਆਖਿਆ—ਭੁਖ ਲਗੈਗੀ ਤਾ ਖਾਵਾਗਾ। ਤਬਿ* ਮਰਦਾਨੈ ਪਲੈ ਭੀ ਬੰਨਿ ਲਏ। *ਓਥਹੁ ਰਵਦੇ ਰਹੇ। ਜਾਦੇ ਜਾਦੇ ਆਇ ਫਿਰਿ* ਮਰਦਾਨੈ ਨੂ ਭੁਖ ਲਗੀ। ਆਖਿਉਸੁ— ਕੁਛੁ** ਖਾਵਾ। ਜਾ ਮੁਹਿ ਪਾਏ

ਤਾ ਉਤੈ ਵੇਲੈ ਢਹਿ ਪਇਆ। ਤਬਿ ਬਾਬੇ ਆਖਿਆ— ਕਿਆ ਹੋਆ ਵੇ ਮਰਦਾਨਿਆ। ਜੀਉ ਪਾਤਿਸਾਹੁ, ਤੁਧੁ ਆਖਿਆ ਥਾ ਜੋ ਖਾਹਿ ਸੋ ਖਾਹਿ ਵਧਿਦੇ[86] ਪਲੇ ਭੀ** ਬੰਨੀ ਨਾਹੀ। ਮੈ ਆਖਿਆ ਕੁਛੁ ਪਲੇ ਭੀ ਬੰਨਿ ਲਈ, ਮਤੁ ਹਥਿ ਆਵਨਿ ਕਿ ਨਾ ਆਵਨਿ। ਸੋ ਮੈ** ਮੁਹਿ ਪਾਏ ਸਿਨਿ, ਮੇਰਾ ਏਹੁ ਹਵਾਲੁ ਹੋਇ ਗਇਆ।

ਤਬਿ ਬਾਬੈ ਆਖਿਆ—ਮਰਦਾਨਿਆ, ਤੁਧੁ ਬੁਰਾ ਕੀਤਾ ਸੀ, ਜੋ ਮੁਹਿ ਪਾਏ ਸਿਨਿ। ਏਹੁ[87] ਬਿਖੁ ਫਲੁ ਸਨਿ, ਪਰੁ ਬਚਨ ਕਰਿ ਕੈ ਅੰਮ੍ਰਿਤੁ ਫਲ ਹੋਏ ਸਿਨਿ। ਤਬਿ ਬਾਬੈ ਮਥੇ ਉਪਰਿ ਪੈਰੁ ਰਖਿਆ। ਤਬਿ ਚੰਗਾ ਭਲਾ ਹੋਆ, ਉਠਿ ਬੈਠਾ। ਤਬਿ ਮਰਦਾਨੇ ਆਖਿਆ—ਸੁਹਾਣੁ ਤੇਰੀ ਭਗਤਿ ਨੂ ਅਤੇ ਤੇਰੀ ਕਮਾਈ ਨੂ, ਅਸੀ ਡੂਮ ਤਾ° ਮੰਗਿ ਪਿੰਨਿ ਖਾਧਾ ਲੋੜਹਿ। ਤੂ ਅਤੀਤੁ ਪੁਰਖੁ ਖਾਹਿ ਪੀਵਹਿ ਕੁਛੁ ਨਾਹੀ ਅਤੇ ਵਸਦੀ ਵੜਹਿ ਭੀ** ਨਾਹੀ। ਹਉ ਕਿਉ ਕਰਿ ਤੁਧੁ ਨਾਲਿ ਰਹਾ। ਅਸਾਨੂ ਵਿਦਾ ਕਰਿ। ਤਬਿ ਬਾਬੈ ਆਖਿਆ—ਮਰਦਾਨਿਆ; ਮੇਰੀ ਬਹੁਤੁ ਖੁਸੀ ਹੈ ਤੁਧੁ ਉਪਰਿ, ਤੂ ਕਿਉ ਵਿਦਾ ਮੰਗਦਾ ਹੈ ਮੈਥਉਂ**। ਤਬਿ ਮਰਦਾਨੇ ਆਖਿਆ—ਸੁਹਾਣੁ ਤੇਰ ਖੁਸੀ ਨੁ ਪਰੁ ਮੇਰੀ ਵਿਦਾ ਕਰਿ, ਹਉ ਆਪਣੈ ਘਰਿ ਜਾਵਾ।

ਤਬਿ ਬਾਬੈ ਆਖਿਆ— ਕਿਵੇ ਰਹੈ ਭੀ ਮਰਦਾਨਿਆ**। ਮਰਦਾਨੈ ਆਖਿਆ — ਹਉ° ਤਾ ਰਹਾ ਜੇ ਮੇਰੀ ਭੁਖ ਗਵਾਵਹਿ। ਜੋ ਤੇਰਾ ਆਹਾਰੁ ਹੋਵੈ **ਸੋ ਮੇਰਾ ਹੋਵੈ**, ਸੋ ਮੇਰਾ ਆਹਾਰੁ ਕਰਹਿ। ਜੇ ਤੂ ਏਹਾ ਕੰਮੁ ਕਰਹਿ ਤਾਂ ਤੇਰੇ ਨਾਲਿ ਰਹਾ।

ਜਾ[88] ਏਹੁ ਬਚਨੁ ਕਰਹਿ ਜੋ ਮੇਰੇ ਕਰਮ ਭੀ ਨਾ ਬੀਚਾਰਹਿ, ਤਾ ਹਉ ਤੇਰੇ ਨਾਲਿ ਰਹਾ। ਜੇ ਤੁਹਿ° ਇਤਨਾ ਕੰਮੁ ਕਰਹਿ ਨਾਹੀ, ਤਾ ਮੈਨੁ ਵਿਦਾ ਕਰਿ। ਤਬਿ ਗੁਰੂ ਬਾਬੇ ਆਖਿਆ—ਜਾਹਿ ਵੇ ਮਰਦਾਨਿਆ, ਤੂ ਦੀਨ ਦੁਨੀਆ ਨਿਹਾਲੁ ਹੋਆ। ਤਬਿ ਮਰਦਾਨਾ ਉਭਰਿ ਕੈ ਪੈਰੀ ਪਇਆ। ਗੁਰੂ ਬਾਬੇ ਇਤੜੀਆ ਵਸਤੂ ਦਿਤੀਆ। ਮਥਾ ਚਕਦਿਆ[89] ਨਾਲਿ ਅਗਮ ਨਿਗਮ ਕੀ ਸੋਝੀ ਹੋਇ ਆਈ। ਤਾ ਮਰਦਾਨਾ ਬਾਬੇ ਨਾਲਿ °°ਲਗਾ ਫਿਰਨਿ[90]।

### ਸਾਖੀ ੩੧
### (ਮਾਤਾ ਪਿਤਾ ਜੀ ਨਾਲ ਮੇਲ)

ਜਬਿ ਉਦਾਸੀ ਕਰਿ ਕੈ ਆਏ ਬਾਰਹੀ ਵਰਸੀ, ਤਬਿ ਆਇ ਕਰਿ ਤਲਵੰਡੀ ਤੇ ਕੋਸ ਦੁਇ ਬਾਹਰਿ ਬੈਠੇ, ਉਜਾੜਿ ਵਿਚਿ। ਤਬਿ ਘੜੀ ਇਕ ਸਸਤਾਇ ਕਰ ਮਰਦਾਨੇ ਅਰਜੁ ਕੀਤੀ[91]—ਜੇ ਮੈਨੂ ਹੁਕਮੁ ਹੋਵੈ ਤਾ ਘਰਿ ਜਾਵਾ, ਘਰਿ ਕੀ ਖਬਰਿ ਲੈ ਆਵਾ। ਦਿਖਾ ਅਸਾਡੇ ਆਦਮੀ ਕਿਵ ਕਰਿ ਹੈਨਿ, ਕੋਈ ਰਹਿਆ ਹੈ ਕਿ ਕੋਈ ਨਾਹੀ ਰਹਿਆ। ਤਬਿ ਬਾਬਾ ਹਸਿਆ*, ਹਸਿ** ਕਰਿ[92] ਕਹਿਆਸੁ—ਮਰਦਾਨਿਆ, ਤੇਰੇ ਆਦਮੀ ਮਰਿ ਗਏ, ਤੂ ਸੰਸਾਰੁ ਕਿਉ ਕਰਿ ਰਖਹਿਗਾ। ਪਰੁ ਤੇਰੇ ਆਤਮੇ ਆਵਦੀ ਹੈ ਤਾ ਤੂ ਜਾਹਿ, ਮਿਲਿ ਆਉ। ਪਰੁ ਤੁਰਤੁ ਆਈ ਅਤੇ ਕਾਲੂ ਦੇ ਘਰਿ ਭੀ ਜਾਵੈ, ਅਸਾਡਾ ਨਾਉ ਲਈ ਨਾਹੀ।

ਤਬਿ ਮਰਦਾਨਾ ਪੈਰੀ ਪੈ ਕਰਿ ਗਇਆ**। ਤਲਵੰਡੀ ਆਇਆ, ਜਾਇ ਘਰਿ ਵੜਿਆ। ਤਬਿ ਲੋਕ ਬਹੁਤ ਜੁੜਿ ਗਏ। ਸਭ ਕੋਈ ਆਇ ਪੈਰੀ ਪਵੈ ਅਤੇ ਸਭ ਲੋਕੁ ਆਖਨਿ—ਜੋ ਮਰਦਾਨੇ ਡੂਮੁ ਹੈ, ਪਰੁ ਨਾਨਕ ਦਾ ਸਾਇਆ ਹੈ। ਏਹੁ ਉਹੁ ਨਾਹੀ, ਸੰਸਾਰ ਤੇ ਵਧਿ ਹੋਆ ਹੈ। ਜੋ ਆਵਦਾ ਹੈ ਸੋ ਆਇ ਪੈਰੀ ਪਵਦਾ ਹੈ। ਤਬ ਮਰਦਾਨੇ ਘਰੁ ਬਾਰੁ ਦੇਖਿ ਕਰਿ, ਕਾਲੂ ਦੈ ਵੇੜੇ ਵਿਚ ਗਇਆ, ਜਾਇ ਬੈਠਾ। ਤਬ ਬਾਬੈ ਦੀ ਮਾਤਾ ਉਠਿ ਗਲੇ ਨੂੰ ਚਿਮੜੀ। ਲਗੀ ਬੈਰਾਗੁ ਕਰਣਿ। ਬੈਰਾਗੁ ਕਰਿ ਕੈ ਆਖਿਉਸੁ— ਮਰਦਾਨਿਆ, ਕਿਥਾਉ ਨਾਨਕ ਦੀ ਖਬਰਿ ਦੇਹਿ। ਤਬਿ ਸਾਰੇ ਵੇੜੇ ਦੇ ਲੋਕ ਜੁੜਿ ਗਏ। ਸਭੁ ਲੋਕੁ ਪੁਛਣਿ ਲਗੇ। ਤਾ ਮਰਦਾਨੈ ਆਖਿਆ—ਭਾਈ ਵੇ, ਜਾ ਬਾਬਾ[੯੨] ਸੁਲਤਾਨਿ ਪੁਰਿ ਆਹਾ ਤਾ ਡੂਮੁ ਨਾਲਿ ਆਹਾ, ਫੇਰਿ ਪਿਛਲੀ ਖਬਰਿ ਮੈਨੂ ਨਾਹੀ। ਤਬਿ ਘੜੀ ਇਕ ਬਹਿ ਕਰਿ ਮਰਦਾਨਾ ਉਠਿ ਚਲਿਆ।

ਤਬਿ ਬਾਬੈ ਦੀ ਮਾਤਾ ਆਖਿਆ—ਭਾਈ ਵੇ, ਏਹੁ ਜੌ ਤੁਰਤੁ ਵੇੜੇ ਵਿਚਹੁ ਜੋ ਗਇਆ, ਸੋ ਖਾਲੀ ਨਾਹੀ। ਤਾ ਮਾਤਾ ਉਠਿ ਖੜੀ ਹੋਈ, ਕੁਛੁ ਕਪੜੇ ਕੁਛੁ ਮਿਠਿਆਈ ਲੈ ਕਰਿ ਪਿਛਹੁ[੯੩] ਆਇ ਮਰਦਾਨੇ ਨੂ ਮਿਲੀ। ਆਖਿਉਸੁ ਮਰਦਾਨਿਆ[੯੪] ਮੈਨੂੰ ਨਾਨਕੁ ਮਿਲਾਇ। ਤਾ ਮਰਦਾਨਾ ਚੁਪ ਕਰਿ ਰਹਿਆ। ਉਥਹੁ ਚਲੇ। ਆਵਦੇ ਆਵਦੇ ਜਾ ਕੋਹਾ ਦੁਹੁ ਉਪਰਿ ਆਏ ਤਾ ਬਾਬਾ ਬੈਠਾ ਹੈ। ਤਬਿ ਬਾਬੈ ਡਿਠਾ ਜੋ ਮਾਤਾ ਤੈ ਮਰਦਾਨਾ ਆਏ। ਤਬਿ ਬਾਬਾ ਆਇ ਕਰਿ ਪੈਰੀ ਪਇਆ। ਤਬਿ ਮਾਤਾ ਲਗੀ ਬੈਰਾਗੁ ਕਰਣਿ। ਸਿਰੁ ਚੁਮਿਉਸੁ, ਆਖਿਉਸੁ**—ਹਉ ਵਾਰੀ ਬੇਟਾ, ਹਉ ਤੁਧੁ ਵਿਟਹੁ ਵਾਰੀ, **ਤੇਰੇ ਨਾਉ ਵਿਟਹੁ ਵਾਰੀ। ਤੇਰੇ ਦਰਸਨ ਵਿਟਹੁ ਵਾਰੀ। ਜਿਥੈ ਤੂ ਫਿਰਦਾ ਹੈ ਤਿਸੁ ਥਾਉ ਵਿਟਹੁ ਵਾਰੀ। ਤੁਧੁ ਨਿਹਾਲੁ ਕੀਤੀ, ਮੈਨੋ ਆਪਣਾ ਮੁਹੁ ਦਿਖਾਲਿਉ। ਤਬ ਬਾਬਾ ਮਾਤਾ ਕਾ ਹੇਤੁ ਦੇਖਿ ਕਰਿ ਗੁਦੂ ਗੁਦੂ ਹੋਇ[੯੫] ਗਇਆ**। ਲਗਾ ਬੈਰਾਗੁ ਕਰਣਿ। ਬੈਰਾਗੁ ਕਰਿ ਕੈ ਹਸਿਆ। *ਬਾਬੈ ਆਖਿਆ*— ਮਰਦਾਨਿਆ, ਰਬਾਬੁ ਵਜਾਇ। ਤਬ** ਮਰਦਾਨੈ ਰਬਾਬੁ ਵਜਾਇਆ। ਸਬਦ ਕੀਤਾ ਰਾਗੁ ਵਡਹੰਸ, [੯੬]ਮ. ੧ ਸਬਦੁ[੯੬]—

*ਅਮਲੀ ਅਮਲੁ ਨ ਅੰਬੜੈ ਮਛੀ ਨੀਰੁ ਨ ਹੋਇ।*
*ਜੋ ਰਤੇ ਸਹਿ ਆਪਣੈ ਤਿਨ ਭਾਵੈ ਸਭੁ ਕੋਇ।੧।*
*ਹਉ ਵਾਰੀ ਵੰਞਾ ਘੰਨੀਐ ਵੰਞਾ ਤਉ ਸਾਹਿਬ ਕੇ ਨਾਵੈ।੧ ਰਹਾਉ।*
*ਸਾਹਿਬੁ ਸਫਲਿਓ ਰੁਖੜਾ ਅੰਮ੍ਰਿਤੁ ਜਾ ਕਾ ਨਾਉ।*
*ਜਿਨ ਪੀਆ ਤੇ ਤ੍ਰਿਪਤ ਭਏ ਹਉ ਤਿਨ ਬਲਿਹਾਰੈ ਜਾਉ।੨।*
*ਮੈ ਕੀ ਨਦਰਿ ਨ ਆਵਹੀ ਵਸਹਿ ਹਭੀਆਂ ਨਾਲਿ।*
*ਤਿਖਾ ਤਿਹਾਇਆ ਕਿਉ ਲਹੈ ਜਾ ਸਰ ਭੀਤਰਿ ਪਾਲਿ।੩।*
*ਨਾਨਕੁ ਤੇਰਾ ਬਾਣੀਆ ਤੂ ਸਾਹਿਬੁ ਮੈ ਰਾਸਿ।*
*ਮਨ ਤੇ ਧੋਖਾ ਤਾ ਲਹੈ ਜਾ ਸਿਫਤਿ ਕਰੀ ਅਰਦਾਸਿ।੪।੧।*[੯੭]

ਤਬਿ ਫੇਰਿ ਮਾਤਾ ਕਪੜੇ ਮਠਿਆਈ ਅਗੈ ਰਖੀ। ਤਬ ਮਾਤਾ ਆਖਿਆ—

ਬਚਾ, ਤੂ ਖਾਹਿ। ਤਾ ਬਾਬੇ ਆਖਿਆ—ਮਾਤਾ, ਹਉ ਰਜਿਆ ਹਾ। ਤਾ ਮਾਤਾ ਆਖਿਆ—ਬੇਟਾ, ਤੂ ਕਿਤੁ ਖਾਧੇ ਰਜਿਆ ਹੈ। ਤਬਿ ਸ੍ਰੀ ਗੁਰੂ ਬਾਬੇ ਆਖਿਆ—ਮਰਦਾਨਿਆ, ਰਬਾਬੁ ਵਜਾਇ। **ਤਾ ਮਰਦਾਨੇ ਰਬਾਬੁ ਵਜਾਇਆ**। ਰਾਗੁ[98] ਸ੍ਰੀ ਰਾਗੁ ਵਿਚਿ **ਮਹਲਾ ੧**—

*ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ।*
*ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ।*
*ਛਤੀਹ ਅੰਮ੍ਰਿਤ ਭਾਉ ਏਕੁ ਜਾ ਕਉ ਨਦਰਿ ਕਰੇਇ।੧।*
*ਬਾਬਾ ਹੋਰੁ ਖਾਣਾ ਖੁਸੀ ਖੁਆਰੁ।*
*ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰੁ।੧ ਰਹਾਉ।*[99]

ਤਬਿ ਫੇਰਿ ਮਾਤਾ ਕਹਿਆ—ਏਹੁ ਖਿਲਕਾ ਗਲਹੁ ਉਤਾਰਿ। ਨਵੇ ਕਪੜੇ ਪਹਰੁ। ਤਬ ਬਾਬੈ ਪਉੜੀ ਦੂਜੀ ਆਖੀ—

*ਰਤਾ ਪੈਨਣੁ ਮਨੁ ਰਤਾ ਸੁਪੇਦੀ ਸਤੁ ਦਾਨੁ।*
*ਨੀਲੀ ਸਿਆਹੀ ਕਦਾ ਕਰਣੀ ਪਹਿਰਣੁ ਪੈਰ ਧਿਆਨੁ।*
*ਕਮਰਬੰਦੁ ਸੰਤੋਖ ਕਾ ਧਨੁ ਜੋਬਨੁ ਤੇਰਾ ਨਾਮੁ।੨।*
*ਬਾਬਾ ਹੋਰੁ ਪੈਨਣੁ ਖੁਸੀ ਖੁਆਰੁ।*
*ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ।੧ ਰਹਾਉ।*[99]

ਤਬਿ ਬਾਬੇ ਕਾਲੂ ਨੂ ਖਬਰਿ ਹੋਈ। ਕਾਲੂ ਘੋੜੇ ਚੜਿ ਕਰਿ ਆਇਆ। ਜਾ ਆਇਆ ਤਾ ਬਾਬਾ ਆਇ** ਪੈਰੀ ਪਇਆ, ਨਮਸਕਾਰੁ ਕੀਤੋਸੁ। ਤਬ ਕਾਲੂ ਲਗਾ ਬੈਰਾਗੁ ਕਰਣਿ। ਤਬਿ ਕਾਲੂ ਕਹਿਆ—ਨਾਨਕ, ਤੂ** ਘੋੜੇ ਚੜਿ ਕੈ ਘਰਿ ਚਲੁ। ਤਬ ਗੁਰੂ ਨਾਨਕ ਕਹਿਆ—ਪਿਤਾ ਜੀ, ਘੋੜੇ ਮੇਰੇ ਕਮਿ ਨਾਹੀ ਆਵਦੇ। ਤਬਿ ਪਉੜੀ ਤੀਜੀ ਆਖੀ—

*ਘੋੜੇ ਪਾਖਰ ਸੁਇਨੇ ਸਾਖਤਿ ਬੂਝਣੁ ਤੇਰੀ ਵਾਟ।*
*ਤਰਕਸ ਤੀਰ ਕਮਾਣ ਸਾਂਗ ਤੇਗਬੰਦ ਗੁਣ ਧਾਤੁ।*
*ਵਾਜਾ ਨੇਜਾ ਪਤਿ ਸਿਉ ਪਰਗਟੁ ਕਰਮੁ ਤੇਰਾ ਮੇਰੀ ਜਾਤਿ।੩।*
*ਬਾਬਾ ਹੋਰੁ ਚੜਣਾ ਖੁਸੀ ਖੁਆਰੁ।*
*ਜਿਤੁ ਚੜਿਐ ਤਨੁ ਪੀੜੀਐ। ਮਨ ਮਹਿ ਚਲਹਿ ਵਿਕਾਰ।੧ ਰਹਾਉ।*[99]

ਤਬਿ ਫੇਰਿ ਕਾਲੂ ਕਹਿਆ—ਬਚਾ, ਤੂ ਇਕੁ ਵਾਰੀ ਘਰੁ ਚਲੁ। ਨਵੇ ਘਰਿ ਉਸਾਰੇ ਹੈਨਿ, ਤੂ ਵੇਖੁ ਚਿਰਾ ਪਿਛਹੁ ਆਇਆ ਹੈ। ਤੇਰਾ ਪਰਵਾਰੁ ਹੈ, ਤੂ ਮਿਲੁ ਬਹੁ ਅਤੈ ਜੇ ਤੁਧੁ ਭਾਵਸੀ ਤਾ ਫੇਰਿ ਜਾਵੈ। ਤਬਿ ਫੇਰਿ ਬਾਬੈ ਚਉਥੀ ਪਉੜੀ ਆਖੀ—

*ਘਰ ਮੰਦਰ ਖੁਸੀ ਨਾਮ ਕੀ ਨਦਰਿ ਤੇਰੀ ਪਰਵਾਰੁ।*
*ਹੁਕਮੁ ਸੋਈ ਤੁਧੁ ਭਾਵਸੀ ਹੋਰੁ ਆਖਣੁ ਬਹੁਤੁ ਅਪਾਰੁ।*
*ਨਾਨਕ ਸਚਾ ਪਾਤਸਾਹੁ ਪੂਛਿ ਨ ਕਰੇ ਬੀਚਾਰੁ।੪।*

ਬਾਬਾ ਹੋਰੁ ਸਉਣਾ ਖੁਸੀ ਖੁਆਰੁ।
ਜਿਤੁ ਸੁਤੇ ਤਨੁ ਪੀੜੀਐ। ਮਨ ਮਹਿ ਚਲਹਿ ਵਿਕਾਰ।੧ ਰਹਾਉ।੪।੭।[99]

ਤਬਿ ਫੇਰਿ ਕਾਲੂ ਆਖਿਆ—ਬਚਾ, ਤੇਰਾ ਜੀਉ ਕਿਤੁ ਗਲੈ ਖਟਾ ਹੋਆ ਹੈ, ਤੂ ਮੈਨੂ ਦਸਿ ਜੋ ਆਖਹਿ ਤਾ ਹੋਰੁ ਵੀਵਾਹੁ ਕਰੀ, **ਭਲੀ ਜੰਞ ਚਾੜਾ; ਅਡੰਬਰਾ ਨਾਲਿ ਵੀਵਾਹੁ ਕਰੀ**। ਤਬ ਬਾਬਾ ਬੋਲਿਆ ਸਬਦੁ ਰਾਗੁ ਸੂਹੀ ਵਿਚਿ, **ਮਹਲਾ ੧**—

ਜਿਨਿ ਕੀਆ ਤਿਨਿ ਦੇਖਿਆ ਜਗੁ ਧੰਧੜੈ ਲਾਇਆ।
ਦਾਨਿ ਤੇਰੈ ਘਟਿ ਚਾਨਣਾ ਤਨਿ ਚੰਦੁ ਦੀਪਾਇਆ।
ਚੰਦੋ ਦੀਪਾਇਆ ਦਾਨਿ ਹਰਿ ਕੈ ਦੁਖੁ ਅੰਧੇਰਾ ਉਠਿ ਗਇਆ।
ਗੁਣ ਜੰਞ ਲਾੜੇ ਨਾਲਿ ਸੋਹੈ ਪਰਖਿ ਮੋਹਣੀਐ ਲਾਇਆ।
ਵੀਵਾਹੁ ਹੋਆ ਸੋਭ ਸੇਤੀ ਪੰਚ ਸਬਦੀ ਆਇਆ।
ਜਿਨਿ ਕੀਆ ਤਿਨਿ ਦੇਖਿਆ ਜਗੁ ਧੰਧੜੈ ਲਾਇਆ।੧।
ਹਉ ਬਲਿਹਾਰੀ ਸਾਜਨਾ ਮੀਤਾ ਅਵਰੀਤਾ।
ਇਹੁ ਤਨੁ ਜਿਨ ਸਿਉ ਗਾਡਿਆ ਮਨੁ ਲੀਅੜਾ ਦੀਤਾ।
ਲੀਆ ਤ ਦੀਆ ਮਾਨੁ ਜਿਨ੍ ਸਿਉ ਸੇ ਸਜਨ ਕਿਉ ਵੀਸਰਹਿ।
ਜਿਨ੍ ਦਿਸਿ ਆਇਆ ਹੋਹਿ ਰਲੀਆ ਜੀਅ ਸੇਤੀ ਗਹਿ ਰਹਹਿ।
ਸਗਲ ਗੁਣ ਅਵਗੁਣ ਨ ਕੋਈ ਹੋਹਿ ਨੀਤਾ ਨੀਤਾ।
ਹਉ ਬਲਿਹਾਰੀ ਸਾਜਨਾ ਮੀਤਾ ਅਵਰੀਤਾ।੨।[100]

ਸਲੋਕੁ: ਸੂਹਵੀਏ ਨਿਮਾਣੀਏ ਸੋ ਸਹੁ ਸਦਾ ਸਮ੍ਾਲਿ।
ਨਾਨਕ ਜਨਮੁ ਸਵਾਰਹਿ ਆਪਣਾ ਕੁਲੁ ਭੀ ਛੂਟੀ ਨਾਲਿ।੧।[101]
ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ।
ਜੇ ਗੁਣ ਹੋਵਨ੍ਹਿ ਸਾਜਨਾ ਮਿਲਿ ਸਾਝ ਕਰੀਜੈ।
ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ।
ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜੁ ਮਲੀਐ।
ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤੁ ਪੀਜੈ।
ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ।੩।
ਆਪਿ ਕਰੇ ਕਿਸੁ ਆਖੀਐ ਹੋਰੁ ਕਰੇ ਨ ਕੋਈ।
ਆਖਣ ਤਾ ਕਉ ਜਾਈਐ ਜੇ ਭੂਲੜਾ ਹੋਈ।
ਜੇ ਹੋਇ ਭੂਲਾ ਜਾਇ ਕਹੀਐ ਆਪਿ ਕਰਤਾ ਕਿਉ ਭੁਲੈ।
ਸੁਣੇ ਦੇਖੇ ਬਾਝੁ ਕਹਿਐ ਦਾਨੁ ਅਣਮੰਗਿਆ ਦਿਵੈ।
ਦਾਨੁ ਦੇਇ ਦਾਤਾ ਜਗਿ ਬਿਧਾਤਾ ਨਾਨਕਾ ਸਚੁ ਸੋਈ।
ਆਪਿ ਕਰੇ ਕਿਸੁ ਆਖੀਐ ਹੋਰੁ ਕਰੇ ਨ ਕੋਈ।੪।੧।੪।[100]

ਤਬ ਬਾਬੇ ਆਖਿਆ— ਪਿਤਾ ਜੀ, ਉਹੁ ਬਿਧਾਤਾ ਪੁਰਖੁ ਹੈ, ਉਹੁ ਭੂਲਣੇ

ਵਿਚਿ ਨਾਹੀ। ਜੋ ਉਸੁ ਸੰਜੋਗੁ ਕੀਤਾ ਹੈ ਸੋ ਭਲਾ ਕੀਤਾ ਹੈ। ਤਾ ਮਾਤਾ ਆਖਿਆ—ਬਚਾ, ਤੂ ਉਠਿ ਚਲੁ, ਅਵਾਈ ਛੋਡਿ, ਫਿਰਿ ਕਿਆ ਸੰਜੋਗੁ ਬਣੈਗਾ ਜਿਤੁ ਫਿਰਿ ਮਿਲਹਿਗਾ। ਤਬ ਬਾਬੇ ਸਬਦੁ ਕੀਤਾ। ਰਾਗ ਮਾਰੂ ਮਹਲਾ[102] ੧—

*ਪਿਛਹੁ ਰਾਤੀ ਸਦੜਾ ਨਾਮੁ ਖਸਮ ਕਾ ਲੇਹਿ।*
*ਖੇਮੇ ਛਤ੍ਰ ਸਰਾਇਚੇ ਦਿਸਨਿ ਰਥ ਪੀੜੇ।*
*ਜਿਨੀ ਤੇਰਾ ਨਾਮੁ ਧਿਆਇਆ ਤਿਨ ਕਉ ਸਦਿ ਮਿਲੇ।੧।*
*ਬਾਬਾ ਮੈ ਕਰਮਹੀਣ ਕੂੜਿਆਰ।*
*ਨਾਮ ਨ ਪਾਇਆ ਤੇਰਾ ਅੰਧਾ ਭਰਮਿ ਭੂਲਾ ਮਨੁ ਮੇਰਾ।੧ ਰਹਾਉ।*
*ਸਾਦ ਕੀਤੇ ਦੁਖ ਪਰਫੁੜੇ ਪੂਰਬਿ ਲਿਖੇ ਮਾਇ।*
*ਸੁਖ ਥੋੜੇ ਦੁਖ ਅਗਲੇ ਦੂਖੇ ਦੂਖਿ ਵਿਹਾਇ।੨।*
*ਵਿਛੁੜਿਆ ਕਾ ਕਿਆ ਵੀਛੁੜੈ ਮਿਲਿਆ ਕਾ ਕਿਆ ਮੇਲੁ।*
*ਸਾਹਿਬੁ ਸੋ ਸਾਲਾਹੀਐ ਜਿਨਿ ਕਰਿ ਦੇਖਿਆ ਖੇਲੁ।੩।*
*ਸੰਜੋਗੀ ਮੇਲਾਵੜਾ ਇਨਿ ਤਨਿ ਕੀਤੇ ਭੋਗ।*
*ਵਿਜੋਗੀ ਮਿਲਿ ਵਿਛੁੜੇ ਨਾਨਕ ਭੀ ਸੰਜੋਗ।੪।੧।[103]*

ਤਬਿ ਫੇਰਿ ਬਾਬੇ ਆਖਿਆ—ਬਾਬਾ ਜੀ, ਮਾਤਾ ਜੀ, ਅਸੀ ਜੋ ਆਏ[104] ਹਾ, ਜੋ ਕਹਿਆ ਥਾ ਆਵਹਗੇ। ਪਰੁ ਤੁਸੀ ਹੁਣਿ** ਆਗਿਆ ਮੰਨਿ ਲੈਹੁ, ਅਸੀ ਅਜੇ° ਉਦਾਸ ਹਾਂ। ਤਬ ਮਾਤਾ ਕਹਿਆ—ਬੇਟਾ, ਮੇਰੈ ਮਨਿ ਸੰਤੋਖੁ ਕਿਉ ਕਰਿ ਹੋਵੈਗਾ, ਜੇ ਤੂ ਬਹੁਤੀ ਵਾਰੀ ਉਦਾਸੀ ਕਰਿ ਕੈ ਆਇਆ ਹੈ। ਤਬਿ ਬਾਬੇ ਕਹਿਆ—ਮਾਤਾ, ਤੂ ਬਚਨੁ ਮੰਨੁ ਤਾ** ਤੈਨੂ ਸੰਤੋਖੁ ਆਵੈਗਾ। ਤਬਿ ਮਾਤਾ ਚੁਪ ਕਰ ਰਹੀ।

### ਸਾਖੀ ੩੨
### (ਸੇਖ ਬ੍ਰਿਹਮ ਨਾਲ ਗੋਸ਼ਟ)

ਤਬ ਸ੍ਰੀ** ਗੁਰੂ ਬਾਬਾ ਉਥਹੁ ਚਲਿਆ। ਰਾਵੀ ਚਨਾਉ ਦੇਖਿ ਕਰਿ ਉਜਾੜਿ ਉਜਾੜਿ** ਚਲਿਆ, ਪਟਣ ਦੇਸ ਵਿਚਿ ਆਇ ਨਿਕਲਿਆ। ਪਟਣ ਤੇ ਕੋਸ ਤਿਨਿ ਉਜਾੜਿ ਥੀ, ਉਥੈ ਆਇ ਬੈਠਾ। ਮਰਦਾਨਾ ਨਾਲਿ ਸਾ**। ਤਬਿ ਪਟਣ ਕਾ ਪੀਰੁ ਸੇਖੁ ਫਰੀਦੁ ਥਾ। ਤਿਸ ਦੇ ਤਖਤਿ ਸੇਖੁ ਬ੍ਰਿਹਮੁ[1] ਥਾ। ਤਿਸੁ ਕਾ ਇਕੁ ਮੁਰੀਦ ਸਬਾਹ ਕੇ ਵੇਲੇ ਲਕੜੀਆ ਚੁਣਨਿ ਆਇਆ ਥਾ। ਤਿਸ ਕਾ ਨਾਉ ਸੇਖੁ ਕਮਾਲੁ ਥਾ। *ਭਲਾ ਫਕੀਰ ਥਾ। ਖੁਦਾਇ ਕਾ ਖਬਰਦਾਰ ਥਾ*। **ਪੀਰ ਕੇ ਮੁਦਬਰਖਾਨੇ ਦੀ ਲਕੜੀਆ ਚੁਣਨਿ ਗਇਆ ਥਾ**। ਦੇਖੈ ਤਾ ਅਕੈ ਕੋਲਿ ਬਾਬਾ ਅਤੈ ਮਰਦਾਨਾ ਦੁਇ ਬੈਠੇ ਹੈਨਿ। ਤਬਿ° ਮਰਦਾਨੇ ਰਬਾਬੁ ਵਜਾਇਆ, ਸਬਦੁ ਗਾਵਣਿ ਲਗਾ। ਸਲੋਕੁ ਦਿਤੋਸੁ ਰਾਗੁ ਆਸਾ[2] ਵਿਚਿ। **ਮਹਲਾ ੧। ਗੋਸਟਿ ਸੇਖੁ ਬਿਰਾਹਮੁ ਬਾਬੇ ਨਾਲਿ ਕੀਤੀ, ਸਲੋਕੁ**—

*ਆਪੇ ਪਟੀ ਕਲਮ ਆਪਿ ਉਪਰਿ ਲੇਖ ਭਿ ਤੂੰ।*
*ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ।੨।[3]*

ਜਬ ਏਹੁ ਸਲੋਕੁ ਕਮਾਲਿ ਫਕੀਰ ਸੁਣਿਆ, ਤਬਿ ਲਕੜੀਆ ਛੋਡਿ ਕਰਿ ਆਇ ਗਇਆ, *ਸਿਰੁ ਨਿਵਾਇ ਕੈ ਬਹਿ ਗਇਆ*, ਅਰਜੁ ਰਖੀਆਸੁ—ਜੀਉ, ਇਸੁ ਰਬਾਬੀ ਕਉ ਹੁਕਮੁ ਕੀਜੈ[4] ਜੋ ਇਹੁ** ਬੈਤੁ[5] ਫਿਰਿ ਆਖੈ[6]। **ਮਰਦਾਨੇ ਨੂ ਹੁਕਮੁ ਹੋਆ ਜੋ ਇਹੁ ਸਲੋਕੁ ਫਿਰਿ ਦੇਹਿ**। ਤਾ ਮਰਦਾਨੈ ਸਲੋਕੁ ਫੇਰਿ ਦਿਤਾ। ਕਮਾਲਿ ਸਿਖਿ ਲੈਆ। ਜੋ ਕੁਛੁ ਲਕੜੀਆ ਚੁਣੀਆ ਥੀਆ ਸੋਈ ਘਿਨਿ ਕਰਿ ਸਲਾਮੁ ਕੀਤੋਸੁ, ਪਟਣਿ ਆਇਆ। ਲਕੜੀਆ ਸੁਟਿ ਕਰਿ ਜਾਇ ਆਪਣੇ ਪੀਰ ਕਉ ਸਲਾਮੁ ਕੀਤੀਆਸੁ। ਆਖਿਓਸੁ[0]— ਪੀਰ ਜੀ ਸਲਾਮਤਿ, ਮੈਨੂ ਹਿਕੁ ਖੁਦਾਇ ਕਾ ਪਿਆਰਾ ਮਿਲਿਆ ਹੈ। ਤਾ[0] ਪੀਰ ਕਹਿਆ—ਕਮਾਲਿ, ਕਿਥਹੁ ਮਿਲਿਉ। ਤਾ ਕਮਾਲਿ ਕਹਿਆ—ਪੀਰ ਸਲਾਮਤਿ, ਮੈ ਲਕੜੀਆ ਚੁਣਨਿ ਗਇਆ ਥਾ, ਉਸ ਕੈ ਨਾਲਿ ਇਕੁ ਰਬਾਬੀ ਹੈ ਅਤੈ ਨਾਉ ਨਾਨਕੁ ਅਸੁ[7]। ਆਪਣੇ ਸਲੋਕੁ ਆਖਦਾ ਹੈ। ਤਬਿ ਪੀਰ ਆਖਿਆ—ਬਚਾ, ਕੋਈ ਤੈ ਭੀ ਬੈਤੁ** ਸਿਖਿਆ। ਤਬਿ ਕਮਾਲਿ ਆਖਿਆ—ਪੀਰ ਜੀ ਸਲਾਮਤਿ, ਹਿਕੁ ਬੈਤੁ ਮੈਨੂ ਭੀ ਹਾਸਲੁ ਥੀਆ ਹੈ*। ਤਬਿ ਪੀਰਿ ਆਖਿਆ—ਅਲਾਇ, ਡੇਖਾ ਕੇਹਾ ਹੈ। ਤਾ ਕਮਾਲਿ ਆਖਿਆ—ਜੀ, ਉਹੁ ਆਖਦਾ ਹੈ ਜੋ—

*ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ।*
*ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ ।੨।*

ਤਾ ਪੀਰ ਆਖਿਆ[8]—ਬਚਾ, ਕੁਛੁ ਸਮਝਿਉ ਇਸੁ[9] ਬੈਤੁ ਦਾ ਬਿਆਨੁ। ਤਾ ਕਮਾਲੁ ਆਖਿਆ[10]—[0] ਪੀਰ ਸਲਾਮਤਿ[0], ਤੈਨੂ ਸਭੋ ਕੁਛੁ ਰੋਸਨੁ ਹੈ। ਤਾ** ਪੀਰਿ ਆਖਿਆ—ਬਚਾ, ਜਿਸ ਦਾ ਆਖਿਆ** ਹੋਆ[0] ਇਹੁ ਬੈਤੁ ਹੈ, ਤਿਸ ਦਾ ਦੀਦਾਰੁ ਦੇਖਾ ਹੈ, ਉਹ ਖੁਦਾਇ ਦਾ ਫਕੀਰੁ ਹੈ। ਮੈਨੂ ਭੀ ਲੈ ਚਲੁ[11], ਉਸੁ ਤਾ ਖੁਦਾਇ ਦੀਆ ਗਲਾ ਕਰੀਆ ਹੋਨਿ। ਤਬ ਸੇਖੁ ਬਿਰਾਹਮੁ ਸੁਖਵਾਸਣਿ ਚੜਿਆ, ਕਮਾਲੁ ਨਾਲਿ ਲੀਤਾ। ਆਵਦਾ ਆਵਦਾ ਕੋਹਾ ਤਿਹੁ ਉਪਰਿ ਆਇਆ। ਜਾ[0] ਦੇਖੈ ਤਾ ਅਗੈ ਬਾਬਾ ਬੈਠਾ ਹੈ। ਤਬਿ ਸੇਖੁ ਬਿਰਾਹਮੁ ਜਾਇ ਖੜਾ ਹੋਆ। ਆਖਿਓਸੁ**—ਨਾਨਕ, ਸਲਾਮਾਲੇਕ। ਤਬਿ ਗੁਰੂ ਬਾਬੇ ਨਾਨਕ** ਕਹਿਆ[12]—ਅਲੇਕ ਅਸਲਾਮ ਪੀਰ ਜੀ ਸਲਾਮਤਿ ਆਈਐ। ਖੁਦਾਇ ਅਸਾਨੂ ਮਿਹਰਵਾਨੁ ਹੋਆ ਹੈ, ਤੁਸਾਡਾ ਦੀਦਾਰੁ ਪਾਇਆ। ਤਬਿ[13]ਇਨੋ ਊਨੋ ਦਸਤਪੋਸੀ[13] ਕਰਿ ਕੈ ਬਹਿ ਗਏ।

ਤਬਿ ਪੀਰਿ ਪੁਛਣਾ ਕੀਤਾ—ਜੋ ਨਾਨਕ, ਤੇਰਾ ਬੈਤੁ ਇਕੁ ਸੁਣਿ ਕਰਿ ਹੈਰਾਨੁ ਹੋਆ ਹਾਂ। ਅਸਾਂ ਆਖਿਆ—ਜਿਸੁ ਇਹੁ ਬੈਤੁ ਆਖਿਆ ਹੈ** ਤਿਸੁ ਦਾ ਦੀਦਾਰੁ ਦੇਖਾਹੇ। ਤਬ ਬਾਬੈ ਆਖਿਆ—ਜੀਉ, ਅਸਾਨੂ ਨਿਵਾਜਸ ਹੋਈ ਹੈ**, ਜੋ ਤੁਸਾਡਾ ਦੀਦਾਰੁ ਪਾਇਆ। ਤਬ ਪੀਰਿ ਕਹਿਆ—ਨਾਨਕ**, ਇਸ ਬੈਤੁ ਦਾ ਬਿਆਨੁ ਦੇਹਿ, ਤੂ[14] ਜੋ ਆਖਦਾ ਹੈ—ਹਿਕੁ ਹਿਕੋ ਹੈ, ਨਾਨਕ ਦੂਜਾ ਕਾਹੇ ਕੂੰ। ਪਰੁ ਹਿਕੁ ਸਾਹਿਬੁ ਤੇ ਦੁਇ ਹਦੀ, ਕੇਹੜਾ ਸੇਵੀ ਤਾ ਕੇਹੜਾ ਰਦੀ। ਤੂ ਆਖਦਾ ਹੈ—ਜੋ ਹਿਕੋ ਹਿਕੁ ਹੈ, ਪਰੁ ਹਿੰਦੂ ਕਹਦੇ ਹੈਨਿ ਜੋ ਅਸਾ ਹੀ ਵਿਚਿ ਸਹੀ ਹੈ ਅਤੇ ਮੁਸਲਮਾਨ ਆਖਦੇ ਹੈਨਿ ਜੋ ਅਸਾ

ਹੀ ਵਿਚਿ ਸਹੀ ਹੈ। ਆਖੁ ਵੇਖਾ ਕਿਸੁ ਵਿਚਿ ਸਹੀ ਕਰੇਹਾ ਅਰੁ ਕਿਸੁ ਵਿਚਿ ਅਣਸਹੀ ਕਰੇਹਾ। ਤਬਿ ਬਾਬੇ ਨਾਨਕ ਕਹਿਆ—ਜੀਉ, ਹਿਕੋ ਸਾਹਿਬੁ ਹਿਕਾ ਹਦਿ, ਹਿਕੋ ਸੇਵਿ ਦੂਜਾ ਰਦਿ।[15]

ਸਲੋਕੁ : *ਦੂਜਾ ਕਾਹੇ ਸੇਵੀਐ ਜੰਮੈ ਤੇ ਮਰਿ ਜਾਇ।*
*ਏਕੋ ਸਿਮਰਹੁ ਨਾਨਕਾ ਜੋ ਜਲਿ ਥਲਿ ਰਹਿਆ ਸਮਾਇ।੧।*[16]

ਜਬਿ ਇਹੁ ਸਲੋਕੁ ਬਾਬੈ ਦਿਤਾ ਤਬਿ ਪੀਰਿ ਪੁਛਣਾ ਕੀਤਾ—

*ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ।*
*ਜਿਨ੍ਹਿ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ।੧੦੩।*[17]

ਤਬਿ ਫਿਰਿ ਗੁਰੂ ਬਾਬੈ ਜਬਾਬੁ ਦਿਤਾ—

*ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ।*
*ਨਾਨਕ ਘਰਿ ਹੀ ਬੈਠਿਆ ਸਹੁ ਮਿਲੈ*
*ਜੇ ਨੀਅਤਿ ਰਾਸਿ ਕਰੇਇ।੧੦੪।*[18]
*ਘਰ ਹੀ ਮੁੰਧਿ ਵਿਦੇਸਿ ਪਿਰੁ ਨਿਤ ਝੂਰੇ ਸੰਮ੍ਹਾਲੇ।*
*ਮਿਲਦਿਆ ਢਿਲ ਨ ਹੋਵਈ ਜੇ ਨੀਅਤਿ ਰਾਸਿ ਕਰੇ।੧।*[19]

ਜਾ ਏਹੁ ਜਬਾਬੁ ਬਾਬੇ ਦਿਤਾ ਤਾ ਪੀਰਿ ਪੁਛਣਾ ਕੀਤਾ—

ਸਲੋਕੁ : *ਫਰੀਦਾ ਨੰਢੀ ਕੰਤੁ ਨ ਰਾਵਿਓ ਵਡੀ ਥੀ ਮੁਈਆਸੁ।*
*ਧਨ ਕੂਕੇਂਦੀ ਗੋਰ ਮੇ ਤੈ ਸਹ ਨਾ ਮਿਲੀਆਸੁ।੫੪।*[20]

ਤਬ ਬਾਬੇ ਜਬਾਬੁ ਦਿਤਾ—

ਸਲੋਕੁ: *ਮਹਲ ਕੁਚਜੀ ਮੜਵੜੀ ਕਾਲੀ ਮਨਹੁ ਕਸੁਧ।*
*ਜੇ ਗੁਣ ਹੋਵਨਿ ਤਾ ਪਿਰੁ ਰਵੈ ਨਾਨਕ ਅਵਗੁਣ ਮੁੰਧ।੧।*[21]

ਤਾ ਫਿਰਿ ਪੀਰਿ ਪੁਛਣਾ ਕੀਤਾ—

ਸਲੋਕੁ: *ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ।*
*ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ।੧੨੬।*[22]

ਤਾ ਫਿਰਿ ਬਾਬੇ ਜਬਾਬੁ ਦਿਤਾ—

*ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ।*
*ਏ ਤ੍ਰੈ ਭੈਣੇ ਵੇਸ ਕਰਿ ਤਾ ਵਸਿ ਆਵੀ ਕੰਤੁ।੧੨੭।*[23]
*ਸੇਵਾ ਕਰੈ ਜੇ ਕੰਤੁ ਕੀ ਕੰਤੁ ਤਿਸੀ ਕਾ ਹੋਇ।*
*ਸਭੇ ਸਹੀਆ ਛੋਡਿ ਕਰਿ ਕੰਤੁ ਤਿਸੀ ਪਹਿ[24] ਹੋਇ।੧।*[25]

ਜਾ ਬਾਬੈ ਇਹੁ ਜਬਾਬੁ ਦਿਤਾ, ਤਾ ਫਿਰਿ ਪੀਰਿ ਆਖਿਆ—ਨਾਨਕੁ ਮੈਨੂ ਹਿਕੁ ਕਾਤੀ ਲੋੜੀਦੀ ਹੈ, ਉਹੁ ਕਾਤੀ ਮੈਨੂ ਦੇਹਿ ਜਿਸ ਦਾ ਕੁਠਾ ਆਦਮੀ ਹਲਾਲੁ ਹੋਵੈ। ਏਹੁ ਜੋ ਕਾਤੀ ਹੈ ਤਿਸ ਤੇ ਨਾਲਿ ਜਨਾਵਰੁ ਕੁਸਦੇ ਹੈ ਅਤੇ ਆਦਮੀ ਦੈ ਗਲਿ ਵਹੈ ਤਾ ਮੁਰਦਾਰੁ[26] ਹੋਵੈ। ਮੈਨੂ ਓਹੁ ਕਾਤੀ ਦੇਹਿ ਜਿਸ ਦਾ ਕੁਠਾ ਮਾਣਸੁ ਹਲਾਲੁ ਹੋਵੈ। ਤਬਿ

ਬਾਬੈ ਜਬਾਬੁ ਦਿਤਾ—ਪੀਰਿ ਜੀ ਲਈਐ, ਸਲੋਕੁ—

*ਸਚਿ ਕੀ ਕਾਤੀ ਸਚੁ ਸਭੁ ਸਾਰੁ। ਘਾੜਤ ਤਿਸ ਕੀ ਅਪਰ ਅਪਾਰੁ।*
*ਸਬਦੇ ਸਾਣ ਰਖਾਈ ਲਾਇ। ਗੁਣ ਕੀ ਥੇਕੈ ਵਿਚਿ ਸਮਾਇ।*
*ਤਿਸ ਦਾ ਕੁਠਾ ਹੋਵੈ ਸੇਖੁ। ਲੋਹੂ ਲਬੁ ਨਿਕਥਾ ਵੇਖੁ।*
*ਹੋਇ ਹਲਾਲੁ ਲਗੈ ਹਕਿ ਜਾਇ। ਨਾਨਕ ਦਰਿ ਦੀਦਾਰਿ ਸਮਾਇ।੨।*[27]

ਜਾ ਇਹੁ ਕਾਤੀ ਬਾਬੇ ਦਿਤੀ ਤਾ ਪੀਰਿ ਸਰੁ ਫੇਰਿਆ, ਆਖਿਓਸੁ—ਵਾਹੁ ਵਾਹੁ ਖੁਦਾਇ ਕਾ °ਸਹੀ ਕਰਣਿ ਵਾਲਾ° ਪਿਆਰਾ ਹੈ। ਖੁਦਾਇ ਵਡੀ ਨਿਵਾਜਸ ਕੀਤੀ ਹੈ।[28] (ਨਾਨਕਾ, ਖੁਦਾਇ ਕੇ ਪਿਆਰਿਆ ਕਉ ਪੁਛਣਾ ਸੋ ਗੁਸਤਾਕੀ ਹੈ। ਤਬ ਬਾਬੇ ਸਲੋਕ ਦਿਤਾ—

*ਰੁਪੈ ਕਾਮੈ ਦੋਸਤੀ ਭੁਖੈ ਸਾਦੈ ਗੰਢੁ।*
*ਲਬੈ ਮਾਲੈ ਘੁਲਿ ਮਿਲਿ ਮਿਚਲਿ ਊਂਘੈ ਸਉੜਿ ਪਲੰਘੁ।*
*ਭੰਉਕੈ ਕੋਪੁ ਖੁਆਰੁ ਹੋਇ ਫਕੜੁ ਪਿਟੇ ਅੰਧੁ।*
*ਚੁਪੈ ਚੰਗਾ ਨਾਨਕਾ ਵਿਣੁ ਨਾਵੈ ਮੁਹਿ ਗੰਧੁ।*[28]

ਤਾ ਪੀਰਿ ਫਿਰਿ ਕਹਿਆ—ਨਾਨਕ, ਹਿਕੁ ਖੁਦਾਇ ਦੀ ਵਾਰ ਸੁਣਾਇ, ਅਸਾਨੂ ਏਹੁ ਮਖਸੂਦੁ ਹੈ। ਜੋ ਵਾਰੁ ਦੁਹੁ ਬਾਝੂ ਹੋਂਦੀ ਨਾਹੀ ਅਤੇ ਤੂ ਹਿਕੋ ਹਿਕੁ ਆਖਦਾ ਹੈ, ਵੇਖਾ ਖੁਦਾਇ ਦਾ ਸਰੀਕੁ ਤੂ ਕਵਣੁ ਕਰਸੀ। ਤਬਿ ਬਾਬੈ ਆਖਿਆ—ਮਰਦਾਨਿਆ, ਰਬਾਬੁ ਵਜਾਇ। **ਤਾ ਮਰਦਾਨੈ ਰਬਾਬੁ ਵਜਾਇਆ**। ਰਾਗੁ ਆਸਾ ਕੀਤਾ। ਬਾਬੈ ਸਲੋਕੁ ਦਿਤਾ। ਸਲੋਕੁ। **ੴਸਤਿਗੁਰ ਪ੍ਰਸਾਦਿ। ਆਸਾ ਕੀ ਵਾਰੁ ਮਹਲਾ ੧, ਸਲੋਕ **—

*ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ।*
*ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ।੧।*

ਮ:੨ *ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ।*
*ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ।੨।*

ਮ:੧ *ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ।*
*ਛੁਟੇ ਤਿਲ ਬੁਆੜ ਜਿਉ ਸੁੰਞੇ ਅੰਦਰਿ ਖੇਤ।*
*ਖੇਤੈ ਅੰਦਰਿ ਛੁਟਿਆ ਕਹੁ ਨਾਨਕ ਸਉ ਨਾਹ।*
*ਫਲੀਅਹਿ ਫੁਲੀਅਹਿ ਬਪੁੜੇ ਭੀ ਤਨ ਵਿਚਿ ਸੁਆਹ।੩।*[29]

ਪਉੜੀ: *ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ।*
*ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ।*
*ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ।*
*ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ।*
*ਕਰਿ ਆਸਣੁ ਡਿਠੋ ਚਾਉ।੧।*[30]

[31]ਪਉੜੀਆ ਨਉ ਹੋਈਆ। ਏਤੁ ਪਰਥਾਇ ਪਉੜੀ ਨਉ ਹੋਈ[31]। ਤਬ ਫੇਰਿ

ਪੀਰ ਉਠਿ ਖੜਾ ਹੋਆ, ਆਇ ਦਸਤਪੋਸੀ ਕੀਤੀਆਸੁ। ਆਖਿਓਸੁ—ਨਾਨਕ ਤੁਧੁ ਅਰੁ ਖੁਦਾਇ ਵਿਚਿ ਭੇਦੁ ਕੁਛੁ ਨਾਹੀ। ਪਰੁ ਤੂ ਮਿਹਰਵਾਨੁ ਹੋਹੁ ਜੋ ਅਸਾਡੀ ਭੀ ਖੁਦਾਇ ਨਾਲਿ ਰਹਿ ਆਵੈ। ਤਬਿ ਬਾਬੈ ਆਖਿਆ—ਸੇਖਿ ਬਿਰਾਹਮੁ, ਤੇਰੀ ਖੇਪ ਖੁਦਾਇ ਨਿਬਾਹੇਗਾ। ਤਬਿ ਪੀਰਿ ਆਖਿਆ—ਜੀ, ਬਚਨ ਦੇਹਿ। ਤਬਿ ਬਾਬੈ ਕਹਿਆ[32]— ਜਾਹਿ ਬਚਨੁ ਹੈ। ਤਬਿ ਸੇਖੁ ਉਠਿ ਖੜਾ ਹੋਆ। ਬਾਬੈ ਪਾਸਹੁ* ਸੇਖੁ° ਵਿਦਾ ਹੋਆ। ਬਾਬਾ ਭੀ° ਉਠਿ ਰਵਿਆ।

## ਸਾਖੀ ੩੩

## (ਕੋਹੜੀ ਫਕੀਰ ਨਿਸਤਾਰਾ)

ਦਿਪਾਲਪੁਰ ਪਾਸਦੋ, ਕੰਫਣਪੁਰ ਵਿਚਦੋ, ਕਸੂਰ ਵਿਚਦੋ, ਪਟੀ ਵਿਚਦੋ, ਗੋਇੰਦਿਵਾਲਿ ਆਇ* ਰਹਣ ਲਗਾ। ਤਾ** ਕੋਈ ਰਹਣ ਦੇਵੈ ਨਾਹੀ। ਤਬਿ ਇਕੁ ਫਕੀਰੁ ਥਾ, ਤਿਸੁ ਕੀ ਝੁੰਗੀ ਵਿਚਿ ਜਾਇ ਰਹਿਆ। ਉਹੁ ਫਕੀਰੁ ਕੋੜੀ ਥਾ। ਤਬਿ ਬਾਬਾ ਜਾਇ ਖੜਾ ਹੋਆ, ਆਖਿਓਸੁ—ਏ ਫਕੀਰ, ਰਾਤਿ ਰਹਣਿ ਦੇਹਿ। ਤਬਿ ਫਕੀਰੁ ਅਰਜ ਕੀਤਾ, ਆਖਿਓਸੁ—ਜੀ, ਮੇਰਿਆਹੁ ਪਾਸਹੁ ਜਨਾਵਰ ਨਸਦੇ ਹੈਨਿ। ਪਰੁ ਖੁਦਾਇ ਦਾ ਕਰਮੁ ਹੋਆ ਹੈ[34] ਜੋ ਆਦਮੀ ਦੀ ਸੂਰਤਿ ਨਦਰਿ ਆਈ ਹੈ। ਤਾ ਬਾਬਾ ਬੈਠਿ ਗਇਆ। ਤਾ ਉਥੈ ਰਹਿਆ। ਫਕੀਰੁ ਲਗਾ ਵਿਲਲਾਪੁ ਕਰਣਿ। ਤਬ ਬਾਬਾ ਬੋਲਿਆ ਸਬਦੁ ਰਾਗੁ ਧਨਾਸਰੀ[35] **ਵਿਚਿ ਮ. ੧, ਸਬਦੁ**—

*ਜੀਉ ਤਪਤੁ ਹੈ ਬਾਰੋ ਬਾਰ। ਤਪਿ ਤਪਿ ਖਪੈ ਬਹੁਤੁ ਬੇਕਾਰ।*
*ਜੈ ਤਨਿ ਬਾਣੀ ਵਿਸਰਿ ਜਾਇ। ਜਿਉ ਪਕਾ ਰੋਗੀ ਵਿਲਲਾਇ।੧।*
*ਬਹੁਤਾ ਬੋਲਣੁ ਝਖਣੁ ਹੋਇ। ਵਿਣੁ ਬੋਲੇ ਜਾਣੈ ਸਭੁ ਸੋਇ।੧ ਰਹਾਉ।*
*ਜਿਨਿ ਕਨ ਕੀਤੇ ਅਖੀ ਨਾਕੁ। ਜਿਨਿ ਜਿਹਵਾ ਦਿਤੀ ਬੋਲੇ ਤਾਤੁ।*
*ਜਿਨਿ ਮਨੁ ਰਾਖਿਆ ਅਗਨੀ ਪਾਇ। ਵਾਜੈ ਪਵਣੁ ਆਖੈ ਸਭ ਜਾਇ।੨।*
*ਜੇਤਾ ਮੋਹੁ ਪਰੀਤਿ ਸੁਆਦ। ਸਭਾ ਕਾਲਖ ਦਾਗਾ ਦਾਗ।*
*ਦਾਗ ਦੋਸ ਮੁਹਿ ਚਲਿਆ ਲਾਇ। ਦਰਗਹ ਬੈਸਣ ਨਾਹੀ ਜਾਇ।੩।*
*ਕਰਮਿ ਮਿਲੈ ਆਖਣੁ ਤੇਰਾ ਨਾਉ। ਜਿਤੁ ਲਗਿ ਤਰਣਾ ਹੋਰੁ ਨਹੀ ਥਾਉ।*
*ਜੇ ਕੋ ਡੂਬੈ ਫਿਰਿ ਹੋਵੈ ਸਾਰ। ਨਾਨਕ ਸਾਚਾ ਸਰਬ ਦਾਤਾਰ।੪।੩।੫।*[36]

ਤਬਿ ਗੁਰੂ ਮਿਹਰਵਾਨੁ ਹੋਆ ਆਖਿਓਸੁ—ਮਰਦਾਨਿਆ, ਰਬਾਬੁ ਵਜਾਇ। ਤਾ ਮਰਦਾਨੈ ਰਬਾਬੁ ਵਜਾਇਆ। ਰਾਗੁ ਗਉੜੀ ਕੀਤੀ। ਬਾਬੇ ਸਬਦੁ ਉਠਾਇਆ[37]ਮਹਲਾ ੧[37]—

*ਕਰਹਲੇ ਮਨ ਪਰਦੇਸੀਆ ਕਿਉ ਮਿਲੀਐ ਹਰਿ ਮਾਇ।*
*ਗੁਰੁ ਭਾਗਿ ਪੂਰੈ ਪਾਇਆ ਗਲਿ ਮਿਲਿਆ ਪਿਆਰਾ ਆਇ।੧।*
*ਮਨ ਕਰਹਲਾ ਸਤਿਗੁਰੁ ਪੁਰਖੁ ਧਿਆਇ।੧ ਰਹਾਉ।*
*ਮਨ ਕਰਹਲਾ ਵੀਚਾਰੀਆ ਹਰਿ ਰਾਮ ਨਾਮ ਧਿਆਇ।*
*ਜਿਥੈ ਲੇਖਾ ਮੰਗੀਐ ਹਰਿ ਆਪੇ ਲਏ ਛਡਾਇ।੨।*

*ਮਨ ਕਰਹਲਾ ਅਤਿ ਨਿਰਮਲਾ ਮਲੁ ਲਾਗੀ ਹਉਮੈ ਆਇ।*
*ਪਰਤਖਿ ਪਿਰੁ ਘਰਿ ਨਾਲਿ ਪਿਆਰਾ ਵਿਛੁੜਿ ਚੋਟਾ ਖਾਇ।੩।*
*ਮਨ ਕਰਹਲਾ ਮੇਰੇ ਪ੍ਰੀਤਮਾ ਹਰਿ ਰਿਦੈ ਭਾਲਿ ਭਾਲਾਇ।*
*ਉਪਾਇ ਕਿਤੈ ਨ ਲਭਈ ਗੁਰੁ ਹਿਰਦੈ ਹਰਿ ਦੇਖਾਇ।੪।*
*ਮਨ ਕਰਹਲਾ ਮੇਰੇ ਪ੍ਰੀਤਮਾ ਦਿਨੁ ਰੈਣਿ ਹਰਿ ਲਿਵ ਲਾਇ।*
*ਘਰੁ ਜਾਇ ਪਾਵਹਿ ਰੰਗ ਮਹਲੀ ਗੁਰੁ ਮੇਲੇ ਹਰਿ ਮੇਲਾਇ।੫।*
*ਮਨ ਕਰਹਲਾ ਤੂੰ ਮੀਤੁ ਮੇਰਾ ਪਾਖੰਡੁ ਲੋਭੁ ਤਜਾਇ।*
*ਪਾਖੰਡਿ ਲੋਭੀ ਮਾਰੀਐ ਜਮ ਡੰਡੁ ਦੇਹਿ ਸਜਾਇ।੬।*
*ਮਨ ਕਰਹਲਾ ਮੇਰੇ ਪ੍ਰਾਨ ਤੂੰ ਮੈਲੁ ਪਾਖੰਡੁ ਭਰਮੁ ਗਵਾਇ।*
*ਹਰਿ ਅੰਮ੍ਰਿਤਸਰੁ ਗੁਰਿ ਪੂਰਿਆ ਮਿਲਿ ਸੰਗਤੀ ਮਲੁ ਲਹਿ ਜਾਇ।੭।*
*ਮਨ ਕਰਹਲਾ ਮੇਰੇ ਪਿਆਰਿਆ ਇਕ ਗੁਰ ਕੀ ਸਿਖ ਸੁਣਾਇ।*
*ਇਹੁ ਮੋਹੁ ਮਾਇਆ ਪਸਰਿਆ ਅੰਤਿ ਸਾਥਿ ਨ ਕੋਈ ਜਾਇ।੮।*
*ਮਨ ਕਰਹਲਾ ਮੇਰੇ ਸਾਜਨਾ ਹਰਿ ਖਰਚੁ ਲੀਆ ਪਤਿ ਪਾਇ।*
*ਹਰਿ ਦਰਗਹ ਪੈਨਾਇਆ ਹਰਿ ਆਪੁ ਲਇਆ ਗਲਿ ਲਾਇ।੯।*
*ਮਨ ਕਰਹਲਾ ਗੁਰਿ ਮੰਨਿਆ ਗੁਰਮੁਖਿ ਕਾਰ ਕਮਾਇ।*
*ਗੁਰ ਆਗੈ ਕਰਿ ਜੋਦੜੀ ਜਨ ਨਾਨਕ ਹਰਿ ਮੇਲਾਇ।੧੦।੧।*[38]

ਤਬਿ° ਦਰਸਨੁ ਦਾ ਸਦਕਾ ਕੋੜੁ ਦੂਰਿ ਹੋਇ ਗਇਆ, ਦੇਹੀ ਹਛੀ ਹੋਈ। ਆਇ ਪੈਰੀ ਪਇਆ, ਨਾਉ ਧਰੀਕੁ ਹੋਆ। ਗੁਰੂ ਗੁਰੂ ਲਗਾ ਜਪਣਿ। ਤਬਿ ਬਾਬਾ ਉਥਹੁ ਰਵਦਾ ਰਹਿਆ।

### ਸਾਖੀ ੩੪
### (ਕਿੜੀਆਂ ਪਠਾਣਾਂ ਦੀਆਂ)

[39]ਸੁਲਤਾਨਪੁਰ ਵਿਚਦੋ, ਵੈਰੋਵਾਲ, ਜਲਾਲਾਬਾਦ ਵਿਚਦੋ[39], ਕਿੜੀਆ ਪਠਾਣਾ ਦੀਆ ਵਿਚਿ* ਜਾਇ ਨਿਕਲਿਆ। ਉਥੈ ਪਠਾਣ ਲੋਕੁ ਮੁਰੀਦ ਕੀਤਿਆਸੁ। ਤਬਿ ਉਹੁ ਪਠਾਣ ਲੋਕ ਲੈ ਲੈ [40]ਸਰੋਦਿ ਦਰ ਤੇ ਲਗੇ ਵਜਾਵਣਿ[40]। ਆਖਨਿ—ਦੰਮੁ ਸਾਹੁ ਨਾਨਕ। ਤਬਿ ਮਰਦਾਨੇ ਨੂ ਹੁਕਮੁ ਹੋਆ—ਰਬਾਬੁ ਵਜਾਇ। ਤਾ ਮਰਦਾਨੈ ਰਬਾਬੁ ਵਜਾਇਆ। ਰਾਗੁ ਤਿਲੰਗ ਕੀਤੀ[41]। ਬਾਬੈ ਸਬਦੁ ਉਠਾਇਆ, [42]ਰਾਇਸਾ ਮ: ੧[42]—

*ਜਿਨਿ ਕੀਆ ਤਿਨਿ ਦੇਖਿਆ ਕਿਆ ਕਹੀਐ ਰੇ ਭਾਈ।*
*ਆਪੇ ਜਾਣੈ ਕਰੇ ਆਪਿ ਜਿਨਿ ਵਾੜੀ ਹੈ ਲਾਈ।੧।*
*ਰਾਇਸਾ ਪਿਆਰੇ ਕਾ ਰਾਇਸਾ ਜਿਤੁ ਸਦਾ ਸੁਖੁ ਹੋਈ। ਰਹਾਉ।*
*ਹਾਥ ਪਛੋੜੈ ਸਿਰੁ ਧੁਣੈ ਜਬ ਰੈਣਿ ਵਿਹਾਣੀ।੨।*
*ਪਛੋਤਾਵਾ ਨਾ ਮਿਲੈ ਜਬ ਚੂਕੈਗੀ ਸਾਰੀ।*
*ਤਾ ਫਿਰਿ ਪਿਆਰਾ ਰਾਵੀਐ ਜਬ ਆਵੈਗੀ ਵਾਰੀ।੩।*

*ਕੰਤੁ ਲੀਆ ਸੋਹਾਗਣੀ ਮੈ ਤੇ ਵਧਵੀ ਏਹ।*
*ਸੇ ਗੁਣ ਮੁਝੈ ਨ ਆਵਨੀ ਕੈ ਜੀ ਦੋਸੁ ਧਰੇਹ ॥੪।*
*ਜਿਨਿ ਸਖੀ ਸਹੁ ਰਾਵਿਆ ਤਿਨ ਪੂਛਉਗੀ ਜਾਏ।*
*ਪਾਇ ਲਗਉ ਬੇਨਤੀ ਕਰਉ ਲੇਉਗੀ ਪੰਥੁ ਬਤਾਏ ॥੫।*
*ਹੁਕਮੁ ਪਛਾਣੈ ਨਾਨਕਾ ਭਉ ਚੰਦਨੁ ਲਾਵੈ।*
*ਗੁਣ ਕਾਮਣ ਕਾਮਣਿ ਕਰੈ ਤਉ ਪਿਆਰੇ ਕਉ ਪਾਵੈ ॥੬।*
*ਜੋ ਦਿਲਿ ਮਿਲਿਆ ਸੁ ਮਿਲਿ ਰਹਿਆ ਮਿਲਿਆ ਕਹੀਐ ਰੇ ਸੋਈ।*
*ਜੇ ਬਹੁਤੇਰਾ ਲੋਚੀਐ ਬਾਤੀ ਮੇਲੁ ਨ ਹੋਈ ॥੭।*
*ਧਾਤੁ ਮਿਲੈ ਫੁਨਿ ਧਾਤੁ ਕਉ ਲਿਵ ਲਿਵੈ ਕਉ ਧਾਵੈ।*
*ਗੁਰ ਪਰਸਾਦੀ ਜਾਣੀਐ ਤਉ ਅਨਭਉ ਪਾਵੈ ॥੮।*
*ਪਾਨਾਵਾੜੀ ਹੋਇ ਘਰਿ ਖਰੁ ਸਾਰ ਨ ਜਾਣੈ।*
*ਰਸੀਆ ਹੋਵੈ ਮੁਸਕ ਕਾ ਤਬ ਫੂਲੁ ਪਛਾਣੈ ॥੯।*
*ਅਪਿਓ ਪੀਵੈ ਜੋ ਨਾਨਕਾ ਭ੍ਰਮੁ ਭ੍ਰਮਿ ਸਮਾਵੈ।*
*ਸਹਜੇ ਸਹਜੇ ਮਿਲਿ ਰਹੈ ਅਮਰਾ ਪਦੁ ਪਾਵੈ ॥੧੦॥੧॥*[43]

ਤਬ "ਪਠਾਣ ਲੋਕ" ਮੁਰੀਦ ਹੋਏ। ਲਗੇ ਦਮਸਾਹ ਨਾਨਕ** ਕਰਣਿ। ਤਬਿ ਗੁਰੂ ਬਾਬਾ ਉਥਹੁ "ਰਵਦਾ ਰਹਿਆ"[45]।

## ਸਾਖੀ ੩੫
## (ਸੈਦਪੁਰ ਦੀ ਬੰਦ)

ਫਿਰਿ[46] ਵਟਾਲੇ ਵਿਚਦੋ, ਸੈਦਪੁਰਿ ਸਿਰਿਆਲੀ ਜਾਇ ਨਿਕਲੇ। ਅਗੇ ਪਠਾਣਾ ਦੀ ਘਰੀ ਵੀਵਾਹੁ ਹੋਦੇ ਹੈਨਿ; **ਅਗੈ ਪਠਾਣ ਨਚਦੇ ਹੈਨਿ**। ਅਰੁ ਬਾਬੇ ਨਾਲਿ ਕੁਛੁ ਫਕੀਰ ਭੀ ਥੇ, ਪਰੁ ਖੁਧਿਆਰਥੁ ਥੇ। ਉਥੈ ਬਾਬਾ ਜਾਇ ਬੈਠਾ ਤਾ ਖਬਰਿ ਕਿਸੈ ਨ ਲਧੀ ਅਤੈ ਫਕੀਰ ਭੁਖ[47] ਆਜਜੁ ਕੀਤੇ। ਤਬਿ ਬਾਬਾ ਉਠਿ ਖੜਾ ਹੋਆ, ਫਕੀਰ ਨਾਲੇ ਲੀਤੇ, ਨਾਲੇ ਮਰਦਾਨਾ ਭੀ ਲੀਤਾ। ਜਾਇ ਸੁਆਲੁ ਪਾਇਆ। ਪਰੁ ਸੁਆਲੁ ਕਿਨੈ ਮੰਨਿਓ ਨਾਹੀ। ਤਬਿ ਬਾਬਾ ਬਹੁਤੁ ਕਰੋਪੁ ਹੋਆ। ਆਖਿਓਸੁ—ਮਰਦਾਨਿਆ, ਰਬਾਬੁ ਵਜਾਇ। ਤਾ** ਮਰਦਾਨੈ ਰਬਾਬੁ ਵਜਾਇਆ। ਰਾਗੁ ਤਿਲੰਗ ਕੀਤਾ, **ਮਹਲਾ ੧।** ਬਾਬੈ ਸਬਦੁ ਉਠਾਇਆ, ਕਹਰ ਵਿਚਿ ਸਬਦੁ ਕੀਤਾ*—

*ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ।*
*ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ।*
*ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ।*
*ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ।*
*ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ।*
*ਜਾਤਿ ਸਨਾਤੀ ਹੋਰਿ ਹਿਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ।*

*ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ ।੧।*
*ਸਾਹਿਬ ਕੇ ਗੁਣ ਨਾਨਕੁ ਗਾਵੈ ਮਾਸਪੁਰੀ ਵਿਚਿ ਆਖੁ ਮਸੋਲਾ।*
*ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵੇਖਿ ਇਕੇਲਾ।*
*ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ।*
*ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿੰਦੁਸਤਾਨੁ ਸਮਾਲਸੀ ਬੋਲਾ।*
*ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ।*
*ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ ।੨।੩।੫।*[48]

ਜਾ ਏਹੁ ਸਬਦੁ ਬਾਬੇ ਕੀਤਾ ਤਾ ਇਕੁ ਬਾਮਣੁ ਮੇਵੇ ਕੀ ਚੰਗੇਰਿ ਘਿਨਿ ਲੈ** ਆਇਆ। ਆਇ ਮਿਲਿਆ, ਆਖਿਓਸੁ—ਮਿਹਰਵਾਨ, ਏਹੁ ਜੋ ਸਬਦੁ ਗਜਬ ਕਾ ਕੀਤਾ ਹੈ ਸੋ ਫੇਰੀਐ। ਤਬਿ ਬਾਬੈ ਆਖਿਆ—ਸੁਆਮੀ, ਹੁਣਿ ਫਿਰਣੈ ਤੇ ਰਹਿਆ[49], ਹੁਣਿ ਵਗੀ ਹੈ[0]। ਪਰੁ ਤੂ ਆਇ ਮਿਲਿਆ ਹੈ ਸੋ ਬਖਸਿਆ ਹੈ। ਬਾਹਰ ਕੋਸ ਏਕੁ ਇਥਹੁ ਇਕੁ ਟੋਬਾ ਹੈ, ਤੂ ਉਥੈ ਆਪਣਾ ਕੁਟੰਬੁ ਲੈ ਕਰਿ ਜਾਹਿ। ਇਥੈ ਰਹਣਾ ਨਾਹੀ। ਜੇ ਇਥੈ ਰਹੈਗਾ ਤਾ ਮਾਰੀਅਹਿਗਾ। ਤਬ ਉਥਹੁ ਬਾਮਣੁ ਟਬਰ ਲੈਇ ਕਰਿ ਬਾਹਰਿ ਗਇਆ, ਉਜਾੜਿ ਵਿਚਿ ਜਾਇ ਬੈਠਾ। ਜਿਥੈ ਕੁਦਰਤਿ ਨਾਲਿ ਸੁਬਾਹ ਹੋਈ ਤਿਥੈ ਮੀਰੁ ਬਾਬਰੁ ਪਾਤਿਸਾਹੁ ਧਾਇਆ। ਜਿਉ ਪਇਆ[50] ਤਿਉ ਸੈਦਪੁਰ ਮਾਰਿਆ। ਆਸਿ ਪਾਸਿ ਕੇ ਗਿਰਾਉ ਸਭ ਮਾਰੇ। ਹਿੰਦੂ ਮੁਸਲਮਾਨੁ ਸਭ ਕਤਲਾਮੁ ਕੀਤੇ। ਘਰ ਲੁਟੇ, ਢਾਹੇਇ। ਇਜੇਹੀ ਮਾਰਿ ਬਾਬੇ ਦੈ ਸਬਦਿ ਕੀਤੀ ਪਠਾਣਾ ਜੋਗੁ। ਮਹਾਪੁਰਖ ਕਾ ਗਜਬੁ ਹੋਆ। ਖੁਦਾਇ ਮੰਨੇ ਫਕੀਰ, ਫਕੀਰਾ ਮੰਨਿਆ ਖੁਦਾਇ। ਫਕੀਰਾ ਦਾ ਅਰਾਧਿਆ ਖੁਦਾਇ ਸੁਣਦਾ ਹੈ। ਜੋ ਕੁਛੁ ਫਕੀਰਾ ਦੈ ਦਿਲਿ ਹੋਦੀ ਹੈ, *ਸਾਂਈ ਕਰਦਾ ਹੈ*। ਪਰੁ ਸੇ ਫਕੀਰ ਕਵਣੁ ਹੈ ਜਿ[51] ਮਿਹਰ ਮੁਹਬਤਿ, ਕਮ ਸੁਆਲੁ, ਸਿਦਕ ਸਬੂਰੀ *ਵਿਚ ਰਹਦੇ ਹੈਨਿ*, ਪੰਜਿ ਭੂ ਆਤਮਾ ਵਸਿ **ਕੀਤਾ ਹੈਨਿ**। ਦੂਰ ਅੰਦੇਸੀ, ਫਿਕਰਵਾਨੁ, ਮੋਮ ਦਿਲ ਸਾਦਿਕ, ਖੁਦਾਇ ਦੇ ਦਰਵੇਸ, ਸੇ ਫਕੀਰ ਉਹੁ ਹੈਨਿ। ਪਰੁ** ਗਿਰਹੀ ਬੰਦੇ ਨੂ ਭੀ ਲੋੜੀਦੀ ਹੈ ਜੋ ਕੋਈ ਚਹੁ ਵਰਨਾ ਵਿਚਿ ਫਕੀਰੀ ਕਾ ਭੇਖੁ ਕਰੈ[52]। ਹਿੰਦੂ ਮੁਸਲਮਾਨੁ ਚੋਰੁ ਜਾਰੁ ਵਟਵਾੜਾ[53] ਤਿਸੁ ਕੀ ਸੇਵਾ ਕਰਣੀ, ਕਰਮ ਨਾਹੀ ਵੀਚਾਰਣੇ।

ਤਬਿ ਬਾਬਾ ਅਤੈ ਮਰਦਾਨਾ ਬੰਦਿ ਵਿਚਿ ਆਏ ਸੈਦਪੁਰ ਕੀ। ਤਬ ਮੀਰ ਖਾਨ ਮੁਗਲੁ ਕੇ ਹਥਿ ਚੜੇ। ਤਬ ਮੀਰਿ ਖਾਨਿ ਮੁਗਲਿ ਆਖਿਆ ਇਨਾ ਗੋਲਿਆ ਤਾਈ ਲੈ ਚਲਹੁ। ਤਬ ਬਾਬੇ ਦੇ ਸਿਰਿ ਪੰਡਿ ਮਿਲੀ ਅਤੈ ਮਰਦਾਨੇ ਨੂ ਘੋੜਾ ਪਕੜਾਇਆ। ਤਬਿ ਬਾਬਾ ਬੋਲਿਆ ਸਬਦੁ, ਰਾਗੁ ਮਾਰੂ ਵਿਚਿ **ਮਹਲਾ ੧**—

*ਮੁਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ।*
*ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ ।੧।*
*ਤੇਰੇ ਲਾਲੇ ਕਿਆ ਚਤੁਰਾਈ।*
*ਸਾਹਿਬ ਕਾ ਹੁਕਮੁ ਨ ਕਰਣਾ ਜਾਈ ।੧। ਰਹਾਉ।*

*ਮਾ ਲਾਲੀ ਪਿਉ ਲਾਲਾ ਮੇਰਾ ਹਉ ਲਾਲੇ ਕਾ ਜਾਇਆ।*
*ਲਾਲੀ ਨਾਚੈ ਲਾਲਾ ਗਾਵੈ ਭਗਤਿ ਕਰਉ ਤੇਰੀ ਰਾਇਆ ।੨।*
*ਪੀਅਹਿ ਤ ਪਾਣੀ ਆਣੀ ਮੀਰਾ ਖਾਹਿ ਤ ਪੀਸਣ ਜਾਉ।*
*ਪਖਾ ਫੇਰੀ ਪੈਰ ਮਲੋਵਾ ਜਪਤ ਰਹਾ ਤੇਰਾ ਨਾਉ ।੩।*
*ਲੂਣ ਹਰਾਮੀ ਨਾਨਕੁ ਲਾਲਾ ਬਖਸਿਹਿ ਤੁਧੁ ਵਡਿਆਈ।*
*ਆਦਿ ਜੁਗਾਦਿ ਦਇਆ ਪਤਿ ਦਾਤਾ ਤੁਧੁ ਵਿਣੁ ਮੁਕਤਿ ਨ ਪਾਈ ।੪।੬।*[54]

ਤਾ ਮਰਦਾਨੈ ਅਰਜੁ ਕੀਤਾ, ਆਖਿਓਸੁ—ਜੀ, ਇਨਾ ਦੈ ਸਾਥਿ ਕਿਆ ਵਰਤੀ, ਜੋ ਪੈਰਾ ਤੇ ਉਬਾਹਣੀਆ ਅਤੇ ਰੋਂਦੀਆ ਕੁਰਲਾਦੀਆ ਜਾਦੀਆ ਹੈਨਿ। ਤਬਿ ਬਾਬੈ ਆਖਿਆ—ਮਰਦਾਨਿਆ, ਰਬਾਬੁ ਵਜਾਇ। ਤਾ ਮਰਦਾਨੈ ਆਖਿਆ—ਜੀ, ਮੇਰੈ ਹਥਿ ਘੋੜਾ ਹੈ। ਤਾ ਬਾਬੈ ਆਖਿਆ—ਵਾਹੁਗੁਰੂ ਕਰਿ ਕੈ ਘੋੜਾ ਹਥਹੁ ਛੋਡਿ ਦੇਹਿ। ਤਾ ਮਰਦਾਨੈ ਘੋੜਾ ਛੋਡਿ ਦਿਤਾ। ਰਬਾਬੁ ਵਜਾਇਆ। ਰਾਗੁ ਤਿਲੰਗ ਕੀਤਾ। ਬਾਬਾ ਬੋਲਿਆ ਸਬਦੁ **ਮਹਲਾ ੧[55]**—

*ਹਰਿ ਕੀਆ ਕਥਾ ਕਹਾਣੀਆ ਗੁਰਿ ਮੀਤਿ ਸੁਣਾਈਆ।*
*ਬਲਿਹਾਰੀ ਗੁਰ ਆਪਣੇ ਗੁਰ ਕਉ ਬਲਿ ਜਾਈਆ ।੧।...*[55]

ਜਬਿ[56] ਬਾਬੈ ਏਹੁ ਸਬਦੁ ਬੋਲਿਆ ਤਾ ਮੀਰੁ ਖਾਨੁ ਮੁਗਲ[57] ਆਇ ਗਏ। ਜਾ ਆਇ ਕੈ ਦੇਖੈ ਤਾ ਪੰਡ ਸਿਰ ਤੇ ਉਪਰਿ ਹਥਿ ਭਰਿ ਚਲੀ ਜਾਦੀ ਹੈ ਅਤੇ[58] ਘੋੜਾ ਪਿਛੈ ਲਗਾ ਜਾਦਾ ਹੈ। ਤਬ ਸੁਲਤਾਨੁ** ਬਾਬਰ ਪਾਤਿਸਾਹ[59] ਨੂ ਖਬਰਿ ਕੀਤੀ, ਆਖਿਓਸੁ—ਜੀ, ਇਕੁ ਫਕੀਰੁ ਜੋ ਬੰਦਿ ਵਿਚਿ ਆਇਆ ਹੈ, ਤਿਸ ਦੇ ਸਿਰ ਤੇ ਉਪਰਿ **ਹਥ ਭਰਿ** ਪੰਡਿ ਜਾਦੀ ਹੈ ਅਤੇ ਉਸ ਦੇ ਨਾਲਿ ਇਕੁ ਡੂਮੁ ਹੈ, ਤਿਸ ਦੇ ਪਿਛੈ ਘੋੜਾ ਜਾਦਾ ਹੈ ਅਰੁ ਰਬਾਬੁ ਵਜਾਇਦਾ ਜਾਦਾ[60] ਹੈ, ਖੁਦਾਇ ਦੀ ਬੰਦਗੀ ਕਰਦਾ ਹੈ ਤਾ ਪਾਤਿਸਾਹਿ ਆਖਿਆ—ਐਸਿਆ ਫਕੀਰਾ ਹੋਦਿਆ ਸਹਰੁ ਮਾਰਣਾ ਨਾਹੀ ਥਾ। ਤਾ ਮੀਰਿ ਆਖਿਆ—ਜੀ, ਕਰਮੁ ਕਰ ਕੈ ਦੇਖਹੁ।

ਤਬਿ ਡੇਰੇ ਜਾਇ ਪਾਏ[60] ਕੋਹਾ ਦੁਹੁ ਉਪਰਿ। ਤਬਿ ਚਕੀਆ ਅਗੈ ਮਿਲੀਆ ਦਾਣਾ ਦਲਹੁ ਸਿਰਕਾਰ ਕਾ। ਪਠਾਣੀਆ ਅਤੇ ਖਤਰਾਣੀਆ ਅਤੇ ਬਾਮਣੀਆ ਸਭੇ ਇਕਠੀਆ ਬਹਾਲੀਆ ਅਤੇ ਚਕੀਆ ਅਗੈ ਮਿਲੀਆ। ਤਬਿ ਬਾਬੇ ਨੂ *ਭੀ ਇਕ* ਚਕੀ ਮਿਲੀ। ਤਬਿ ਬਾਬੇ ਕੀ ਚਕੀ ਆਪੇ ਫਿਰੈ। ਬਾਬਾ ਬੈਠਾ ਗਾਲਾ[61] ਹੀ ਪਾਵੈ। ਤਦਿ ਪਾਤਿਸਾਹੁ ਆਇ ਗਇਆ। ਤਬਿ ਬਾਬਾ ਬੋਲਿਆ ਸਬਦੁ। ਸ੍ਰੀ ਸਤਿਗੁਰ ਪ੍ਰਸਾਦਿ। ਰਾਗ ਆਸਾ **ਅਸਟਪਦੀ ਮਹਲਾ ੧**—

*ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ।*
*ਸੇ ਸਿਰ ਕਾਤੀ ਮੁੰਨੀਅਨਿ੍ ਗਲ ਵਿਚਿ ਆਵੈ ਧੂੜਿ।*
*ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨਿ੍ ਹਦੂਰਿ ।੧।*
*ਆਦੇਸੁ ਬਾਬਾ ਆਦੇਸੁ।*

ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰਿ ਕਰਿ ਦੇਖਹਿ ਵੇਸ ।੧ ਰਹਾਉ ।
ਜਦਹੁ ਸੀਆ ਵੀਆਹੀਆ ਲਾੜੇ ਸੋਹਨਿ ਪਾਸਿ ।
ਹੀਡੋਲੀ ਚੜਿ ਆਈਆ ਦੰਦ ਖੰਡ ਕੀਤੇ ਰਾਸਿ ।
ਉਪਰਹੁ ਪਾਣੀ ਵਾਰੀਐ ਝਲੇ ਝਿਮਕਨਿ ਪਾਸਿ ।੨ ।
ਇਕ ਲਖੁ ਲਹਨਿ੍ ਬਹਿਠੀਆ ਲਖੁ ਲਹਨਿ੍ ਖੜੀਆ ।
ਗਰੀ ਛੁਹਾਰੇ ਖਾਦੀਆ ਮਾਣਨਿ੍ ਸੇਜੜੀਆ ।
ਤਿਨਿ੍ ਗਲਿ ਸਿਲਕਾ ਪਾਈਆ ਤੁਟਨਿ੍ ਮੋਤਸਰੀਆ ।੩ ।
ਧਨੁ ਜੋਬਨੁ ਦੁਇ ਵੈਰੀ ਹੋਏ ਜਿਨੀ੍ ਰਖੇ ਰੰਗੁ ਲਾਇ ।
ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ ।
ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਇ ਸਜਾਇ ।੪ ।
ਅਗੋ ਦੇ ਜੇ ਚੇਤੀਐ ਤਾ ਕਾਇਤੁ ਮਿਲੈ ਸਜਾਇ ।
ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ ।
ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ ।੫ ।
ਇਕਨਾ ਵਖਤ ਖੁਆਈਅਹਿ ਇਕਨ੍ਹਾ ਪੂਜਾ ਜਾਇ ।
ਚਉਕੇ ਵਿਣੁ ਹਿੰਦਵਾਣੀਆ ਕਿਉ ਟਿਕੇ ਕਢਹਿ ਨਾਇ ।
ਰਾਮੁ ਨ ਕਬਹੂ ਚੇਤਿਓ ਹੁਣਿ ਕਹਣਿ ਨ ਮਿਲੈ ਖੁਦਾਇ ।੬ ।
ਇਕਿ ਘਰਿ ਆਵਹਿ ਆਪਣੈ ਇਕਿ ਮਿਲਿ ਮਿਲਿ ਪੁਛਹਿ ਸੁਖ ।
ਇਕਨ੍ਹਾ ਏਹੋ ਲਿਖਿਆ ਬਹਿ ਬਹਿ ਰੋਵਹਿ ਦੁਖ ।
ਜੋ ਤਿਸੁ ਪਾਵੈ ਸੋ ਥੀਐ ਨਾਨਕ ਕਿਆ ਮਾਨੁਖ ।੭ ।੧੧ ।[62]

ਤਦਹੁ ਪਾਤਿਸਾਹਿ ਪੁਛਿਆ—ਬਾਬਾ[63]। ਤਦਹੁ ਬਾਬਾ ਬਿਸਮਾਦੁ ਕੈ ਘਰਿ ਆਇਆ। ਤਦਹੁ ਕਰਾਮਾਤਿ ਮੰਗਣਿ ਲਗਾ। ਉਤੁ ਮਹਲਿ ਸਬਦੁ ਹੋਆ। ਰਾਗੁ ਤਿਲੰਗ ਵਿਚਿ **ਮਹਲਾ ੧**—

ਜਿਸੁ ਤੂ ਰਾਖਹਿ ਮਿਹਰਵਾਨੁ ਕੋਈ ਸਕੈ ਨ ਮਾਰੇ ।
ਤੇਰੀ ਉਪਮਾ ਕਿਆ ਗਨੀ ਤਉ ਅਗਨਤ ਉਧਾਰੇ ।੧ ।
ਰਾਖਿ ਲੈ ਪਿਆਰੇ ਰਾਖਿ ਲੈ ਮੈ ਦਾਸੁਰਾ ਤੇਰਾ ।
ਜਲਿ ਥਲਿ ਮਹੀਅਲਿ ਰਵਿ ਰਹਿਆ ਸਾਚਾ ਠਾਕੁਰੁ ਮੇਰਾ । ਰਹਾਉ ।
ਜੈਦੇਉ ਨਾਮਾ ਤੈ ਰਾਖਿ ਲੀਆ ਤੇਰੇ ਭਗਤਿ ਪਿਆਰੇ ।
ਜਿਨ ਕਉ ਤੈ ਆਪਣਾ ਨਾਮੁ ਦੀਆ ਸੇ ਤੈ ਪਾਰਿ ਉਤਾਰੇ ।੨ ।
ਨਾਮਾ ਸੈਨੁ ਕਬੀਰੁ ਤਿਲੋਚਨੁ ਤਉ ਰਾਖਿ ਲੀਆ ਤੇਰੇ ਨਾਮ ਸੰਗਿ ਬਨਿਆ ।
ਰਵਦਾਸੁ ਚਮਿਆਰੁ ਧਨਾ ਤਉ ਰਾਖਿ ਲੀਆ
ਤੇਰਿਆ ਭਗਤਾ ਸੰਗਿ ਗਨਿਆ ।੩ ।
ਨਾਨਕੁ ਕਰਤਾ ਬੇਨਤੀ ਕੁਲ ਜਾਤਿ ਕਾ ਹੀਨਾ ।

*ਸੰਸਾਰ ਸਾਗਰ ਤੇ ਕਢਿ ਕੈ ਆਪੁਨਾ ਕਰਿ ਲੀਨਾ ।੪ ।*[64]

ਜਬਿ ਬਾਬੇ ਇਹ ਸਬਦੁ ਆਖਿਆ ਤਾ ਪਾਤਿਸਾਹਿ ਬਾਬਰਿ ਆਇ ਪੈਰ ਚੁਮੇ। ਆਖਿਓਸ—ਇਸੁ ਫਕੀਰ ਦੈ ਮੁਹ ਵਿਚਿ ਖੁਦਾਇ ਨਦਰਿ ਆਵਤਾ ਹੈ। ਤਬ ਲੋਕ ਹਿੰਦੂ ਮੁਸਲਮਾਨ ਸਭ ਸਲਾਮ ਲਗੇ ਕਰਣਿ। ਤਾ ਪਾਤਿਸਾਹਿ ਆਖਿਆ—ਦਰਵੇਸ, ਕੁਛੁ ਕਬੂਲੁ ਕਰੁ। ਤਾ ਗੁਰੂ ਬਾਬੈ° ਆਖਿਆ—ਅਸਾਡੇ ਕੰਮਿ ਕੁਛੁ ਨਾਹੀ। ਪਰੁ ਏਹ ਜੋ** ਬੰਦਿ ਹੋਈ ਹੈ ਸੈਦਪੁਰ ਕੀ, ਸੋ ਛੋਡਿ ਦੇਹਿ ਅਤੇ ਇਨਾ ਕਾ ਕੁਛ ਗਇਆ ਹੈ ਸੋ ਫੇਰਿ ਦੇਹਿ। ਤਬ ਬਾਬਰਿ ਪਾਤਿਸਾਹਿ ਹੁਕਮੁ ਕੀਤਾ। ਜੋ ਬੰਦਿ ਛੋਡਿ ਦੇਹੁ ਅਤੇ ਵਸਤੁ ਫੇਰਿ ਦੇਹੁ। ਤਾ ਸੈਦਪੁਰ ਕੀ ਬੰਦਿ ਦਰੋਬਸਤੁ ਛੋਡਿ ਦਿਤੀ। ਤਬਿ ਬਾਬੇ ਬਿਨਾ ਜਾਵਨਿ ਨਾਹੀ। ਤਬਿ ਬਾਬਾ ਤੀਸਰੇ ਦਿਨਿ ਸੈਦਪੁਰਾ° ਫੇਰਿ ਆਇਆ। ਆਇ ਕਰਿ ਦੇਖੈ ਤਾ ਸਭੁ ਕਤਲਾਮੁ ਪਏ ਹੈਨਿ। ਤਬਿ ਬਾਬੇ ਆਖਿਆ—ਮਰਦਾਨਿਆ, ਇਹ ਕਿਆ ਵਰਤੀ। ਤਾ ਮਰਦਾਨੈ ਆਖਿਆ—°ਜੀਉ ਪਾਤਿਸਾਹ°, ਜੋ ਤੁਧੁ ਭਾਣੀ ਸਾਈ ਵਰਤੀ। ਤਬਿ ਬਾਬੇ ਆਖਿਆ—ਮਰਦਾਨਿਆ[65], ਰਬਾਬੁ ਵਜਾਇ। ਤਾ ਮਰਦਾਨੈ ਰਬਾਬੁ ਵਜਾਇਆ, ਰਾਗੁ ਆਸਾ ਕੀਤਾ। ਬਾਬੇ ਸਬਦੁ ਉਠਾਇਆ **ਮਹਲਾ ੧**—

*ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ ।*
*ਕਹਾ ਸੁ ਤੇਗਬੰਦ ਗਾਡੇਰੜਿ ਕਹਾ ਸੁ ਲਾਲ ਕਵਾਈ ।*
*ਕਹਾ ਸੁ ਆਰਸੀਆ ਮੁਹ ਬੰਕੇ ਐਥੈ ਦਿਸਹਿ ਨਾਹੀ ।੧ ।*
*ਇਹੁ ਜਗੁ ਤੇਰਾ ਤੂ ਗੋਸਾਈ ।*
*ਏਕ ਘੜੀ ਮਹਿ ਥਾਪਿ ਉਥਾਪੇ ਜਰੁ ਵੰਡਿ ਦੇਵਹਿ ਭਾਂਈ ।੧ ਰਹਾਉ ।*
*ਕਹਾਂ ਸੁ ਘਰ ਦਰ ਮੰਡਪ ਮਹਲਾ ਕਹਾ ਸੁ ਬੰਕ ਸਰਾਈ ।*
*ਕਹਾ ਸੁ ਸੇਜ ਸੁਖਾਲੀ ਕਾਮਣਿ ਜਿਸੁ ਵੇਖਿ ਨੀਦ ਨ ਪਾਈ ।*
*ਕਹਾ ਸੁ ਪਾਨ ਤੰਬੋਲੀ ਹਰਮਾ ਹੋਈਆ ਛਾਈ ਮਾਈ ।੨ ।*
*ਇਸੁ ਜਰਿ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ ।*
*ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ ।*
*ਜਿਸ ਨੋ ਆਪਿ ਖੁਆਏ ਕਰਤਾ ਖਸਿ ਲਏ ਚੰਗਿਆਈ ।੩ ।*
*ਕੋਟੀ ਹੂ ਪੀਰ ਵਰਜਿ ਰਹਾਇ ਜਾ ਮੀਰੁ ਸੁਣਿਆ ਧਾਇਆ ।*
*ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ ।*
*ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ ।੪ ।*
*ਮੁਗਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ ।*
*ਓਨੀ ਤੁਪਕ ਤਾਣਿ ਚਲਾਈ ਓਨੀ ਹਸਤਿ ਚਿੜਾਈ ।*
*ਜਿਨ੍ ਕੀ ਚੀਰੀ ਦਰਗਹ ਫਾਟੀ ਤਿਨ੍ਾ ਮਰਣਾ ਭਾਈ ।੫ ।*
*ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ ।*
*ਇਕਨ੍ਾ ਪੇਰਣ ਸਿਰ ਖੁਰ ਪਾਟੇ ਇਕਨ੍ਾ ਵਾਸੁ ਮਸਾਣੀ ।*

*ਜਿਨ੍ ਕੇ ਬੰਕੇ ਘਰੀ ਨ ਆਇਆ ਤਿਨ੍ ਕਿਉ ਰੈਣਿ ਵਿਹਾਣੀ ।੬ ।*
*ਆਪੇ ਕਰੇ ਕਰਾਏ ਕਰਤਾ ਕਿਸ ਨੋ ਆਖਿ ਸੁਣਾਈਐ ।*
*ਦੁਖੁ ਸੁਖੁ ਤੇਰੈ ਭਾਣੈ ਹੋਵੈ ਕਿਸ ਥੈ ਜਾਇ ਰੂਆਈਐ ।*
*ਹੁਕਮੀ ਹੁਕਮਿ ਚਲਾਏ ਵਿਗਸੈ ਨਾਨਕ ਲਿਖਿਆ ਪਾਈਐ ।੭ ।੧੨ ।*[66]

ਤਬਿ ਬਾਬਰਵਾਣੀ ਪੂਰੀ ਹੋਈ। [67]ਲੈ ਕਉ ਲਾਇ[67] ਕਰਿ ਘਰਿ ਆਇਆ। ਤਿਤੁ ਮਹਲਿ ਬਾਬੈ ਸਬਦੁ ਕੀਤਾ। ਰਾਗੁ ਸੋਰਠਿ ਵਿਚਿ **ਮਹਲਾ ੧**[68]—

*ਗਈ ਬਹੋੜੁ ਬੰਦੀ ਛੋੜੁ ਨਿਰੰਕਾਰੁ ਦੁਖਦਾਰੀ ।*
*ਕਰਮੁ ਨ ਜਾਣਾ ਧਰਮੁ ਨ ਜਾਣਾ ਲੋਭੀ ਮਾਇਆ ਧਾਰੀ ।*
*ਨਾਮੁ ਪਰਿਓ ਭਗਤੁ ਗੋਵਿੰਦ ਕਾ ਇਹ ਰਾਖਹੁ ਪੈਜ ਤੁਮਾਰੀ ।੧ ।*[69]
*ਹਰਿ ਜੀਉ ਨਿਮਾਣਿਆ ਤੂ ਮਾਣੁ ।*
*ਨਿਚੀਜਿਆ ਚੀਜ ਕਰੇ ਮੇਰਾ ਗੋਵਿੰਦੁ*
*ਤੇਰੀ ਕੁਦਰਤਿ ਕਉ ਕੁਰਬਾਣੁ । ਰਹਾਉ ।*
*ਜੈਸਾ ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ ।*
*ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ ।*
*ਪਿਛਲੇ ਅਉਗੁਣ ਬਖਸਿ ਲਏ ਪ੍ਰਭੁ ਆਗੈ ਮਾਰਗਿ ਪਾਵੈ ।੨ ।*
*ਹਰਿ ਅੰਤਰਜਾਮੀ ਸਭ ਬਿਧਿ ਜਾਣੈ ਤਾ ਕਿਸੁ ਪਹਿ ਆਖਿ ਸੁਣਾਈਐ ।*
*ਕਹਣੈ ਕਥਨਿ ਨ ਭੀਜੈ ਗੋਬਿੰਦੁ ਹਰਿ ਭਾਵੈ ਪੈਜ ਰਖਾਈਐ ।*
*ਅਵਰ ਓਟ ਮੈ ਸਗਲੀ ਦੇਖੀ ਇਕ ਤੇਰੀ ਓਟ ਰਹਾਈਐ ।੩ ।*
*ਹੋਇ ਦਇਆਲੁ ਕਿਰਪਾਲੁ ਪ੍ਰਭੁ ਠਾਕੁਰ ਆਪੇ ਸੁਣੈ ਬੇਨੰਤੀ ।*
*ਪੂਰਾ ਸਤਗੁਰੁ ਮੇਲਿ ਮਿਲਾਵੈ ਸਭ ਚੂਕੈ ਮਨ ਕੀ ਚਿੰਤੀ ।*
*ਹਰਿ ਹਰਿ ਨਾਮੁ ਅਵਖਦੁ ਮੁਖਿ ਪਾਇਆ*
*ਜਨ ਨਾਨਕ ਸੁਖਿ ਵਸੰਤੀ ।੪ ।੧੨ ।੬੨ ।*[68]

ਤਬਿ ਬਾਬਾ ਸੈਦਪੁਰ ਵਿਚਿ ਆਇਆ ਤਾ ਲੋਕ ਹਿੰਦੂ ਮੁਸਲਮਾਨ ਲਗੇ ਮੁਰਦੇ ਦਬਣਿ, ਜਾਲਣਿ**। ਘਰਿ ਘਰਿ ਲਗੇ ਰੋਵਣਿ ਪਿਟਣਿ। ਉਹੁ ਉਹੁ ਲਗੇ ਕਰਣਿ। ਤਬਿ ਗੁਰੂ ਬਾਬਾ ਬਿਸਮਾਦ ਵਿਚਿ ਆਇਆ। ਤਿਸੁ ਮਹਲਿ ਸਬਦੁ ਹੋਆ। ਰਾਗੁ ਆਸਾ ਕਾਫੀ ਘਰੁ ੨—

*ਜੈਸੇ ਗੋਇਲਿ ਗੋਇਲੀ ਤੈਸੇ ਸੰਸਾਰਾ ।*
*ਕੂੜੁ ਕਮਾਵਹਿ ਆਦਮੀ ਬਾਂਧਹਿ ਘਰ ਬਾਰਾ ।੧ ।*
*ਜਾਗਹੁ ਜਾਗਹੁ ਸੂਤਿਹੋ ਚਲਿਆ ਵਣਜਾਰਾ ।੧ ।ਰਹਾਉ ।*
*ਨੀਤ ਨੀਤ ਘਰ ਬਾਂਧੀਅਹਿ ਜੇ ਰਹਣਾ ਹੋਈ ।*
*ਪਿੰਡੁ ਪਵੈ ਜੀਉ ਚਲਸੀ ਜੇ ਜਾਣੈ ਕੋਈ ।੨ ।*
*ਓਹੀ ਓਹੀ ਕਿਆ ਕਰਹੁ ਹੈ ਹੋਸੀ ਸੋਈ ।*

ਤੁਮ ਰੋਵਹੁਗੇ ਓਸਨੋ ਤੁਮ੍ ਕਉ ਕਉਣੁ ਰੋਈ ।੩।
ਧੰਧਾ ਪਿਟਿਹੁ ਭਾਈਹੋ ਤੁਮ੍ ਕੂੜੁ ਕਮਾਵਹੁ।
ਓਹੁ ਨ ਸੁਣਈ ਕਤਹੀ ਤੁਮ੍ ਲੋਕ ਸੁਣਾਵਹੁ ।੪।
ਜਿਸ ਤੇ ਸੁਤਾ ਨਾਨਕਾ ਜਾਗਾਏ ਸੋਈ।
ਜੇ ਘਰੁ ਬੂਝੈ ਆਪਣਾ ਤਾਂ ਨੀਦ ਨ ਹੋਈ ।੫।
ਜੇ ਚਲਦਾ ਲੈ ਚਲਿਆ ਕਿਛੁ ਸੰਪੈ ਨਾਲੇ।
ਤਾ ਧਨੁ ਸੰਚਹੁ ਦੇਖਿ ਕੈ ਬੂਝਹੁ ਬੀਚਾਰੇ ।੬।
ਵਣਜੁ ਕਰਹੁ ਮਖਸੂਦੁ ਲੈਹੁ ਮਤ ਪਛੋਤਾਵਹੁ ।੭।
ਧਰਮੁ ਭੂਮਿ ਸਤੁ ਬੀਜੁ ਕਰਿ ਐਸੀ ਕਿਰਸ ਕਮਾਵਹੁ।
ਤਾ ਵਾਪਾਰੀ ਜਾਣੀਅਹੁ ਲਾਹਾ ਲੈ ਜਾਵਹੁ ।੮।
ਕਰਮੁ ਹੋਵੈ ਸਤਿਗੁਰੁ ਮਿਲੈ ਬੂਝੈ ਬੀਚਾਰਾ।
ਨਾਮੁ ਵਖਾਣੈ ਸੁਣੇ ਨਾਮੁ ਨਾਮੇ ਬਿਉਹਾਰਾ ।੯।
ਜਿਉ ਲਾਹਾ ਤੋਟਾ ਤਿਵੈ ਵਾਟ ਚਲਦੀ ਆਈ।
ਜੋ ਤਿਸੁ ਭਾਵੈ ਨਾਨਕਾ ਸਾਈ ਵਡਿਆਈ ।੧੦।੧੩।[70]

ਤਬਿ ਇਕ ਦਿਨਿ ਮਰਦਾਨੈ ਅਰਜੁ ਕੀਤਾ, ਆਖਿਆ— ਜੀ, ਇਹ ਤਾ ਹਿਕ ਕਿਸੈ ਵਿਗਾੜਿਆ ਹੀ ਅਤੇ ਇਤਨੇ ਕਿਉ ਮਾਰੇ[71]। ਤਬਿ ਗੁਰੂ** ਬਾਬੈ ਆਖਿਆ— ਮਰਦਾਨਿਆ, ਉਸੁ ਦਰਖਤ ਤਲੈ ਜਾਇ ਸਉ। ਜਾ ਉਠਹਿਗਾ ਤਾ ਜਬਾਬੁ ਦੇਵਹਗੇ। ਤਬ ਮਰਦਾਨਾ ਜਾਹਿ ਸੁਤਾ। ਤਾਂ ਏਕ ਬੂੰਦ ਚਿਕਣਾਈ ਕੀ ਪਈ ਥੀ ਸੀਨੇ ਉਪਰਿ **ਰੋਟੀ ਖਾਦਿਆ**। ਜਿਉ[72] ਸੁਤਾ ਤਾ** ਤਿਉ ਕੀੜੀਆ ਆਇ ਲਗੀਆ। ਇਕ ਜੋ ਕੀੜੀ ਲੜੀ ਸੁਤਿਆ, ਤਾਂ ਹਥਿ ਨਾਲਿ ਸਭੇ ਮਲਿ ਸੁਟੀਆ। ਤਾ ਬਾਬੈ ਆਖਿਆ— ਕਿਆ ਕੀਤੋ ਵੇ[73] ਮਰਦਾਨਿਆ। ਤਾ ਮਰਦਾਨੈ ਆਖਿਆ—ਜੀ, ਕੋਈ ਹਿਕ ਜੋ ਲੜੀ, ਸਭੇ ਮਰਿ ਗਈਆ। ਤਾ ਬਾਬਾ ਹਸਿਆ, ਆਖਿਓਸੁ—ਮਰਦਾਨਿਆ, ਏਵੇ ਹੀ ਮਰਦੀ ਆਈ ਹੈ* **ਹਿਕ ਦਾ ਸਦਕਾ**। ਤਾ ਮਰਦਾਨਾ ਆਇ ਪੈਰੀ ਪਇਆ। ਤਬ ਸੈਦਪੁਰ ਕਾ ਲੋਕ ਬਹੁਤ ਨਾਉ ਧਰੀਕੁ ਹੋਆ। ਤਬ ਝਾੜੂ ਕਲਾਲੁ ਬੰਦਿ ਵਿਚਿ ਥਾ, ਉਨਿ ਲਿਖਿ ਲਇਆ।

[74]ਤਬ ਬਾਬਾ ਫਿਰਿ ਪਿਛੈ ਜਾਇ ਲਸਕਰ ਵਿਚਿ ਵੜਿਆ। ਮੀਰ ਬਾਬਰ ਜੋ ਥਾ, ਸੋ ਕਲੰਦਰੁ ਥਾ। ਦਿਨ ਕਉ ਪਤਿਸਾਹੀ ਕਰਦਾ ਥਾ ਅਰੁ ਰਾਤਿ ਕਉ ਪੈਰੀ ਸੰਗਲੁ ਘਤਿ ਕਰਿ ਸਿਰੁ ਤਲਵਾਇਆ ਬੰਦਗੀ ਕਰਦਾ ਥਾ। ਪਿਛਲੀ ਰਾਤਿ ਉਠਿ ਕੈ ਬਹੁਤੁ ਬੰਦਗੀ ਕਰਦਾ ਥਾ। ਅਰੁ ਜਾ ਸੁਬਹੁ ਹੋਵੈ ਤਾ ਉਠਿ ਕੈ ਨਿਮਾਜ ਗੁਜਾਰੈ। ਤ੍ਰੀਹੇ ਸਿਪਾਰੇ ਕੁਰਾਣ ਕੇ ਪੜੇ ਤਾ ਫਿਰਿ ਪਿਛੋ ਭੰਗ ਖਾਵੈ। ਜਾ ਬਾਬਾ ਲਸਕਰਿ ਵਿਚਿ ਵੜਿਆ ਤਾ ਲਗਾ ਸਬਦੁ ਗਾਵਣਿ। ਬੰਦੀਵਾਨ[75] ਭੀ ਪਾਸੇ ਹੋਵਨਿ। ਬੰਦੀਵਾਨਾ ਵਲੋ ਵੇਖਿ ਕਰਿ ਬਾਬਾ ਬਹੁਤੁ ਆਜਜ ਹੋਵੈ। ਤਾ** ਬਾਬੈ ਆਖਿਆ—ਮਰਦਾਨਿਆ, ਰਬਾਬੁ ਵਜਾਇ। ਬਾਬੈ

ਸਬਦੁ ਕੀਤਾ ਤਿਲੰਗ[76] ਵਿਚਿ—

*ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ।*
*ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ।*
*ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦੁ ਨ ਆਇਆ।੧।*
*ਕਰਤਾ ਤੂੰ ਸਭਨਾ ਕਾ ਸੋਈ।*
*ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ।੧ ਰਹਾਉ।*
*ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ।*
*ਰਤਨ ਵਿਗਾੜਿ ਵਿਗੋਏ ਕੁਤੀਂ ਮੁਇਆ ਸਾਰ ਨ ਕਾਈ।*
*ਆਪੇ ਜੋੜਿ ਵਿਛੋੜੇ ਆਪੇ ਵੇਖੁ ਤੇਰੀ ਵਡਿਆਈ।੨।*
*ਜੇ ਕੋ ਨਾਉ ਧਰਾਏ ਵਡਾ ਸਾਦ ਕਰੇ ਮਨਿ ਭਾਣੈ।*
*ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ।*
*ਮਰਿ ਮਰਿ ਜੀਵੈ ਤਾ ਕਿਛੁ ਪਾਏ ਨਾਨਕ ਨਾਮੁ ਵਖਾਣੇ।੩।੫।੩੯।*[77]

ਜਾ ਏਹੁ ਸਬਦੁ ਮੀਰਿ ਬਾਬਰਿ ਸੁਣਿਆ, ਤਾ ਕਹਿਓਸੁ—ਯਾਰੋ, ਏਹੁ ਫਕੀਰੁ ਲੈ ਆਵਹੁ। ਤਾ ਆਦਮੀ ਗਏ ਬਾਬੇ ਕਉ ਲੈ ਕਰਿ ਆਣਿ ਹਾਜਰ[78] ਕੀਤਾ। ਤਾ ਬਾਬਰਿ ਕਹਿਆ—ਫਕੀਰ ਜੀ, ਏਹੁ ਅਵਾਜ ਜੁ ਕੀਆ, ਸੋ ਫੇਰਿ ਕਹੁ। ਤਾ ਬਾਬੇ ਫੇਰਿ ਓਹੁ ਸਬਦੁ ਸੁਣਾਇਆ। ਤਾ ਬਾਬਰ ਕੇ ਕਪਾਟ ਖੁਲ ਗਏ। ਤਬ ਬਾਬਰਿ ਕਹਿਆ—ਯਾਰੋ, ਏਹੁ ਫਕੀਰੁ ਭਲਾ ਹੈ। ਤਬ ਹਮਾਚਾ ਭੰਗ ਕਾ ਖੋਲਿ ਕਰਿ ਬਾਬੇ ਕੇ ਅਗੇ ਰਖਿਆ। ਕਹਿਓਸੁ—ਫਕੀਰ ਜੀ, ਭੰਗ ਖਾਹੁ। ਤਬ ਬਾਬੇ ਕਹਿਆ—ਮੀਰ ਜੀ, ਮੈ ਭੰਗ ਖਾਈ ਹੈ, ਮੈ ਐਸੀ ਭੰਗ ਖਾਈ ਹੈ ਤਿਸ ਕਾ ਅਮਲ ਕਦੇ ਨਾਹੀ ਉਤਰਦਾ। ਤਾ ਬਾਬਰਿ ਕਹਿਆ—ਫੀਕਰ ਜੀ, ਓਹੁ ਕੈਸੀ ਭੰਗ ਹੈ ਜਿਸੁ ਕਾ ਅਮਲੁ ਕਦੇ ਨਾਹੀ ਉਤਰਦਾ। ਤਾ ਬਾਬੇ ਕਹਿਆ—ਮਰਦਾਨਿਆ, ਰਬਾਬੁ ਵਜਾਇ। ਤਿਲੰਗੁ ਵਿਚਿ ਬਾਬੇ ਸਬਦੁ ਕੀਤਾ—

*ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ। ਮੈ ਦੇਵਾਨਾ ਭਇਆ ਅਤੀਤੁ।*
*ਕਰ ਕਾਸਾ ਦਰਸਨ ਕੀ ਭੂਖ। ਮੈ ਦਰਿ ਮਾਗਉ ਨੀਤਾ ਨੀਤ।੧।*
*ਤਉ ਦਰਸਨ ਕੀ ਕਰਉ ਸਮਾਇ।*
*ਮੈ ਦਰਿ ਮਾਗਤੁ ਭੀਖਿਆ ਪਾਇ।੧ ਰਹਾਉ।*
*ਕੇਸਰਿ ਕੁਸਮ ਮਿਰਗਮੈ ਹਰਣਾ ਸਰਬ ਸਰੀਰੀ ਚੜ੍ਹਣਾ।*
*ਚੰਦਨ ਭਗਤਾ ਜੋਤਿ ਇਨੇਹੀ ਸਰਬੇ ਪਰਮਲੁ ਕਰਣਾ।੨।*
*ਘਿਅ ਪਟ ਭਾਂਡਾ ਕਹੈ ਨ ਕੋਇ। ਐਸਾ ਭਗਤੁ ਵਰਨ ਮਹਿ ਹੋਇ।*
*ਤੇਰੈ ਨਾਮਿ ਨਿਵੇ ਰਹੇ ਲਿਵ ਲਾਇ।*
*ਨਾਨਕ ਤਿਨ ਦਰਿ ਭੀਖਿਆ ਪਾਇ।੩।੧।੨।*[79]

ਜਬਿ ਏਹ ਸਬਦੁ ਬਾਬੇ ਕਹਿਆ, ਤਾ ਮੀਰ ਬਾਬਰੁ ਬਹੁਤੁ[80] ਖੁਸਾਲ ਹੋਆ, ਕਹਿਓਸੁ— ਹੇ ਫਕੀਰ ਜੀ, ਮੈ ਸਾਥਿ ਚਲੁ। ਤਾ ਬਾਬੇ ਕਹਿਆ—ਮੀਰ ਜੀ, ਏਕੁ ਦਿਨੁ

**ਤੇਰੈ ਪਾਸਿ**ਰਹਾਗਾ। ਤਾ ਫੇਰਿ ਬਾਬਰਿ ਕਹਿਆ—ਤਿਨਿ ਦਿਨ ਰਹੁ ਜੀ। ਤਾ** ਬਾਬੇ ਕਹਿਆ—ਰਹਾਗਾ। ਪਰੁ ਬਾਬਾ ਬੰਦੀਵਾਨਾ ਵਲੋ ਦੇਖਿ ਕੈ ਬਹੁਤੁ ਗਮੁ ਖਾਵੈ। ਬਾਬੇ ਆਖਿਆ—ਮਰਦਾਨਿਆ, ਰਬਾਬੁ ਵਜਾਇ। ਤਾ** ਮਰਦਾਨੇ ਰਬਾਬੁ ਵਜਾਇਆ। ਰਾਗ ਆਸਾ ਵਿਚਿ** ਬਾਬੇ ਸਬਦੁ ਬੋਲਿਆ। ਤਾ ਬਾਬੇ ਏਹੋ ਸਬਦੁ ਬੋਲਿਆ ਤਾ ਹਾਲਤਿ ਵਿਚਿ ਆਇ ਗਇਆ। ਬਾਬਾ ਪੈ ਰਹਿਆ ਤਾ ਬਾਬਰੁ ਆਇ ਉਪਰਿ ਖੜਾ ਹੋਆ, ਆਖਿਓਸੁ— ਇਸ ਫਕੀਰ ਕਉ ਕਿਆ ਹੂਆ ਹੈ। ਤਾ ਲੋਕਾ ਕਹਿਆ—ਜੀ, ਇਹੁ ਫਕੀਰੁ ਦਰਦਵੰਦੁ ਹੈ, ਖੁਦਾਇ ਦਾ ਗਜਬੁ ਦੇਖਿ ਕੈ ਹਾਲਤਿ ਵਿਚ ਆਇ ਗਇਆ ਹੈ।

ਤਾ ਬਾਬਰ ਕਹਿਆ—ਯਾਰੋ, ਖੁਦਾਇ ਅਗੈ ਹਥਿ ਜੋੜਹੁ[81] ਜੋ ਏਹ ਫਕੀਰੁ ਖੜਾ ਹੋਵੈ। ਤਾ ਬਾਬਾ ਉਠਿ ਬੈਠਾ। ਬਾਬੇ ਦੇ ਉਠਿ ਬੈਠਣੇ ਨਾਲਿ ਐਸਾ ਚਾਨਣੁ ਹੋਆ, ਆਖੀਐ ਕਈ ਹਜਾਰ ਸੂਰਜ ਚੜੇ ਹੈਨਿ। ਤਾ ਬਾਬਰਿ ਸਲਾਮੁ ਕੀਤਾ, ਆਖਿਓਸੁ—ਜੀ, ਤੂ ਮਿਹਰਵਾਨ ਹੋਹ। ਤਾ ਬਾਬੇ ਕਹਿਆ—ਮੀਰ ਜੀ, ਜੇ ਤੂ** ਮਿਹਰ ਚਾਹਦਾ ਹੈ ਤਾ ਬੰਦੀਵਾਨ ਛੋਡਿ ਦੇਹਿ। ਤਾ ਬਾਬਰਿ ਕਹਿਆ— ਜੀ, ਇਕ ਅਰਜ ਹੈ [82]ਹੁਕਮ ਹੋਵੈ[82] ਤਾ ਕਹਾ। ਤਾ ਬਾਬੇ ਕਹਿਆ—ਕਹੁ ਜੀ। ਜੋ ਜੀ, ਇਕ ਵਚਨੁ ਦੇਹਿ ਤਾ ਛੋਡਾ। ਤਾ ਬਾਬੇ ਕਹਿਆ—ਕਿਛੁ ਤੂ ਮੰਗੁ। ਤਾ ਬਾਬਰਿ ਕਹਿਆ— ਜੀ, ਮੈ ਇਹੀ ਮੰਗਦਾ ਹਾ ਜੋ ਮੇਰੀ ਪਾਤਿਸਾਹੀ ਕੁਰਸੀ ਬਕੁਰਸੀ ਚਲੀ ਜਾਇ। ਤਾ ਬਾਬੇ ਕਹਿਆ— ਤੇਰੀ ਪਾਤਿਸਾਹੀ ਚਿਰ ਤਾਈ ਚਲੈਗੀ। ਤਾ ਬਾਬਰਿ ਸਲਾਮੁ ਕੀਤਾ, ਸਗਲੇ ਬੰਦੀਵਾਨ ਪਹਿਰਾਇ ਕੈ ਛੋਡਿ ਦੀਏ। ਤਾ ਬਾਬਾ ਬਹੁਤੁ ਖੁਸੀ ਹੋਆ। ਤਾ** ਬਾਬਾ ਨਾਨਕੁ ਬਾਬਰਿ ਨਾਲੋ ਵਿਦਾ ਹੋਆ[83]। ਤਦਹੁ ਬਾਬਾ ਉਥਹੁ ਰਵਦਾ ਰਹਿਆ।

## ਸਾਖੀ ੩੬

## (ਗੋਸ਼ਟ ਮੀਆ ਮਿਠਾ)

ਪਸਰੂਰਿ ਵਿਚਦੋ ਮੀਯਾ[84] ਮਿਠੇ ਦੇ ਕੋਠਲੇ ਵਿਚਿ ਆਇ ਨਿਕਲੇ **ਕੋਸ ਅਧ ਉਪਰ**। ਉਥੈ ਬਾਗ ਵਿਚਿ ਜਾਇ ਬੈਠੇ। ਤਬ ਮੀਏ ਮਿਠੇ ਨੂ ਅਗਾਹ ਹੋਈ, ਆਪਣਿਆ ਮੁਰੀਦਾ ਵਿਚਿ ਆਖਿਓਸੁ—ਜੋ ਨਾਨਕੁ ਭਲਾ ਫਕੀਰੁ ਹੈ। ਪਰੁ ਜੋ ਅਸਾਨੋ ਮਿਲੈਗਾ ਤਾ ਇਉ [85]ਤਾਰਿ ਲੈਹਗੇ ਜਿਉ ਦੁਧ ਉਪਰਹੁ ਮਲਾਈ ਤਾਰਿ ਲਈਦੀ ਹੈ[85]। ਤਬ ਬਾਬੇ ਆਖਿਆ—ਮਰਦਾਨਿਆ**, ਸੇਖੁ ਮਿਠਾ ਕਿਆ ਆਖਿਦਾ ਹੈ। ਤਾ ਮਰਦਾਨੈ ਆਖਿਆ— ਜੀ, ਤੇਰਾ ਜੰਤੁ ਹੈ, ਵਜਾਇਆ ਵਜਦਾ ਹੈ। ਤਬ ਗੁਰੂ ਬਾਬਾ° ਬੋਲਿਆ—ਮਰਦਾਨਿਆ*, ਜਾ ਮਿਠਾ ਅਸਾਨੂ ਮਿਲੈਗਾ, ਤਾ ਇਉ ਨਿਚੋੜਿ ਲੈਹਿਗੇ, ਜਿਉ[86] ਨਿੰਬੂ ਵਿਚਹੁ ਰਸੁ [87]ਨਿਚੋੜ ਲੀਚਦਾ[87] ਹੈ।

ਤਬ ਮੀਆ ਮਿਠਾ ਉਠਿ ਖੜਾ ਹੋਆ, ਆਖਿਓਸੁ— ਚਲਹੁ ਯਾਰੋ**, ਨਾਨਕ ਦਾ ਦੀਦਾਰੁ ਕਰੇਹਾ[88]। ਤਾ ਮੁਰੀਦਾ ਆਖਿਆ— ਤੁਸਾ ਅਗੈ ਅਵਾਜੁ ਕੀਤਾ ਆਹਾ, ਜੋ ਨਾਨਕ ਅਸਾਨੂ ਮਿਲੈਗਾ ਤਾ ਇਉ ਤਾਰਿ ਲੈਹਗਾ, ਜਿਉ ਦੁਧੁ ਉਪਰਹੁ ਮਲਾਈ ਤਾਰਿ ਲਈਦੀ ਹੈ। ਤਾ ਮੀਆ ਮਿਠਾ ਬੋਲਿਆ—ਜੋ ਉਥਹੁ ਅਵਾਜੁ ਆਇਆ ਹੈ, ਜਿਉ ਨਿੰਬੂ

ਵਿਚਹੁ ਰਸੁ ਨਿਚੋੜਿ ਲੀਚਦਾ ਹੈ, **ਤਿਉ ਜਾ ਮਿਲੈਗਾ ਤਾ ਇਉ ਨਿਚੋੜ ਲੈਹਗਾ। ਤਾ** ਦੂਧੁ ਕਾ ਕੁਛੁ ਨ ਜਾਵੈਗਾ। **ਮਲਾਈ ਉਤਾਰੀ** ਅਤੇ ਨਿੰਬੂ ਨਿਚੋੜਿਆ ਫੋਗੁ ਹੋਵੈਗਾ। ਤਬ ਮੀਆ ਮਿਠਾ ਦੀਦਾਰੁ ਦੇਖਣਿ ਆਇਆ। ਆਇ ਦੁਆਇ ਸਾਲਾਮੁ ਕਰਿ ਕੈ ਬੈਠਿ ਗਇਆ। ਗੋਸਟਿ [89]ਮਹਲਾ ੧ [89] ਤਬ ਮੀਆ ਮਿਠਾ ਬੋਲਿਆ, ਸਲੋਕੁ—

*ਅਵਲਿ ਨਾਉ ਖੁਦਾਇ ਕਾ ਦੂਆ ਨਬੀ ਰਸੂਲੁ।*
*ਨਾਨਕ ਕਲਮਾ ਜੇ ਪੜਹਿ ਤਾ ਦਰਗਹ ਪਵਹਿ ਕਬੂਲੁ।*[90]

ਤਬ ਬਾਬੈ ਜਬਾਬੁ ਦਿਤਾ, ਸਲੋਕੁ—

*ਅਵਲਿ ਨਾਉ ਖੁਦਾਇ ਕਾ ਦਰਿ ਦਰਵਾਨੁ[91] ਰਸੂਲੁ।*
*ਸੇਖਾ ਨੀਅਤਿ ਰਾਸਿ ਕਰਿ ਤਾ ਦਰਗਹ ਪਵਹਿ ਕਬੂਲੁ।੧।*[90]

ਤਾ ਬਾਬੈ ਆਖਿਆ—ਸੇਖ ਮਿਠਾ, ਉਸੁ ਦਰ ਦੂਇ[92] ਦੀ ਠਉੜ ਨਾਹੀ। ਜੇ ਕੋਈ ਰਹਦਾ ਹੈ ਸੋ ਹਿਕੁ ਹੋਆ ਰਹਦਾ ਹੈ। ਤਾ ਸੇਖਿ ਮਿਠੇ ਆਖਿਆ—ਜੋ ਨਾਨਕ, ਬਿਨੁ ਤੇਲ ਦੀਵਾ ਜਲਦਾ ਹੈ, ਸਲੋਕ—

*ਅਫਲ ਛਲਾਈ ਨਹ ਛਲੈ ਨਹ ਘਾਉ ਕਟਾਰਾ ਕਰਿ ਸਕੈ।*
*ਜਿਉ ਸਾਹਿਬੁ ਰਾਖੈ ਤਿਉ ਰਹੈ ਇਸੁ ਲੋਭੀ ਕਾ ਜੀਉ ਟਲ ਪਲੈ।੧।*
*ਬਿਨੁ ਤੇਲ ਦੀਵਾ ਕਿਉ ਜਲੈ।੧ ਰਹਾਉ।*[93]

ਤਬਿ ਬਾਬੈ ਜਬਾਬੁ ਦਿਤਾ, ਸਲੋਕੁ—

*ਪੋਥੀ ਪੁਰਾਣ ਕਮਾਈਐ। ਭਉ ਵਟੀ ਇਤੁ ਤਨਿ ਪਾਈਐ।*
*ਸਚੁ ਬੂਝਣੁ ਆਣਿ ਜਲਾਈਐ।੨।*
*ਇਹੁ ਤੇਲੁ ਦੀਵਾ ਇਉ ਜਲੈ।*
*ਕਰਿ ਚਾਨਣੁ ਸਾਹਿਬ ਤਉ ਮਿਲੈ।੧ ਰਹਾਉ।*
*ਇਤੁ ਤਨਿ ਲਾਗੈ ਬਾਣੀਆ।*
*ਸੁਖੁ ਹੋਵੈ ਸੇਵ ਕਮਾਣੀਆ ਸਭ ਦੁਨੀਆ ਆਵਣ ਜਾਣੀਆ।੩।*
*ਵਿਚਿ ਦੁਨੀਆ ਸੇਵ ਕਮਾਈਐ। ਤਾ ਦਰਗਹ ਬੈਸਣੁ ਪਾਈਐ।*
*ਕਹੁ ਨਾਨਕ ਬਾਹ ਲੁਡਾਈਐ।੪।੩੩।*[94]

ਤਾ ਸੇਖਿ ਮਿਠੇ ਅਰਜੁ ਕੀਤਾ, ਆਖਿਓਸੁ—ਜੀਉ, ਉਹੁ **ਕਵਨੁ ਕੁਰਾਨ** ਹੈ। [95]ਜਿਤੁ ਪੜੇ ਕਬੂਲੁ ਪਵੈ[95]। ਅਤੇ ਉਹੁ ਕਵਨੁ ਕਤੇਬ ਹੈ, ਜਿਤੁ ਕਮਾਏ[96] ਤੇ° ਸਹੀ ਥੀਵੈ। ਅਤੇ ਉਹੁ ਕਵਨੁ ਦਰਵੇਸੀ[97] ਹੈ, ਜਿਤੁ ਦਰ ਦੀ ਲਾਇਕ ਥੀਵੈ। ਅਤੇ ਉਹੁ ਕਵਨੁ **ਰੋਜਾ ਹੈ, ਜਿਤੁ ਦਿਲੁ ਰਹੈ, ਜਾਵੈ ਨਾਹੀ। ਅਤੇ ਉਹੁ** ਕਵਨੁ ਨਿਮਾਜ ਹੈ, ਜਾ ਕੇ ਗੁਜਾਰੇ ਤੇ ਨਜਰਿ ਗੁਜਰੇ। ਤਬ ਬਾਬੈ ਜਬਾਬੁ ਦਿਤਾ, ਆਖਿਓਸੁ—ਮਰਦਾਨਿਆ, ਰਬਾਬੁ ਵਜਾਇ। **ਤਾ ਮਰਦਾਨੈ ਰਬਾਬੁ ਵਜਾਇਆ।** ਬਾਬੈ ਸਬਦੁ ਕੀਤਾ। ਰਾਗੁ ਮਾਰੂ ਵਿਚਿ ਸੋਲਹਾ[98] **ਮਹਲਾ ੧[99]**—

*ਅਲਹ ਅਗਮ ਖੁਦਾਈ ਬੰਦੇ। ਛੋਡਿ ਖਿਆਲ ਦੁਨੀਆ ਕੇ ਧੰਧੇ।*

*ਹੋਇ ਪੈਖਾਕ ਫਕੀਰ ਮੁਸਾਫਰੁ ਇਹ ਦਰਵੇਸੁ ਕਬੂਲ ਦਰਾ ।੧।*[99] ...

ਤਬਿ ਸੇਖ ਮਿਠੈ ਆਖਿਆ— ਜੀ, ਤੁਸਾ ਜੋ ਹਿਕੁ ਨਾਮ ਦੀ ਸਿਫਤਿ ਕੀਤੀ, ਸੋ ਹਿਕੁ ਨਾਮੁ ਕੇਸਾ ਹੈ। ਤਬਿ ਬਾਬੈ ਆਖਿਆ—ਸੇਖ ਮਿਠਾ, ਹਿਕ ਨਾਵੈ ਦੀ ਕੀਮਤਿ ਕਿਸ ਨਉ ਆਈ ਹੈ। ਤਾ** ਸੇਖਿ ਮਿਠੈ ਆਖਿਆ— ਜੀ, ਮਿਹਰ ਕਰਿ ਕੈ ਦਸਿ। *ਤਬਿ ਗੁਰੂ ਬਾਬੈ* ਸੇਖ ਮਿਠੈ ਕੀ ਬਾਹ ਪਕੜੀ, ਗੋਸੇ ਲੈ ਗਇਆ। ਤਬਿ ਬਾਬੈ ਆਖਿਆ—ਸੇਖ ਮਿਠਿਆ, ਏਕੁ ਨਾਮੁ ਖੁਦਾਇ ਕਾ ਸੁਣਤਾ ਹੈ। ਤਾ° ਬਾਬਾ ਬੋਲਿਆ— ਅਲਹ। ਅਲਹ* ਆਖਣ ਨਾਲਿ ਦੂਸਰਾ ਭਸਮੁ ਹੋਇ ਗਇਆ। ਤਬ ਸੇਖ ਮਿਠਾ ਦੇਖਿ ਕਰਿ ਹੈਰਾਣਿ ਹੋਆ। ਜਾ ਦੇਖੈ ਤਾ ਇਕੁ ਮੁਠੀ ਭਸਮ ਕੀ ਹੈ। ਤਬਿ ਫੇਰਿ ਅਵਾਜ ਆਇਆ ਹੈ—ਅਲਾਹ[100]। ਇਤਨੇ ਕਹਣੇ ਨਾਲਿ ਉਠੀ ਖੜਾ ਹੋਆ। ਤਬਿ ਸੇਖਿ ਮਿਠੈ ਆਇ ਪੈਰ ਚੁਮੇ। ਤਬਿ ਬਾਬਾ ਬਿਸਮਾਦ ਦੇ ਘਰਿ ਵਿਚਿ ਬੋਲਿਆ—

*ਹਾਜਰੁ ਕਉ ਮਿਹਰ ਹੈ। ਬੇਹਾਜਰੁ ਕਉ ਬੇਮਿਹਰ ਹੈ।*
*ਈਮਾਨੁ ਦੋਸਤੁ ਹੈ। ਬੇਈਮਾਨੁ ਕਾਫਰ ਹੈ।*
*ਤਕਬਰ ਕਹਰੁ ਹੈ। ਗੁਸਾ ਹਰਾਮੁ ਹੈ। ਨਫਸੁ ਸੈਤਾਨੁ ਹੈ।*
*ਗੁਮਾਨੁ ਕੁਫਰੁ ਹੈ। ਪਸਗੈਬਤਿ ਕਾ ਮੁਹੁ ਕਾਲਾ ਹੈ।*
*ਬੇਈਮਾਨੁ ਨਾਪਾਕੁ ਹੈ। ਮੋਮ ਦਿਲੁ ਪਾਕੁ ਹੈ।*
*ਇਲਮੁ ਹਲੀਮੀ ਹੈ। *ਹਿਰਸ ਬੇਸਬਰ ਹੈ*। ਬੇਹਿਰਸ ਅਉਲੀਆ ਹੈ।*
*ਬੇਦਿਆਨਤਿ ਨਾਸੁਰਖੁ ਹੈ। ਅਕਿਰਤਿਘਣ ਜਰਦਰੂ ਹੈ।*
*ਸਚੁ ਭਿਸਤੁ ਹੈ। ਦਰੋਗੁ ਦੋਜਕੁ ਹੈ।[101]ਹਲੀਮੀ ਹਲੂਫਾ ਹੈ[101]।*
*ਜੋਰੁ ਜੁਲਮ ਹੈ। ਇਨਸਾਫੁ ਮੁਸਾਫੁ ਹੈ। ਸਿਫਤਿ ਉਜੂ ਹੈ।*
*ਬਾਗ ਬਲੇਕ[102] ਹੈ। ਚੋਰੀ ਲਾਲਚੁ ਹੈ। ਜਾਰੀ ਪਲੀਤੀ ਹੈ।*
*ਫਕੀਰੀ ਸਬੂਰੀ ਹੈ। ਨਾਸਬੂਰੀ ਮਕਰੂ ਹੈ। ਰਾਹੁ ਪੀਰੀ ਹੈ।*
*ਬੇਰਾਹੁ ਬੇਪੀਰੀ ਹੈ। *ਦਿਆਨਤਿ ਦੋਸਤੁ ਹੈ*।*
*ਬੇਦਿਆਨਤਿ ਨਕਾਰੁ[103] ਹੈ। ਤੇਗ ਮਰਦਾ ਹੈ।*
*ਆਦਿਲੁ ਪਾਤਿਸਾਹੀ ਹੈ। ਏਤੇ ਟੋਲ ਜੋ ਜਾਨਿ ਜਨਾਵੈ।*
*ਤਉ ਨਾਨਕ ਦਾਨਸਬੰਦੁ ਕਹਾਵੈ।੧।*[104]

ਤਬਿ ਬਾਬੈ ਮੀਆ ਮਿਠਾ ਵਿਦਾ ਕੀਤਾ। ਗੁਰੂ ਉਥਹੁ ਰਵਦਾ ਰਹਿਆ। ਬੋਲਹੁ ਵਾਹੁਗੁਰੂ!

## ਸਾਖੀ ੩੭

## (ਦੁਨੀ ਚੰਦ ਨਿਸਤਾਰਾ)

ਤਬਿ ਰਾਵੀ ਨਦੀ ਦੇ ਕਿਨਾਰੇ ਕਿਨਾਰੇ ਲਹੌਰਿ ਆਇ ਨਿਕਲਿਆ। ਤਬਿ ਲਹੌਰੁ ਦੇ ਪਰਗਣੇ ਦਾ ਕਰੋੜੀ **ਦੁਨੀਚੰਦੁ ਧੁਪੜੁ** ਖਤ੍ਰੀ ਥਾ, ਤਿਸ ਕੇ ਪਿਤਾ[1] ਕਾ ਸਰਾਧੁ ਥਾ। ਉਸੁ ਸੁਣਿਆ ਜੋ ਨਾਨਕੁ ਤਪਾ ਆਇਆ ਹੈ। ਤਬ ਉਹੁ ਆਇ ਕਰਿ ਬਾਬੇ ਜੀ

ਕਉ ਭਾਉ ਕਰਿ ਕੈ ਲੈ ਗਇਆ। ਤਬ ਗੁਰੂ ਜਾਇ ਬੈਠਾ। ਤਬ ਉਸੁ ਬਸਤੂ ਬਾਹਰ ਤੇ ਅਣਾਈ, ਫੁਰਮਾਇਸਿ ਕੀਤੀ ਦੁਧ ਦਹੀ ਲਕੜੀਆ ਸਭ ਵਸਤੂ। **ਤਾ ਅੰਨੁ** ਤੈਈਆਰੁ ਹੋਆ[2], [3]ਬਾਮਣ ਜੇਵੇ[3]। ਤਬਿ ਬਾਬਾ ਜੀ ਕਉ ਭੀ [4]ਬੁਲਾਵਣਿ ਆਇਆ[4]। ਤਦਹੁ ਗੁਰੂ ਜੀ ਪੁਛਿਆ—ਤੇਰੈ ਕਿਆ ਹੋਆ ਹੈ। ਤਬ ਉਸ ਕਹਿਆ— ਜੀ, ਮੇਰੇ ਪਿਤਾ ਕਾ ਸਰਾਧੁ ਹੈ। ਤਿਸੁ ਕੇ ਨਾਉ ਕੇ ਬਾਮਣ ਜਿਵਾਏ ਹੈਨਿ। ਤਬਿ ਬਾਬਾ ਬੋਲਿਆ—ਤੇਰਾ ਪਿਤਾ ਅਜੁ ਤੀਸਰਾ ਦਿਨੁ ਹੋਆ ਹੈ, ਜੁ ਕੁਛੁ ਖਾਧਾ ਨਾਹੀ**ਅਤੈ ਤੂ ਆਖਦਾ ਹੈ ਜੋ ਮੈ ਸਉ ਮਨੁਖੁ **ਉਸ ਦੇ ਨਾਉ** ਜਿਵਾਲਿਆ ਹੈ।

ਤਬ ਦੁਨੀਚੰਦੁ ਬੇਨਤੀ ਕੀਤੀ, ਆਖਿਉਸੁ— ਜੀ, ਉਹੁ ਕਿਥੈ ਹੈ। ਤਬ ਬਾਬੈ ਆਖਿਆ—[5]ਓਹੁ ਏਕੁ ਮਾਲੇ ਵਿਚਿ ਹੈ[5] ਪਇਆ ਹੋਆ ਕੋਹਾ ਪੰਜਾ ਉਪਰਿ, ਬਘਿਆੜ ਕਾ ਜਨਮੁ ਹੈ। ਪਰੁ ਤੂ ਜਾਹਿ ਪਰਸਾਦੁ ਲੈ ਕਰਿ, ਪਰ ਡਰਣਾ ਨਾਹੀ, ਤੇਰੇ ਜਾਣੈ ਨਾਲਿ **ਉਸੁ ਕੀ ਬੁਧਿ** ਮਾਨੁਖ ਕੀ[6] ਹੋਇ ਆਵੈਗੀ। ਪਰਸਾਦੁ ਖਾਵੈਗਾ, ਬਾਤਾ ਭੀ ਕਰੈਗਾ। ਤਬਿ ਦੁਨੀਚੰਦੁ ਪਰਸਾਦੁ ਲੈ ਗਇਆ। ਜਾਇ ਪੈਰੀ ਪਉਣਾ ਕਹਿਆਸੁ। ਪਰਸਾਦੁ ਅਗੈ ਰਖਿਉਸੁ। ਤਬਿ ਇਸ ਪੁਛਿਆ, ਆਖਿਆ**— ਪਿਤਾ ਜੀ, ਤੂ ਇਤੁ ਜਨਮਿ ਕਿਉ ਆਇਆ। ਤਬਿ* ਇਸੁ ਆਖਿਆ—ਗੁਰੂ ਪੂਰੇ ਬਿਨਾ ਏਤੁ ਜਨਮਿ ਆਇਆ। ਮੈ** ਏਕੁ **ਆਚਾਰੀ ਕਾ** ਸਿਖੁ ਥਾ। ਉਸੁ ਮੇਰੇ ਪਾਸਹੁ ਸਗਉਤੀ[7] ਮਛੀ ਛੁਡਾਈ ਥੀ। ਜਬ ਮੇਰੇ ਕਾਲ ਕਾ ਸਮਾ ਹੋਆ ਤਾ ਮੈ ਦੁਖੀ ਹੋਆ। ਤਾ ਮੇਰੇ ਪਾਸਿ ਸਗਉਤੀ[7] ਰਿਨਿਦੇ ਸੇ, ਮੈਨੂ ਵਾਸਨਾ ਆਈ। ਮੇਰੀ ਮਨਸਾ ਉਹਾ[9] ਗਈ, ਤਿਸ ਕਾ ਸਦਕਾ ਏਤੁ ਜਨਮਿ ਆਇਆ। ਤਬਿ ਉਹੁ ਉਠਿ ਚਲਿਆ ਅਤੈ[9] ਉਹੁ ਭਜਿ ਗਇਆ। ਤਦਹੁ ਦੁਨੀਚੰਦੁ ਆਇ ਪੈਰੀ ਪਇਆ। ਤਬ ਗੁਰੂ ਜੀ ਕਿਉ ਘਰਿ ਲੈ ਆਇਆ। ਉਸ ਕੇ ਦਰ ਉਪਰਿ ਸਾਤ ਧੁਜਾ ਬੰਧੀਆ ਥੀਆ।[8]ਲਾਖ ਲਾਖ[8] ਕੀ ਇਕ ਧੁਜਾ ਥੀ। ਤਬਿ ਬਾਬੈ ਪੁਛਿਆ—ਏਹ ਧੁਜਾ ਕਿਸ ਦੀਆ ਹੈਨਿ। ਤਬ ਦੁਨੀਚੰਦੁ ਆਖਿਆ—ਜੀ, ਏਹਿ ਧੁਜਾ ਮੇਰੀਆ ਹੈਨਿ। ਤਦਹੁ ਬਾਬੈ ਇਕ ਸੂਈ ਦਿਤੀ, ਆਖਿਉਸ—ਜੋ ਅਸਾਡੀ ਅਮਾਨ ਰਖੁ, ਅਸੀ ਅਗੈ ਮੰਗਿ ਲੇਹਿਗੇ।

ਤਬ ਦੁਨੀਚੰਦੁ ਸੂਈ ਲੈ ਤ੍ਰੀਮਤਿ ਪਾਸਿ ਆਇਆ। ਆਖਿਉਸੁ—ਏਹ ਸੂਈ ਰਖੁ, ਗੁਰੂ ਦਿਤੀ ਹੈ [9]ਅਰੁ ਆਖਿਆ ਹੈਸੁ[9]—ਜੁ ਅਗੈ ਮੰਗਿ ਲੈਹਿਗੇ। ਤਦਹੁ ਤ੍ਰੀਮਤਿ ਆਖਿਆ—ਪਰਮੇਸਰ ਕੇ, ਏਹੁ ਸੂਈ ਤੇਰੈ ਸਾਥਿ ਚਲੈਗੀ ਅਗੈ**।[10]ਜਾਹਿ ਫੇਰਿ ਦੇਇ[10] ਆਉ। ਤਬਿ ਸੂਈ ਦੁਨੀਚੰਦੁ ਫਿਰਿ ਲੈ ਆਇਆ ਬਾਬੇ ਪਾਸਿ, ਆਖਿਉਸੁ—ਇਹ ਸੂਈ ਮੇਰੇ ਪਾਸਿ ਅਗੈ ਚਲਣੇ ਦੀ ਨਾਹੀ, ਫੇਰਿ ਲੇਹੁ। ਤਬਿ ਗੁਰੂ ਆਖਿਆ—ਏਹ ਧੁਜਾ ਕਿਉ ਕਰਿ ਪਹੁਚਾਵਹਿਗਾ, ਜੋ ਸੂਈ ਨਾਹੀ ਪਹੁਚਾਇ ਸਕਦਾ। ਤਬਿ ਦੁਨੀਚੰਦੁ ਉਠਿ ਆਇ ਪੈਰਾ ਸਾਥਿ ਮਥਾ ਟੇਕਿਆ, ਆਖਿਉਸੁ— ਜੀ, ਉਹੁ ਬਾਤ ਕਰਿ ਜਿਤੁ ਅਗੈ ਪਹੁਚੈ। ਤਦਹੁ ਗੁਰੂ ਆਖਿਆ—ਪਰਮੇਸਰ ਕੇ ਨਾਉ ਤੂ** ਦੇਹਿ, ਅਤੀਤ ਅਭਿਆਗਤੂ[11] ਦੇ ਮੂਹਿ ਪਾਇ, ਇਉ ਸਾਥਿ ਪਹੁਚੈਗੀ। ਤਬ ਦੁਨੀਚੰਦੁ ਸਤ ਲਾਖ[12] ਕੀਆ ਧੁਜਾ ਲੁਟਾਇ

ਦੂਰਿ ਕੀਤੀਆਸੁ[13]। ਹੁਕਮੁ ਮੰਨਿਆ। ਹੁਕਮੁ ਗੁਰੂ ਬਾਬੇ* ਕਾ ਐਸਾ ਹੈ, ਜੋ ਕੋਈ ਮੰਨੇਗਾ ਤਿਸੁ ਕੀ ਗਤਿ ਹੋਵੈਗੀ। ਤਦਹੁ ਦੁਨੀਚੰਦੁ ਨਾਉ ਧਰੀਕੁ ਹੋਆ। ਗੁਰੂ ਗੁਰੂ ਲਗਾ ਜਪਣਿ। ਬੋਲਹੁ ਵਾਹੁਗੁਰੂ।

ਤਬਿ ਬਾਬੇ ਆਖਿਆ—ਮਰਦਾਨਿਆ, ਰਬਾਬੁ ਵਜਾਇ। ਤਾ** ਮਰਦਾਨੇ ਰਬਾਬੁ ਵਜਾਇਆ। ਰਾਗੁ ਆਸਾ ਕੀ ਵਾਰ ਕੀਤੀ[14]। [15]ਪਉੜੀਆ ਪੰਦ੍ਰਹ ੧੫ ਪਰਥਾਇ ਦੁਨੀਚੰਦੁ ਕੇ ਕੀਤੀਆ[15]।

## ਸਾਖੀ ੩੮

## (ਬ੍ਰਾਹਮਣ ਦੀ ਸੁਚ ਰਸੋਈ)

ਤਬ ਬਾਬਾ ਜੀ ਘਰਿ ਆਇਆ। ਤਲਵੰਡੀ ਵਿਚਿ **ਕੋਈ ਦਿਨੁ ਰਹੇ**। ਇਕੁ ਦਿਨੁ ਇਕ [16]ਬਾਮਣੁ ਆਚਾਰੀ[16] ਆਇਆ ਖੁਧਿਆਰਥੁ। **ਤਾ ਆਇ** ਆਸੀਰ ਬਚਨੁ ਕੀਤੋਸੁ। ਬਾਬਾ ਪਰਸਾਦ ਵਿਚਿ ਬੈਠਾ ਥਾ। ਤਦਹੁ ਗੁਰੂ ਆਖਿਆ—ਆਵਹੁ ਮਿਸਰ ਜੀ, ਪਰਸਾਦੁ ਤਈਆਰੁ ਹੈ। ਤਾ ਪੰਡਿਤ ਕਹਿਆ—ਮੈ ਇਹੁ ਪਰਸਾਦੁ ਨਾਹੀ ਖਾਦਾ। ਮੈ ਆਪਣੈ ਹਥਿ **ਰੋਟੀ ਕਰਿ** ਖਾਵਾਗਾ। ਜਬਿ[17] ਹਥੁ ਭਰਿ ਧਰਤੀ ਉਖਣਾਗਾ ਅਤੇ ਚਉਕਾ ਦੇਵਾਗਾ ਅਤੇ ਜਾ ਇਕ[18] ਗਿਠ ਭਰਿ ਉਖਣਾਗਾ ਤਾ ਚੁਲਾਹ ਕਰਾਗਾ। ਲਕੜੀਆ ਧੋਇ ਕਰਿ° ਚੜ੍ਹਾਗਾ। ਏਹ ਰਸੋਈ ਕੀ ਧਰਤੀ ਕੈਸੀ ਹੈ ਤਾ ਮੈ ਨਾਹੀ ਖਾਦਾ। ਤਬਿ ਬਾਬੇ [19]ਆਖਿਆ— ਇਸ[19] ਪੰਡਿਤ ਕਉ ਰਸੋਈ ਕੋਰੀ ਦੇਵਹੁ। ਤਬਿ ਕੋਰੀ ਰਸੋਈ ਮਿਲੀ। ਪੰਡਤੁ ਲੇ** ਬਾਹਰਿ ਗਇਆ। ਜਾਇ ਲਗਾ [20]ਚੌਕਾ ਕਰਣਿ, ਧਰਤੀ[20] ਖੋਦਣਿ। ਜਿਥੇ ਖੋਦੇ ਤਿਥੇ ਹਡੀਆ ਨਿਕਲਨਿ। ਤਬਿ ਚਾਰਿ ਪਹਰ ਖੋਦਦਾ ਫਿਰਿਆ। ਜਾ ਭੁਖਾ ਆਜਜੁ ਹੋਆ °ਤਾ ਆਖਿਓਸੁ—ਬਾਬੇ ਪਾਸਿ ਜਾਵਾ°। ਤਾ ਆਇ ਪੈਰੀ ਪਇਆ, ਆਖਿਓਸੁ—ਜੀ, ਓਹੁ ਪਰਸਾਦੁ ਮੈਨੋ° ਮਿਲੈ, ਮੈ ਭੁਖਾ ਮੂਆ ਹਾ। ਤਦਹੁ ਗੁਰੂ ਆਖਿਆ—ਸੁਆਮੀ, ਓਹੁ ਵਖਤੁ ਗਇਆ **ਪਰਸਾਦੁ ਕਾ**। ਪਰੁ ਜਾਇ ਵਾਹਗੁਰੂ ਕਰਿ ਕੈ ਧਰਤੀ ਖੋਦੁ, ਰਸੋਈ ਕਰੁ ਖਾਹਿ। ਤਬ ਬਾਬਾ ਬੋਲਿਆ ਸਬਦੁ ਰਾਗੁ ਬਸੰਤੁ ਵਿਚਿ, **ਮਹਲਾ ੧**—

*ਸੁਇਨੇ ਕਾ ਚਉਕਾ ਕੰਚਨ ਕੁਆਰ। ਰੁਪੇ ਕੀਆ ਕਾਰਾ ਬਹੁਤੁ ਬਿਸਥਾਰੁ।*
*ਗੰਗਾ ਕਾ ਉਦਕ ਕਰੰਤੇ ਕੀ ਆਗਿ। ਗਰੁੜਾ ਖਾਣਾ ਦੁਧ ਸਿਉ ਗਾਡਿ।੧।*
*ਰੇ ਮਨ ਲੇਖੈ ਕਬਹੂ ਨ ਪਾਇ। ਜਾਮਿ ਨ ਭੀਜੈ ਸਾਚ ਨਾਇ।੧ ਰਹਾਉ।*
*ਦਸ ਅਠ ਲੀਖੇ ਹੋਵਹਿ ਪਾਸਿ। ਚਾਰੇ ਬੇਦ ਮੁਖਾਗਰ ਪਾਠਿ।*
*ਪੁਰਬੀ ਨਾਵੈ ਵਰਨਾਂ ਕੀ ਦਾਤਿ। ਵਰਤ ਨੇਮ ਕਰੇ ਦਿਨ ਰਾਤਿ।੨।*
*ਕਾਜੀ ਮੁਲਾ ਹੋਵਹਿ ਸੇਖ। ਜੋਗੀ ਜੰਗਮ ਭਗਵੇ ਭੇਖ।*
*ਕੋ ਗਿਰਹੀ ਕਰਮਾ ਕੀ ਸੰਧਿ। ਬਿਨੁ ਬੂਝੇ ਸਭ ਖੜੀਅਸਿ ਬੰਧਿ।੩।*
*ਜੇਤੇ ਜੀਅ ਲਿਖੀ ਸਿਰਿ ਕਾਰ। ਕਰਣੀ ਉਪਰਿ ਹੋਵਗਿ ਸਾਰ।*
*ਹੁਕਮੁ ਕਰਹਿ ਮੂਰਖ ਗਾਵਾਰ। ਨਾਨਕ ਸਾਚੇ ਕੇ ਸਿਫਤਿ ਭੰਡਾਰ।੪।੩।*[21]

## ਸਾਖੀ ੩੯
## (ਇਕ ਵੈਰਾਗੀ ਬਾਲਕ)

ਤਬਿ** ਏਕ ਦਿਨ ਗੁਰੂ ਕੀ ਆਗਿਆ ਹੋਈ, ਜੋ ਪਿਛਲੈ ਪਹਰ ਰਾਤਿ ਕੀਰਤਨੁ ਹੋਵੈ। ਤਾ ਇਕੁ ਲੜਕਾ ਬਰਸਾ ਸਤਾ ਕਾ ਘਰ ਤੇ ਉਠਿ ਆਵੈ। ਆਇ ਗੁਰੂ ਜੀ ਕੈ ਪਿਛੈ ਖੜਾ ਹੋਵੈ। ਜਬਿ ਆਰਤੀ ਕੀਰਤਿ ਹੋਵੈ, ਤਾ ਉਠਿ ਜਾਵੈ। ਤਬਿ ਬਾਬੈ ਇਕ ਦਿਨਿ ਕਹਿਆ—ਅਜੁ ਇਹੁ ਲੜਕਾ ਪਕੜਿ ਰਖਣਾ। ਤਾ ਮਥਾ ਟੇਕਿ ਕਰਿ° ਚਲਿਆ। ਤਾ ਸੰਗਤਿ ਪਕੜਿ ਰਖਿਆ, ਆਣਿ ਹਾਜਰੁ[22] ਕੀਤਾ ਤਬ। ਬਾਬੇ ਪੁਛਿਆ, ਆਖਿਆ—ਏ ਲੜਕੇ, ਤੂ ਜੋ ਇਤੁ ਵਖਤਿ ਉਠਿ ਆਵਦਾ ਹੈ, ਸੋ ਕਿਉ ਆਵਦਾ ਹੈ, ਅਜੇ° ਤੇਰਾ ਵਖਤੁ ਖਾਵਣ ਖੇਡਣਿ ਸਉਣ ਦਾ ਹੈ। ਤਦਹੁ ਉਸੁ ਲੜਕੈ° ਆਖਿਆ[22] ਜੀ, ਜੋ ਇਕਿ ਦਿਨਿ ਮੇਰੈ ਤਾਈ ਮਾਤਾ ਕਹਿਆ—ਜੋ ਬੇਟਾ, ਤੂ ਆਗਿ[24] ਬਾਲੁ। ਤਾ ਮੈ ਅਗਿ ਲਗਾ ਬਾਲਣਿ। ਜਾ ਲਕੜੀਆ ਪਾਈਆ ਤਾ ਪਹਲੇ ਨਿਕੜੀਆ ਕਉ ਲਗੀ, ਤਾ ਪਿਛਹੁ ਵਡੀਆ ਕਉ ਲਗੀ। ਤਦਹੁ ਮੈ ਭਉ ਕੀਤਾ ਜੋ ਮਤਾ[25] ਅਸੀ ਨਿਕੜੇ ਚਲਿ ਜਾਹਿ, ਵਡੇ ਹੋਣਿ ਮਿਲਹਿ ਕਿ ਨਾ ਮਿਲਹਿ **ਲੜਕੀਆ ਕੀ ਨਿਆਈ**। ਤਾ ਮੈ ਆਖਿਆ—ਜੋ° ਗੁਰੂ ਗੁਰੂ* ਜਪਿ ਲੈਹਿ। ਤਦਿ ਸੰਗਤਿ ਹੈਰਾਨੁ ਹੋਇ ਰਹੀ ਸੁਣਿ ਕੈ। ਤਦ ਬਾਬੇ ਦੀ ਖੁਸੀ ਹੋਈ, ਲੜਕਾ ਪੈਰੀ ਪਇਆ। ਗੁਰੂ ਤਿਤੁ ਮਹਲਿ ਸਬਦੁ ਬੋਲਿਆ ਸ੍ਰੀ ਰਾਗ ਵਿਚਿ, **ਮਹਲਾ ੧ [26]**—

*ਘੜੀ ਮੁਹਤ ਕਾ ਪਾਹੁਣਾ ਕਾਜ ਸਵਾਰਣਹਾਰੁ।*
*ਮਾਇਆ ਕਾਮਿ ਵਿਆਪਿਆ ਸਮਝੈ ਨਾਹੀ ਗਾਵਾਰੁ।*
*ਉਠਿ ਚਲਿਆ ਪਛੁਤਾਇਆ ਪਰਿਆ ਵਸਿ ਜੰਦਾਰ।੧।*
*ਅੰਧੇ ਤੂ ਬੈਠਾ ਕੰਧੀ ਪਾਹਿ।*
*ਜੇ ਹੋਵੀ ਪੂਰਬਿ ਲਿਖਿਆ ਤਾ ਗੁਰ ਕਾ ਬਚਨੁ ਕਮਾਹਿ।੧। ਰਹਾਉ।*
*ਹਰੀ ਨਾਹੀ ਨਹ ਡਡੁਰੀ ਪਕੀ ਵਢਣਹਾਰ।*
*ਲੈ ਲੈ ਦਾਤ ਪਹੁਤਿਆ ਲਾਵੇ ਕਰਿ ਤਈਆਰ।*
*ਜਾ ਹੋਆ ਹੁਕਮੁ ਕਿਰਸਾਣ ਦਾ ਤਾ ਲੁਣਿ ਮਿਣਿਆ ਖੇਤਾਰ।੨।*
*ਪਹਿਲਾ ਪਹਰੁ ਧੰਧੈ ਗਇਆ ਦੂਜੈ ਭਰਿ ਸੋਇਆ।*
*ਤੀਜੈ ਝਾਖ ਝਖਾਇਆ ਚਉਥੈ ਭੋਰੁ ਭਇਆ।*
*ਕਦਹੀ ਚਿਤਿ ਨ ਆਇਓ ਜਿਨਿ ਜੀਉ ਪਿੰਡੁ ਦੀਆ।੩।*
*ਸਾਧ ਸੰਗਤਿ ਕਉ ਵਾਰਿਆ ਜੀਉ ਕੀਆ ਕੁਰਬਾਣੁ।*
*ਜਿਸ ਤੇ ਸੋਝੀ ਮਨਿ ਪਈ ਮਿਲਿਆ ਪੁਰਖੁ ਸੁਜਾਣੁ।*
*ਨਾਨਕ ਡਿਠਾ ਸਦਾ ਨਾਲਿ ਹਰਿ ਅੰਤਰਜਾਮੀ ਜਾਣੁ।੪।੪।੨੪।[26]*

**ਤਦਹੁ ਬਾਬਾ ਜੀ ਰਵਦੇ ਰਹੇ ਘਰ ਤੇ।**

## ਸਾਖੀ ੪੦[27]
## (ਕਰੋੜੀਆ)

ਤਬਿ[28] ਬਾਬਾ ਦਰੀਆਉ ਉਪਰਿ ਬਹਿ ਗਇਆ ਤਲਵੰਡੀ ਕੇ ਨਜੀਕ ਇਕ ਥਾਉ। ਓਥੈ ਬਹੁਤੁ ਗਉਗਾ ਚਲਿਆ[29] ਜੋ ਕੋਈ ਸੁਣੈ ਸੋ ਸਭ ਆਵੈ। ਲੋਕ ਆਖਨਿ—ਜੋ** ਕੋਈ ਖੁਦਾਇ ਕਾ ਫਕੀਰ ਪੈਦਾ ਹੋਆ ਹੈ। ਨਾਨਕ ਨਾਉ ਹੈਸੁ। ਆਪਣੇ ਖੁਦਾਇ ਨਾਲਿ ਰਤਾ ਹੈ। ਲੋਕ ਬਹੁਤੁ ਜੁੜਿਆ, ਮੁਰੀਦਿ ਭੀ ਹੋਵਨਿ। ਜੋ ਆਵੈ ਸੋ ਪਰਚਿਆ ਜਾਵੈ। ਜੋ ਬਾਬਾ ਸਲੋਕ ਕਰਦਾ[30], ਸੋ ਪ੍ਰਗਟੁ ਹੋਏ। ਇਹ ਸਲੋਕ ਕੀਤੇ ਸੇ, ਫਕੀਰਾ ਕਾਨਿਆ ਨਾਲ ਗਾਉਦੇ ਸੇ—

*ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ।*[31]

ਤਬਿ ਨਾਨਕ ਕੈ ਘਰਿ ਏਕੋ ਨਾਮੁ ਵਖਾਣੀਐ। ਬਹੁਤੁ ਉਸਤਤਿ ਹੋਵਣਿ ਲਗੀ, ਖਰਾ ਬਹੁਤੁ ਗਉਗਾ[32] ਹੋਆ। ਜੋ ਕੋਈ ਹਿੰਦੂ ਮੁਸਲਮਾਨੁ ਜੋਗੀ ਸੰਨਿਆਸੀ ਬ੍ਰਹਮਚਾਰੀ ਤਪੀਏ ਤਪੀਸਰ ਡਿਗੰਬਰ ਬੈਸਨੋ ਉਦਾਸੀ ਗ੍ਰਿਹਸਤੀ ਬੈਰਾਗੀ ਖਾਨ ਖਨੀਨ[33] ਉਮਰੇ ਉਮਰਾਉ ਕਰੋੜੀਏ ਜਿਮੀਦਾਰ ਭੂਮੀਏ, ਜੋ ਕੋਈ ਆਵੈ ਸੋ ਪਰਚਾ ਜਾਹਿ। ਸਭੇ ਲੋਕ ਉਸਤਤਿ ਕਰਨਿ।

ਤਬਿ ਜਿਥੈ ਬਾਬਾ ਰਹਦਾ ਸੀ, ਉਸ ਗਿਰਾਉ ਪਾਸਿ ਇਕ ਕਰੋੜੀਆ ਰਹਦਾ ਸੀ। ਓਨਿ ਕਹਿਆ—ਏਹ ਕਉਣੁ ਪੈਦਾ ਹੋਆ ਹੈ, ਜੋ ਸਭ ਇਸ ਕਾ ਨਾਉ ਲੈਤੇ ਹੈਨਿ। ਹਿੰਦੂ ਤਾ ਖਰਾਬੁ ਕੀਤੇ ਥੇ, ਪਰੁ ਮੁਸਲਮਾਨਾ ਭੀ ਈਮਾਨੁ ਖੋਇਆ। ਕਿਆ ਈਮਾਨੁ ਹੈ ਮੁਸਲਮਾਨਾ ਕਾ ਜੋ ਹਿੰਦੂ ਉਪਰਿ ਈਮਾਨ ਕਰਤੇ[34] ਹੈਨਿ। ਪਰੁ ਚਲਹੁ ਅਸੀ ਬੰਨਿ ਲੈ ਆਵਹ। ਜਾ ਚੜਿਆ ਘੋੜੇ ਉਪਰਿ ਤਾ ਹੇਠੋ ਘੋੜਾ ਫੁਰਕਿ ਪਇਆ। ਉਸ ਦਿਨਿ ਤਾ ਨਾ[35] ਗਇਆ। ਫੇਰਿ ਅਗਲੈ ਦਿਨਿ ਚੜਿਆ ਤਾ ਆਵਦਾ ਆਵਦਾ ਰਾਹਿ ਵਿਚਿ ਅੰਨਾ ਹੋਇ ਗਇਆ। ਸੁਝਸੁ ਕਿਛੁ ਨਾਹੀ। ਤਾ ਬਹਿ ਗਇਆ। ਲੋਕਾ ਕਹਿਆ—ਜੀ, ਅਸੀ ਤਾ ਡਰਦੇ ਆਖਿ ਨਾਹੀ ਸਕਦੇ, ਪਰੁ ਨਾਨਕ ਵਡਾ ਪੀਰੁ ਆਹਾ[36], ਤੁਸੀ ਉਸ ਦੀ ਬੰਦਗੀ ਸਿਮਰਨੁ ਕਰਹੁ। ਤਾ ਕਰੋੜੀਆ ਲਗਾ ਸਿਫਤਿ ਬਾਬੇ ਨਾਨਕ ਦੀ ਕਰਣਿ ਅਤੇ ਪਾਸਿਲੇ ਲੋਕ ਭੀ ਲਗੇ ਬਾਬੇ ਵਲਿ ਸਿਜਦਾ ਕਰਣਿ।

ਤਾ ਕਰੋੜੀਐ ਕਹਿਆ—ਜੋ ਬਾਬਾ ਨਾਨਕ ਵਡਾ ਮਰਦੁ ਹੈ। ਤਾ ਕਰੋੜੀਆ ਅਸਵਾਰੁ ਹੋਆ, ਤਾ ਪਟ ਘੋੜੇ ਉਪਰਹੁ ਲਹਿ ਪਇਆ, ਦਿਸੈ ਕਿਛੁ ਨਾਹੀ। ਤਾ ਲੋਕਾ ਕਹਿਆ—ਦੀਵਾਨ ਜੀ, ਤੂ ਭੁਲਦਾ ਹੈ ਜੋ ਘੋੜੇ ਚੜਦਾ ਹੈ। ਨਾਨਕ ਵਡਾ ਪੀਰ ਹੀ, ਤੂ[37] ਪਿਆਦਾ ਹੋਇ ਕਰਿ ਚਲੁ, ਜੋ ਤੂ ਬਖਸੀਅਹਿ। ਤਾ ਕਰੋੜੀਆ ਪਿਆਦਾ ਹੋਇ ਚਲਿਆ। ਜਿਥੈ ਬਾਬੇ ਦੀ ਦਰਗਾਹ ਦਿਸਿ ਆਈ ਤਿਥੈ ਖੜਾ ਹੋਇ ਕਰਿ ਲਗਾ ਸਲਾਮ ਕਰਣਿ। ਜਾ ਨੇੜੈ ਆਇਆ। ਤਾ ਆਇ ਪੈਰੀ ਪਇਆ। ਬਾਬੈ ਬਹੁਤੁ ਖੁਸੀ ਕੀਤੀ। ਬਾਬੇ ਤਿਨਿ ਦਿਨਿ ਰਖਿਆ। ਬਾਬਾ ਬਹੁਤੁ ਮਿਹਰਵਾਨ ਹੋਆ। ਕਰੋੜੀਆ ਖਰਾ ਖੁਸੀ ਹੋਆ। ਤਾ ਕਰੋੜੀਐ ਅਰਜ ਕੀਤੀ—ਬਾਬਾ ਜੀ, ਤੇਰਾ ਹੁਕਮੁ ਹੋਵੈ ਤਾ ਮੈ ਇਕੁ ਚਕੁ ਨਵਾ[38]

ਤੇਰੇ ਨਾਵ ਕਾ ਬਨਾਵਾ। ਨਾਉ ਕਰਤਾਰਪੁਰ ਰਖੀਐ, ਧਰਮਸਾਲ ਪਾਈਐ। ਤਾ** ਕਰੋੜੀਆ ਵਿਦਿਆ ਹੋਆ। **ਬੋਲੋ ਵਾਹਿਗੁਰੂ**।

## ਸਾਖੀ ੪੧[39]

## (ਭਗੀਰਥ, ਮਨਸੁਖ ਤੇ ਸਿਵਨਾਭ)

ਤਾ ਪਿਛਹੁ ਤ੍ਰਾਲੂ ਆਪਣੇ ਆਦਮੀ ਸਭ ਲੈ ਕਰਿ ਬਾਬੇ ਪਾਸਿ[40] ਆਇਆ। ਬਾਬਾ ਟਿਕਿਆ। ਸੰਗਤਿ ਸਿਖ ਲਗੇ ਹੋਦੇ ਜਾਣਿ। ਬਾਬੇ ਓਹੁ ਭੇਸੁ ਉਤਾਰਿਆ। ਇਕੁ ਚਾਦਰਿ ਤੇੜਿ, ਇਕ ਉਪਰਿ, ਇਕ ਪਟਕਾ ਸਿਰਿ, ਨਿਰੰਜਨ ਨਿਰੰਕਾਰ ਕਾ ਸਰੂਪ ਧਾਰਿਆ ਜਗਤਿ ਨਿਸਤਾਰਣੇ **ਕੇ ਤਾਈ**। ਜਗਤਿ ਵਿਚਿ ਡੋਰੀ ਉਭਰਿ ਗਈ ਜੋ ਵਾਹੁ ਨਾਨਕ ਜੀ ਵਾਹ, ਵਡਾ ਭਗਤੁ[41] ਪੈਦਾ ਹੋਇਆ ਹੈ।

ਤਬਿ** ਇਕ ਖਤ੍ਰੀ ਥਾ[42], ਗਰੀਬ ਸਾ, ਖਰਾ ਅਤੀਮ ਸਾ। ਉਸ ਦੇ ਘਰਿ ਇਕੁ ਕੁੜੀ ਸੀ। ਘਰਹੁ ਖਰਾ ਆਜਜ ਸੀ, ਸਰਿ ਕਿਛੁ ਨਾ ਸੀ ਆਵਦਾ। ਉਨਿ ਬਾਬੇ ਪਾਸਿ ਆਇ ਅਰਦਾਸਿ ਕੀਤੀ— ਜੀ ਗਰੀਬ ਨਿਵਾਜ, ਮੈ ਤੇ ਸਰਿ ਕਿਛੁ ਨਾਹੀ ਆਵਦਾ, ਬੇਟੀ ਕੁਆਰੀ ਹੈ ਕਿਛੁ ਪਰਮੇਸਰਿ ਕੇ ਨਾਇ ਅੰਗੀਕਾਰ ਕਰੀਐ, ਖਸਮਾਨਾ ਹੋਵੈ। ਤਾ ਬਾਬੇ ਹੁਕਮੁ ਕੀਤਾ ਜਿ ਕਿਛੁ ਵਸਤੁ ਤੈਨੋ ਲੋੜੀਦੀ ਹੈ ਸੋ ਤੂ ਲਿਖਾਇ ਲੈ ਆਉ, ਅਸੀ ਅਣਾਇ ਦੇਹਾਗੇ। ਉਨਿ ਖਤ੍ਰੀ ਵੀਵਾਹ ਦੀ ਵਸਤੁ ਸਭ ਲਿਖਿ ਆਦੀ, ਜਿਤਨੀ ਲੋੜੀਦੀ ਸੀ। ਤਾ** ਬਾਬੇ ਹੁਕਮੁ ਕੀਤਾ ਭਗੀਰਥ ਅਣਦ ਨੋ—ਭਗੀਰਥਾ, ਤੂ ਲਾਹਉਰੁ ਜਾਇ। ਜਿਤਨੀਆ ਵਸਤੂ ਲੋੜੀਦੀਆ ਹੈਨਿ ਅਤੇ ਲਿਖੀਆ ਹੈਨਿ, ਸੋ** ਸਭ ਲੈ ਕੈ ਤੁਧੁ ਆਵਣੀਆ। ਜੇ ਭਲਕੇ ਰਹਿਓਹੁ ਤਾ ਜਨਮੁ ਵਿਗੜੀਗਾ। ਓਹੁ ਭੈਮਾਨ ਹੋਦੇ ਉਠਿ ਦਉੜਿਆ।

ਓਹੁ** ਲਾਹਉਰਿ ਆਇਆ। ਇਕੁ ਸਾਹ ਬਾਣੀਐ ਨੂ ਮਿਲਿਆ, ਆਖਿਉਸੁ— ਜੋ ਮੈਨੂ ਇਤਨੀਆ ਵਸਤੂ ਲੋੜੀਦੀਆ ਹੈਨਿ, ਮੈਨੁ ਆਣਿ ਦੇਹਿ। ਤਉ ਉਨਿ ਬਾਣੀਐ ਕਹਿਆ—ਜੁ ਤੂ ਅਜੁ ਰਹੁ, ਭਲਕੇ ਨੂ ਸਭੇ ਵਸਤੂ ਹੋਇ ਆਵਨਿਗੀਆ। ਭਗੀਰਥਿ ਆਖਿਆ—ਮੈ ਜਾਣਾ ਹੈ, ਰਹਣਾ ਨਾਹੀ। ਤਾ ਉਨਿ ਬਾਣੀਐ ਆਖਿਆ— ਜੋ ਹੋਰ ਵਸਤੂ ਸਭ ਹੋਵਨਿਗੀਆ, ਪਰੁ ਇਕ ਚੂੜਾ ਨ ਹੋਸੀ। ਅਜੁ ਚੂੜੇ ਚੀਰੀਦੇ ਰੰਗੀਦੇ ਰਾਤਿ ਪਵੈਗੀ। ਅਜੁ ਤੂ ਰਹੁ ਭਗੀਰਥਾ। ਭਗੀਰਥਿ ਆਖਿਆ—ਮੈ ਤ੍ਰੈਹੇ[43] ਕਾਲ ਰਹਾ ਨਾਹੀ। ਬਾਣੀਐ ਆਖਿਆ—ਜਿ ਅਜੁ ਰਹਿਆ ਬਾਝੁ ਕੰਮ ਹੋਦਾ ਨਾਹੀ। ਤਬ ਉਨਿ ਬਾਣੀਐ ਕਹਿਆ—ਤੂ ਸਾਮ ਸਾਮ ਰਹੁ ਜੇ ਕੰਮੁ ਚੂੜੇ ਦਾ ਤੈ ਕਰਣਾ ਹੈ। ਤਾ ਭਗੀਰਥਿ ਆਖਿਆ— ਜੋ ਅਜੁ ਕੰਮ ਨਾਹੀ ਸਰਦਾ ਅਤੇ ਹੁਕਮੁ ਸਿਰਿ ਨਾ ਜਾਵਾ, ਤਾ ਮੇਰਾ ਜਨਮੁ ਵਿਗੜੇਗਾ[44]। ਤਾ ਉਨਿ ਬਾਣੀਐ ਆਖਿਆ—ਜੁ ਮਾਈ ਕਿਸੀ[45] ਕਾ ਸਾਹਿਬ ਹੋਤਾ ਹੈ ਕਰੜਾ ਤਾ ਉਹੁ ਚਾਕਰੁ ਕਹਤਾ ਹੈ—ਜੁ ਮੇਰਾ ਸਾਹਿਬੁ ਖਿਝੈਗਾ, ਮੇਰਾ ਵਜਹੁ ਕਟੇਗਾ, ਮਾਰੈਗਾ। ਤੂ ਜੁ ਕਹਤਾ ਹੈ—ਜੁ ਹੁਕਮ ਸਿਰ ਨਾ ਜਾਵਾਗਾ[46] ਤਾ ਮੇਰਾ ਜਨਮੁ ਵਿਗੜੇਗਾ। ਸੋ ਤੇਰਾ ਸਾਹਿਬੁ ਕੈਸਾ ਹੈ ਜਿਸ ਕੇ ਕਰੋਪ ਤੇ ਤੇਰਾ ਜਨਮੁ ਵਿਗੜੇਗਾ। ਤਾ ਭਗੀਰਥਿ ਕਹਿਆ—

ਮੇਰਾ ਸਾਹਿਬੁ ਗੁਰੂ ਹੈ, ਜੇ ਹਉ ਉਸ ਕੇ ਹੁਕਮ ਸਿਰਿ ਨ ਜਾਉ ਤਾ ਮੇਰਾ ਜਨਮੁ ਵਿਗੜੈ।

ਤਾ ਉਨਿ ਬਾਣੀਐ ਕਹਿਆ—ਜੁ ਭਾਈ ਕਲਿ ਕਾਲਿ ਕੇ ਗੁਰੂ ਕਿਆ ਹੈਨਿ, ਜਿਨ ਕੇ ਕਹੇ ਤੇਰਾ ਜਨਮੁ ਵਿਗੜੈ, ਪਰੁ ਤੂ ਕਹੁ। ਤਾ**ਭਗੀਰਥ ਆਖਿਆ—ਜੋ ਮੇਰਾ ਸਾਹਿਬੁ ਗੁਰੁ ਮਹਾ ਪੁਰਖੁ ਹੈ। ਤਾ ਉਨਿ ਬਾਣੀਐ ਆਖਿਆ—ਜੁ ਰੇ ਘਰ ਬੂਡੇ, ਕਲਿ ਕਾਲਿ ਮਹਿ ਮਹਾ ਪੁਰਖੁ ਕਹਾ ਹੈਨਿ। ਤਬ ਭਗੀਰਥ ਆਖਿਆ—ਨਾ ਜੀ, ਮੇਰਾ ਗੁਰੂ ਮਹਾ ਪੁਰਖੁ ਪੂਰਮ ਹੈ, ਮਹਾ ਪੁਰਖੁ ਹੈ, ਨਿਰੰਜਨ ਰੂਪ ਹੈ। ਤਬ ਓਨਿ ਬਾਣੀਐ ਕਹਿਆ—ਚਲੁ ਪਿਛੈ ਹਉ ਤੇਰੇ ਸਾਥਿ ਚਲਦਾ ਹਾ। ਇਕੁ ਚੂੜਾ ਹੈ ਮੇਰੇ ਘਰਿ ਰੰਗਿਆ ਹੋਆ, ਤੂ ਆਪਣੇ ਪਾਸਿ ਗਿਰਹਿ ਬੰਧੁ ਰਖੁ। ਜਉ ਤੇਰਾ ਗੁਰੂ ਮਹਾ ਪੁਰਖੁ ਹੋਇਗਾ ਤਾ ਤੇਰਾ ਭੀ ਗੁਰੂ ਅਰੁ ਮੇਰਾ ਭੀ ਗੁਰੂ। ਅਰੁ ਜੇ ਮਹਾ ਪੁਰਖੁ ਨ ਹੋਆ ਤਾ ਵਸਤੂ ਦੇ ਆਵਾਗਾ ਅਰੁ ਮੁਲ ਲੈ ਆਵੈਗਾ।

ਤਾ ਭਗੀਰਥ ਅਰੁ ਬਾਣੀਆ ਦੋਨੋ ਚਲੇ, ਗੁਰੂ ਬਾਬੇ ਕੋਲਿ ਆਏ। ਤਾ** ਬਾਬੇ ਅਗਾਹੁ[47] ਕਹਿਆ— ਜੁ ਭਗੀਰਥਾ, ਜਿਧਰਿ ਜਾਹਿ, ਤਿਧਰਿ ਬਹਿ ਰਹਹਿ, ਜਬਾਬੁ ਨਾ ਲੈ ਆਵਹਿ। ਅਜੇ ਉਇ ਆਵਦੇ ਹੀ ਸੇ ਰਾਹਿ ਵਿਚਿ, ਓਨਿ ਵਾਕੁ ਸੁਣਿ ਪਾਇਆ। ਤਾ ਉਸ ਬਾਣੀਐ ਕੇ ਕਪਾਟੁ ਖੁਲ ਗਏ, ਜੁ ਏਹੁ ਮਹਾ ਪੁਰਖ[48] ਅੰਤਰਿਜਾਮੀ ਹੈ। ਆਇ ਪੈਰੀ ਪਏ। ਤਬ ਉਸ ਬਾਣੀਐ ਕੀ ਨਿਸਾ ਭਈ ਦਰਸਨ ਦੇਖਦੇ ਨਾਲਿ, ਪੈਰੀ ਪਉਦੇ ਨਿਹਾਲੁ ਹੋਇ ਗਇਆ। ਤੀਨ ਬਰਸ ਬਾਬੇ ਕੋਲਿ ਰਹਿਆ। ਫੇਰਿ ਬਾਬੇ ਵਿਦਿਆ ਕੀਤਾ। ਗੁਰੂ ਬਾਬੇ ਦੀ ਬਾਣੀ ਬਹੁਤੁ ਲਿਖੀਆਸੁ, ਲਿਖਿ[49] ਪੋਥੀਆ ਲੀਤੀਓਸੁ। ਗੁਰੂ ਪਾਸਹੁ ਵਿਦਾ ਹੋਆ, ਵਿਦਾ ਹੋਦਾ ਘਰਿ ਆਇਆ ਲਾਹਉਰਿ ਵਿਚਿ**।

ਓਨਿ ਵਾਪਾਰੀਏ ਸਾਹ ਲੋਕ ਬੁਲਾਏ, ਹਟ ਦੀ ਵਸਤੁ ਸਭੁ ਸਉਪੀ। ਆਪਿ ਸਮੁਦ੍ਰ ਨੋ ਜਹਾਜ ਕਰਿ ਚਲਿਆ। ਜਹਾ ਰਾਜਾ ਸਿਵਨਾਭ[50] ਰਹਦਾ ਥਾ, ਓਸ ਨਗਰੀ ਜਾਇ ਰਹਿਆ। ਵਾਪਾਰ ਲਗਾ ਕਰਨਿ। ਵਡੀ ਰਾਤਿ ਤਾਈ ਕੀਰਤਨੁ ਕਰੇ। ਜਿਥੈ ਪਹਰੁ ਰਾਤਿ ਆਇ ਰਹੇ ਤਿਥੈ ਉਠਿ ਕਰਿ ਠੰਢੇ ਪਾਣੀ ਨਾਵੈ। ਗੁਰੂ ਬਾਬੇ ਦੀ ਆਗਿਆ ਹੈ—ਜੁ ਠੰਢੇ ਪਾਣੀ ਨਾਵੈਗਾ ਪਹਰੁ ਰਾਤਿ ਰਹਦੀ ਅਤੇ ਗੁਰੂ ਕਾ ਨਾਉ ਜਪਹਿਗੇ, ਉਨਿ ਕਉ ਪਰਮੇਸਰ ਕੇ ਦਰ ਅੰਮ੍ਰਿਤ ਪੀਆਈਐਗਾ, ਅਜੂਨੀ ਸੈਭੌ ਸੰਗਿ ਸਮਾਵੈਗਾ। ਜਹਾ ਗੁਰੂ ਬਾਬੇ ਕਾ ਨਿਵਾਸੁ ਹੈ ਤਹਾ ਉਹ ਰਖੀਅਹਿਗੇ[51]। ਅਰੁ ਬੇਦੁ ਕਹਤਾ ਹੈ, ਜੋ ਪਹਰਿ ਰਾਤਿ ਰਹਦੇ** ਕੋ ਨਾਵੈਗਾ ਤਿਸੁ ਕਉ ਸਵਾ ਮਣ ਸੁਇਨੇ ਕਾ ਪੁੰਨੁ ਹੋਵੈਗਾ। ਜਿ ਚਉ ਘੜੀਆ ਰਾਤਿ ਦੀ ਨਾਵੈਗਾ ਤਿਸ ਨੋ ਸਵਾ** ਮਣ ਰੁਪੇ ਕਾ ਦਾਨ ਹੋਇਗਾ। ਜੋ ਘੜੀ ਝਲਾਘ ਕੀ ਨਾਵੈਗਾ ਤਿਸ ਨੋ ਸਵਾ ਮਣ ਦੁਧ ਦਾ ਪੁੰਨ ਹੋਇਗਾ। ਜੋ ਪ੍ਰਾਤਕਾਲੇ ਨਾਵੈਗਾ ਤਿਸ ਨੋ ਸਵਾ ਮਣ ਪਾਣੀ ਕਾ ਪੁੰਨ ਹੋਇ। ਜੋ ਨਰ ਦਿਨ ਚੜੇ ਨਾਵੈਗਾ ਤਿਸੁ ਨੋ** ਪੁੰਨੁ ਨ ਪਾਪ। ਏਹੁ ਤਾ ਬੇਦਿ ਕਹਿਆ ਅਰੁ ਬਾਬੇ ਦੀ ਆਗਿਆ—ਜਿ ਮੇਰਾ ਸਿਖੁ ਪ੍ਰਾਤ ਕਾਲੇ ਕੀ ਨਾਵੈਗਾ, ਸਿਰਿ ਪਾਣੀ ਪਾਵੈਗਾ ਠੰਢਾ, ਤਿਸ ਕੀ ਪਰਮ ਗਤਿ ਹੋਵੈਗੀ। ਜੀਵਦਾ ਭੀ ਮੁਕਤਾ ਅਰੁ ਮੁਆ ਭੀ ਮੁਕਤਾ।

ਅਰੁ ਓਹੁ ਬਾਣੀਆ ਪਰਹੁ ਰਾਤਿ ਰਹਦੀ ਨਾਵੈ ਠੰਢੇ ਪਾਣੀ ਨਾਲਿ। ਨਾਇ** ਕਰਿ, ਜਪੁ ਪੜਿ ਕੈ, ਸਬਦੁ ਪੋਥੀ ਪੜਿ ਕੈ; ਪ੍ਰਾਤਾਕਾਲ[52] ਹੋਦੇ ਨੋ ਪ੍ਰਸਾਦੁ ਜੇਵ ਕੈ ਜਾਇ ਸੰਸਾਰ ਕੀ ਪ੍ਰਕਿਰਤਿ ਕਰੈ। ਰਾਤੀ ਆਵੈ ਤਾ ਗੁਰੂ ਕਾ ਸਬਦ ਗਾਵੈ। ਅਰੁ ਉਸ ਵਲ ਕੇ ਲੋਕ ਦਿਨ ਚੜੇ ਇਸਨਾਨੁ ਕਰਹਿ। ਦੁਆਦਸਿ ਟੀਕੇ ਚੜਾਵਹਿ ਅਰੁ ਆਇਤਵਾਰ ਅਮਾਵਸਿਆ ਇਕਾਦਸੀ ਬਰਤੁ ਰਹਹਿ, ਦੇਹਰੇ ਕੀ ਪੂਜਾ ਕਰਹਿ, ਠਾਕੁਰ ਦੁਆਰੈ ਜਾਹਿ। ਓਹੁ ਬਾਣੀਆ ਨਾ ਵਰਤੁ, ਨ ਪੂਜਾ, ਨ ਅਮਾਵਸਿਆ, ਨ ਆਇਤਵਾਰ, ਉਨਿ ਕੀ ਕਾਈ ਪਰਕਿਰਤਿ ਨ ਰਹੈ। ਐਸ ਵਲ ਕੇ ਜਿ ਹਿੰਦੂ ਜਾਹਿ ਤਿਸ ਕਉ ਓਹੁ ਭਰਸਟ ਕਰਿ ਘਤਨਿ।

ਤਉ ਉਨ ਲੋਕਹ ਉਸੀ ਬਾਣੀਏ ਕੀ ਚਰਚਾ ਚਲਾਈ। ਤਬ ਚਲੀ ਚਲੀ ਬਾਤ ਰਾਜੇ ਸਿਵਨਾਭਿ[53] ਪਾਹਿ ਚਲ ਪੜੀ—ਜੁ ਜੀ, ਇਕ ਜੁ ਬਾਣੀਆ ਹੈ, ਹਿੰਦੂ ਕਹਾਵਤਾ ਹੈ ਅਰੁ ਕਰਮ ਭਰਿਸਟ ਹੈ। ਨ ਬਰਤੁ, ਨਾ ਨੇਮੁ, ਨ ਆਇਤਵਾਰੁ, ਨਾ ਇਕਾਦਸੀ, ਨ ਅਮਾਵਸਿਆ, ਨ ਬਰਤੁ ਕੋਈ ਰਖਦਾ ਹਹਿ[54]। ਐਸਾ ਕਰਮ ਭਰਸਟਿ ਹੈ। ਤਬ ਉਨਿ ਰਾਜੇ ਕਹਿਆ—ਖੁ ਰੇ, ਉਸ ਬਾਣੀਐ ਕਉ ਬੁਲਾਇ ਲੈ ਆਵਹੁ, ਮੈ ਉਸ ਕਉ ਪੂਛਉ ਜੁ ਵਹੁ ਕਿਉ ਐਸੀ ਬਾਤਿ ਕਰਤਾ ਹੈ ਹਿੰਦੂ ਜਨਮੁ ਹੋਇ ਕੈ। ਤਬ ਰਾਜੇ ਕੇ ਦੂਤਿ ਉਸੁ ਬਾਣੀਐ ਕਉ ਬੁਲਾਇ ਲੈ ਆਏ। ਤਬ ਓਹੁ ਬਾਣੀਆ ਆਇਆ, ਰਾਮ ਰਾਮ ਕਰਕੇ ਸਿਰੁ ਨਿਵਾਇ ਕੈ ਨਲੀਏਰੁ ਦੇਇ ਮਿਲਿਆ। ਤਬ ਰਾਜੇ ਪੁਛਿਆ—ਜੁ ਰੇ ਬਾਣੀਐ, ਤੂ ਹਿੰਦੂ ਜਨਮੁ ਹੈ**, ਤੂ ਜਿ ਬਰਤੁ ਨੇਮੁ ਪੂਜਾ ਨਾਹੀ ਕਰਤਾ ਸੁ ਕਿਉ ਨਾਹੀ ਕਰਤਾ।

ਤਬਿ ਉਨਿ ਬਾਣੀਐ ਕਹਿਆ— ਜੁ ਜੀ, ਜਿਸ ਕਾਰਣਿ ਤੁਮ ਬਰਤ ਨੇਮ ਸੰਜਮੁ ਕਰਤੇ ਹਹੁ, ਸੁ ਵਸਤੁ ਮੈ ਪਾਈ ਹੈ। ਕਿਆ ਬਰਤੁ ਨੇਮ ਕਰਉ। ਤਬਿ ਰਾਜੇ ਪੁਛਿਆ— ਸੁ ਕਵਣ ਵਸਤੁ ਹੈ ਤੈ ਪਾਈ, ਜਿਸ ਤੇ ਤੇਰਾ ਸੰਤੋਖੁ ਹੋਆ ਹੈ। ਕਹੋ—ਜੀ, ਮੈ ਮਹਾ ਪੁਰਖ ਕਾ ਦਰਸਨ ਕੀਆ[55] ਹੈ, ਜਿਸ ਕੈ ਦਰਸਨਿ ਮੁਕਤਿ ਪਾਈ ਹੈ। ਤਬਿ ਰਾਜੇ ਕਹਿਆ— ਤੇਰੀ ਨਿਸਾ ਹੋਈ ਹੈ ਉਸ ਕੈ ਦਰਸਨਿ। ਤਬ ਬਾਣੀਏ ਕਹਿਆ— ਜੁ ਜੀ, ਪਰਮੇਸਰੁ ਮਿਲਿਆ, ਤਾ ਨਿਸਾ ਕੀ ਕਿਆ ਚਲੀ ਹੈ। ਤਾ ਰਾਜੇ ਕਹਿਆ— ਜੁ ਰੇ ਬਾਣੀਏ, ਕਲਜੁਗ ਮਹਿ ਐਸਾ ਕਉਨ ਹੈ ਮਹਾਪੁਰਖੁ, ਜਿਸ ਕੈ ਦਰਸਨਿ ਮੁਕਤਿ ਪਾਈਐ। ਕਹੇ — ਜੀ, ਐਸਾ ਬਾਬਾ ਨਾਨਕੁ ਹੈ ਜਿਸ ਕੈ ਨਾਮਿ ਲੀਏ ਮੁਕਤਿ ਪਾਈਤੀ ਹੈ[56]। ਤਬ ਰਾਜੇ ਕਹਿਆ— ਜਿ ਉਸ ਕੇ ਵਾਕ ਮੇਰੇ ਤਾਈ ਸੁਣਾਵਹੁ, ਜੈਸਾ ਵਾਕ ਹੈ ਤੈਸਾ ਵਾਕ ਹੀ ਤੇ ਪਛਾਣੀਐਗਾ।

ਤਬ ਉਨਿ ਬਾਣੀਐ ਬਾਬੇ ਨਾਨਕ ਜੀ ਕੀ ਬਾਣੀ ਪ੍ਰਗਟਾਈ। ਤਬ ਰਾਜੇ ਸਿਵਨਾਭੁ[57] ਬਾਣੀ ਸੁਣੀ** ਸੁਣਿ ਕੈ ਤ੍ਰਿਪਤਿ ਹੋਇ ਗਇਆ। ਰੋਮਿ ਰੋਮਿ ਮਗਨ ਹੋਇ ਗਇਆ। ਗੁਰੂ ਬਾਬੇ ਦੀ ਬਾਣੀ ਜੁ ਰਾਜੇ ਸਮਝੀ **ਤਾ ਉਨਿ ਕਹਿਆ**— ਰੇ ਬਾਣੀਏ, ਜਿਸ ਕੇ ਏਹ ਬਚਨੁ ਹੈਨਿ ਓਹ ਮੇਰਾ ਗੁਰੂ ਹੈ। ਤਬ ਰਾਜਾ ਸਿਵਨਾਭੁ[57] ਗੁਰੂ ਬਾਬੇ ਨਾਨਕ ਕਾ ਸਿਖੁ ਹੋਆ। ਤਉ ਰਾਜੇ ਕਹਿਆ—ਜੁ ਹੋ ਭਾਈ ਬਾਣੀਏ, ਤੂ ਮੇਰੇ ਤਾਈ ਆਪਨੇ

ਸਾਥਿ ਲੈ ਚਲੁ ਜਹਾ ਉਹੁ ਗੁਰੂ ਬਾਬਾ ਨਾਨਕ ਹੈ, ਮੈ ਦਰਸਨੁ ਦੇਖਉ। ਤਬ ਉਨਿ ਬਾਣੀਏ ਕਹਿਆ—ਜੀ, ਇਉ ਚਲਿ ਕੈ ਕਿ ਜਾਣੀਐ ਤੂ ਪਹੁਚਿ ਸਕਹਿ ਕਿ ਨ ਸਕਹਿ। ਪਰੁ ਤੂੰ ਜੀ ਅਰਾਧਿ, ਤੇਰੇ ਤਾਈ ਈਹਾ ਹੀ ਮਿਲੈਗਾ।

ਤਬਿ ਰਾਜੇ ਸਿਵਨਾਭੁ[57] ਕਹਿਆ—ਜਿਸੁ ਧਰਤੀ ਗੁਰੂ ਬਾਬਾ ਰਹਤਾ ਹੈ ਸੋ ਤੂ ਕਹੁ। ਕਹੇ—ਜੀ, ਲਹਉਰ ਤੇ ਕੋਸ ਪੰਦਰਹ ਕਰਤਾਰਪੁਰ ਕਰਿ ਬਨਿਆ[58] ਹੈ। **ਪੰਜਾਬ ਕੀ ਧਰਤੀ ਮਾਹਿ**। ਊਹਾ ਗੁਰੂ ਬਾਬਾ ਨਾਨਕੁ ਰਹਤਾ ਹੈ, ਸੁ ਥਾਨੁ ਤਲਵੰਡੀ ਰਾਇ ਭੋਇ ਭਟੀ ਕੀ ਦੇ ਪਾਰਿ। ਨਾਮੁ ਸੁਥਾਨ ਰਾਵੀ ਕੇ ਉਰਵਾਰਿ ਕਰਤਾਰਪੁਰ ਕਰਿ ਬੰਧਿਆ ਹੈ, ਊਹਾ ਮਹਾ ਪੁਰਖੁ ਰਹਤਾ ਹੈ। ਸਭਨਾ ਥਾਈ ਹੈ ਜਹਾ ਜਹਾ ਆਰਾਧੀਐ ਤਹਾ ਹੀ ਹਾਜਰ[59] ਹੈ। ਤਬਿ ਰਾਜੇ ਕਹਿਆ—ਤਉ ਲਹਉਰ ਕਉ ਚਲਹੁ, ਜੁ ਆਇ ਦਰਸਨੁ ਕਰਉ। ਤਬ ਉਨਿ ਬਾਣੀਐ ਕਹਿਆ—ਜਿ ਜੀ, ਮਹਾਪੁਰਖ ਕਾ ਸੁਭਾਉ ਹੈ, ਚਲਿ ਕੈ ਕੋਈ ਨਾਹੀ ਅਪੜਿ ਸਕਿਆ। ਪਰੁ ਤੂ ਆਤਮੈ ਅਰਾਧ, ਬਾਬਾ ਗੁਰੂ ਅੰਤਰਿਜਾਮੀ ਹੈ, ਤੁਝ ਕਉ ਈਹਾ ਹੀ ਮਿਲੈਗਾ। ਤਬ ਰਾਜੈ ਸਿਵਨਾਭੁ[60] ਏਹ ਬਾਤ ਮਨਿ ਲੀਤੀ। ਤਬ ਓਹੁ[61] ਬਾਣੀਆ ਵਿਦਾ ਹੋਆ।

ਉਨਿ ਬਾਣੀਐ ਚਲਤੀ ਵੇਰ ਕਹਿਆ— ਜਿ ਰਾਜਾ ਜੀ, ਤੂ ਧੰਨੁ ਹੈ, ਗੁਰੂ ਬਾਬਾ ਨਾਨਕੁ ਤੈਨੂ ਮਿਲੈਗਾ, ਪਰੁ ਤੂ ਲਖ ਸਕੈਗਾ ਨਾਹੀ। ਕਿ ਜਾਪੈ ਕਿਤੁ ਰੂਪਿ ਤੁਝ ਕੁ ਆਇ ਦਰਸਨੁ ਦੇਇਗਾ, ਜੋਗੀ ਕੇ ਰੂਪਿ, ਕਿ ਬ੍ਰਹਮਣਿ ਕੇ ਰੂਪਿ, ਕਿ ਡੰਡਧਾਰੀ ਕੇ ਰੂਪਿ, ਕਿ ਡਿਗੰਬਰ ਕੈ ਰੂਪ, ਕਿ ਖਤ੍ਰੀ ਕੇ ਰੂਪ, ਕਿ **ਬੈਰਾਗੀ ਕੇ ਰੂਪ, ਕਿ ਸੰਨਿਆਸੀ ਕੇ ਰੂਪ, ਕਿ ਬ੍ਰਹਮਚਾਰੀ ਕੇ ਰੂਪ, ਕਿ ਕਲੰਦਰ ਕੇ ਰੂਪ, ਕਿ ਹਿੰਦੂ ਕੇ ਰੂਪ, ਕਿ ਮੁਸਲਮਾਨ ਕੇ ਰੂਪ**, ਸਭ ਰੂਪ ਉਸ ਦੇ ਹੈਨਿ। ਇਉ ਨ ਜਾਣੀਐ ਜਿ ਕਿਤੁ ਰੂਪਿ ਤੇਰੇ ਤਾਈ ਦਰਸਨੁ ਦੇਵੈਗਾ। ਓਹੁ** ਅਬਿਨਾਸੀ ਪੁਰਖ ਹੈ, ਤੂ ਸਮਝਤਾ ਰਹੀਐ।

ਤਬਿ ਉਹੁ ਬਾਣੀਆ ਊਹਾ ਥੀ ਜਹਾਜੁ ਭਰਿ ਕੈ ਪਛਮ ਕਉ ਚਲਿਆ। ਰਾਜੇ ਕਉ ਪਿਛੈ ਬਹੁਤੁ ਉਦਾਸੀ ਹੋਇ ਰਹੀ[62] ਗੁਰੂ ਬਾਬੇ ਕੀ ਦਰਸਨ ਕੀ। ਸਦਾ ਸਦਾ ਚਿਤਵਨੀ ਕਰੈ, ਸੋਂਵਤੇ ਬੈਸਤੇ ਉਠਤੇ ਆਠ ਪਹਰਿ ਗੁਰੂ ਬਾਬੇ ਹੀ ਕੀ ਚਾਹਿ ਵਿਚਿ ਰਹੇ। ਅਉਰ ਠਉਰ ਮਨੁ ਠਹਰਾਵੈ ਨਾਹੀ, ਨਿਤਾਪ੍ਰਤਿ[63] ਬਾਬੇ ਹੀ ਕੀ ਚਾਹਿ ਵਿਚ ਰਹੈ। **ਤਬਿ ਰਾਜੇ ਜੀਅ ਨਾਲਿ ਮਸਲਤਿ ਕੀਤੀ ਜੋ ਕਾਈ ਗਲਿ ਪਿਛੈ ਬਾਬਾ ਨਾਨਕ ਲਖਿਆ ਜਾਹਿ। ਹੋਰਤੁ ਗਲੇ ਹਥਿ ਨ ਹੀ ਆਵਦਾ, ਇਤੁ ਗਲਿ ਹਥਿ ਆਵੈ ਜਿ ਭਲੀਆ ਸਰੂਪੀਆ ਇਸਤ੍ਰੀਆ ਬੁਲਾਈਆ, ਓਨਿ ਕਉ ਰਾਜੈ ਕਹਿ ਛੋਡਿਆ— ਜੋ ਕੋਈ ਚਹੁ ਵਰਨਾ ਵਿਚਿ ਫਕੀਰ ਉਦਾਸੀ ਆਵੈ, ਤਿਸੁ ਕੀ ਖੂਬ ਸੇਵਾ ਕਰਣੀ ਅਰੁ ਉਸਿ ਕੋ ਮੋਹ ਲੈ ਜਾਣਾ, ਜਿ ਗੁਰੂ ਬਾਬਾ ਹੋਆ ਤਬਿ ਮੋਹਿਆ ਜਾਹਿਗਾ ਨਾਹੀ।**

ਅਬਿ ਰਾਜੇ ਭਲੀਆ ਭਲੀਆ ਸਰੂਪਿ ਚੇਰੀਆ ਪੈਦਾ ਕੀਆ। ਉਨਿ ਕਉ ਕਹਿਆ— ਜੇ ਕੋਈ ਆਵੈ, ਤਿਸ ਕੀ ਸੇਵਾ ਕਰਹੁ। ਕੋਈ ਸਨਿਆਸੀ ਬ੍ਰਹਮਚਾਰੀ ਜੋਗੀ ਦਿਗੰਬਰੁ ਬੈਸਨੋ ਹਿੰਦੂ ਮੁਸਲਮਾਨੁ ਹੋਵਉ, ਫਕੀਰੁ ਦਰਵੇਸ ਹੋਵਉ, ਅਤੀਤੁ

ਬੈਰਾਗੀ ਹੋਵਉ ਤਿਸ ਕੀ ਤੁਮ ਸੇਵਾ ਕਰਹੁ। ਐਸੀ ਸੇਵਾ ਕਰਉ ਜਿ ਉਸ ਕਾ ਧਰਮ ਛੁਟਿ[64] ਜਾਇ। ਰਾਜੇ ਕੇ ਜੀਏ ਏਹ ਵਰਤੀ ਜਿ ਕੋਈ ਪੂਰਾ ਹੋਇਗਾ ਸੋ ਤਿਸ ਕਾ ਧਰਮੁ ਰਹੇਗਾ ਅਰੁ ਜੋ ਕਲਿ ਕਾ ਹੋਇਗਾ ਸੁ ਤਿਸੁ ਕਾ ਧਰਮੁ ਨ ਰਹੇਗਾ ਇਨਾ ਦੇਖਿਆ[65]। ਕਲਿ ਮਹਿ ਪੂਰਾ ਬਾਬਾ ਨਾਨਕੁ ਹੈ, ਅਵਰੁ ਕੋਈ ਨਾਹੀ। ਪਾਈਐ ਤਉ ਇਸ ਹੀ ਬਾਤ ਪਾਈਐ, ਨਾਤਰੁ ਹੋਰੁ ਬਾਤ ਕਾਈ ਨਾਹੀ ਪਾਵਨੇ ਕੀ। ਬਾਬਾ ਨਾਨਕੁ ਅੰਤਰਿਜਾਮੀ ਪੂਰੀ ਪੁਰਖ ਹੈ, ਰਾਜੇ ਕੇ ਅਰਾਧਨੇ ਕਰਿ ਕੈ ਆਵੈਗਾ। ਤਬ ਉਹੁ ਬਾਣੀਆ ਉਹਾ ਪੰਜਾਬ ਕੀ ਧਰਤੀ ਜਾਇ ਪਹਤਾ। **ਬੋਲੋ ਵਾਹੁਗੁਰੂ**।

# ਦੂਜੀ ਉਦਾਸੀ

## ਸਾਖੀ ੪੨

## (ਦੂਜੀ ਉਦਾਸੀ ਦੱਖਣ ਦੀ, ਸੈਦੋ ਸੀਹੋਂ ਤੇ ਵਰੁਣ)

ੴ ਸਤਿਗੁਰ ਪ੍ਰਸਾਦਿ

ਦੁਤੀਆ ਉਦਾਸੀ ਕੀਤੀ ਦਖਣ ਕੀ। ਅਹਾਰੁ ਤਲੀ ਭਰੁ**ਰੇਤੁ ਕੀ ਕਰਹਿ। ਤਦਹੁ ਪੈਰੀ ਖੜਾਵਾ ਕਾਠ ਕੀਆ, ਹਥਿ ਆਸਾ, ਸਿਰਿ ਰਸੇ ਪਲੇਟੇ[66]। **ਬਾਹਿ ਜਾਘ ਰਸੇ ਪਲੇਟੇ**। ਮਥੈ ਟਿਕਾ [67]ਬਿੰਦਲੀ ਕਾ[67]। ਤਦਹੁ ਨਾਲਿ ਸੈਦੋ [68]ਅਤੇ ਸੀਹੋ ਜਟੂ ਜਾਤ ਘੇਹੋ[68]। ਤਦਹੁ ਬਾਬਾ ਧਨਾਸਰੀ ਦੇਸਿ ਜਾਇ ਨਿਕਲਿਆ। ਤਬਿ ਕੇਈ ਦਿਨੁ ਉਹਾ ਰਹੇ। ਤਬਿ ਰਾਤਿ ਕੇ ਸਮੇ ਸੈਦੋ ਅਤੇ **ਸੀਹੋ ਜਾਤ** ਘੇਹੋ ਦੋਵੈ **ਦਰੀਆਉ ਜਾਵਨਿ**ਸੇਵਾ ਕਰਨਿ ਪਹੁਰੁ ਰਾਤਿ ਰਹਦੀ ਨੂ। ਅਰੁ[0] ਮਨ ਵਿਚਿ ਧਾਰਨਿ **ਜੋ ਗੁਰੂ ਖੋਵਾਜੇ ਤੇ ਪਾਈ ਹੈ**। ਤਉ ਗੁਰੂ ਉਰੈ ਥਾਇ [69]ਪਾਈ ਹੈ[69]। ਇਕ ਸਾਥੈ[70] ਉਨਾ ਆਖਿਆ— ਅਸੀ ਭੀ ਸੇਵਾ ਕਰਹ। ਤਦਹੁ ਏਕ **ਦਿਨਿ, ਇਕ** ਰਾਤਿ ਕਉ ਦੇਖਨਿ ਤਾ ਇਕ ਮਰਦ [71]ਚਲਿਆ ਆਵਦਾ** ਹਹਿ[71], ਹਥਿ ਮਛੀ ਹੈਸੁ। ਤਉ ਉਸੁ ਮਰਦਿ ਪੁਛਿਆ—ਤੁਸੀ[72] ਕਵਣੁ ਹਉ। ਤਦਹੁ ਸੈਦੋ ਅਤੇ ਸੀਹੋ[73] ਬੋਲਿਆ—ਜੋ ਅਸੀ ਗੁਰੂ ਨਾਨਕ [74]ਕੇ ਸਿਖ[74] ਹੈ।

ਤਬ [0]ਰਾਤਿ ਕਉ[0] ਉਸੁ ਮਰਦਿ ਪੁਛਿਆ—ਤੁਸੀ ਕਹਾ ਚਲੇ ਹਉ। ਤਬ ਸੈਦੋ ਬੋਲਿਆ—ਜੋ ਅਸੀ ਨਿਤਾਪ੍ਰਤਿ ਪਹਰ ਰਾਤਿ ਰਹਦੀ ਨੂ ਖੁਆਜੇ ਦੀ ਸੇਵਾ ਕਰਣਿ [75]ਜਾਦੇ ਹਾ[75]। ਕਿਉ ਜੋ, ਅਸਾਡੇ ਗੁਰੂ ਖੁਆਜੇ ਤੇ ਹੀ ਪਾਇਆ ਹੈ, ਅਸੀ ਭੀ ਖੁਆਜੇ ਪਾਸਿ ਜਾਦੇ ਹਾ। ਤਬਿ ਸੈਦੋ ਪੁਛਿਆ—ਜੀ, ਤੁਸੀ ਕਉਣੁ ਹਉ, ਕਿਥੈ ਜਾਵਹੁਗੇ। ਤਬ ਉਹੁ ਮਰਦੁ ਬੋਲਿਆ—ਜੋ ਮੈ ਖੁਆਜਾ ਹਾ* ਗੁਰੂ ਪਾਸਿ ਜਾਦਾ ਹਾਂ, ਨਿਤਾਪਰਤਿ[76] ਇਤੁ ਸਮੇ ਜਾਦਾ ਹਾ ਸੇਵਾ ਕਰਣਿ। ਅਜੁ ਮਛੁਲੀ ਭੇਟਿ ਲੈ ਚਲਿਆ ਹਾ। ਤਬਿ ਸੈਦੋ ਸੀਹੋ[77] ਆਇ ਪੈਰੀ ਪਏ, ਆਖਿਓਨੁ—ਜੀ, ਅਸੀ ਆਖਦੇ ਹਾ ਜੋ ਗੁਰੂ ਤੁਸਾ ਤੇ ਪਾਇਆ ਹੈ ਅਤੇ ਤੁਸੀ ਆਖਦੇ ਹਉ ਜੋ** ਅਸੀ ਨਿਤਾਪਰਤਿ[78] ਸੇਵਾ ਕਰਣਿ ਜਾਦੇ ਹਾ **ਗੁਰੂ ਜੀ ਕੀ, ਅਜੁ ਮਛੁਲੀ ਭੇਟ ਲੈ ਚਲੇ ਹਾ**।

ਤਦਹੁ ਖੁਆਜੇ ਖਿਦਰਿ ਆਖਿਆ—ਏ[0] ਸਾਹਬ ਕੇ ਲੋਕੋ, ਮੈ ਪਾਣੀ ਹਾ ਅਤੇ ਉਹੁ ਪਉਣੁ[79] ਗੁਰੂ ਹੈ। ਮੈ ਕਈ ਵਾਰ ਉਸ ਤੇ ਉਪਜਿਆ ਹਾ ਅਰੁ ਕਈ ਵਾਰ ਉਸ ਮਹਿ [80]ਸਮਾਇ ਗਇਆ[80] ਹਾ। ਤਬ ਸੈਦੋ ਅਤੇ ਘੇਹੋ ਦੋਵੈ ਸਿਖ ਆਇ **ਗੁਰੂ ਕੀ** ਪੈਰੀ ਪਏ। ਤਦਹੁ ਗੁਰੂ ਪੁਛਿਆ—ਅਜੁ ਤੁਸੀ ਇਸ ਵਖਤ ਕਿਉ ਆਏ, ਅਗੈ ਦਿਨਿ ਚੜੇ

ਆਵਤੇ ਸੇ[੮੦]। ਤਬ ਸੈਦੋ ਘੇਹੋ ਬੇਨਤੀ ਕਰਿ ਸੁਣਾਈ ਖੁਆਜੇ ਮਿਲੇ ਕੀ। ਤਬ ਬਾਬਾ ਬੋਲਿਆ ਸਲੋਕੁ[੮੧]—

*ਅਠੀ ਪਹਰੀ ਅਠ ਖੰਡ ਨਾਵਾ ਖੰਡੁ ਸਰੀਰੁ।*
*ਤਿਸੁ ਵਿਚਿ ਨਉਨਿਧਿ ਨਾਮੁ ਏਕੁ ਭਾਲਹਿ ਗੁਣੀ ਗਹੀਰੁ।*
*ਕਰਮਵੰਤੀ ਸਾਲਾਹਿਆ ਨਾਨਕ ਕਰਿ ਗੁਰੁ ਪੀਰੁ।*
*ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ।*
*ਤਿਨਾ ਦਰੀਆਵਾ ਸਿਉ ਦੋਸਤੀ ਮਨਿਮੁਖਿ ਸਚਾ ਨਾਉ।*
*ਓਥੈ ਅੰਮ੍ਰਿਤੁ ਵੰਡੀਐ ਕਰਮੀ ਹੋਇ ਪਸਾਉ।*
*ਕੰਚਨ ਕਾਇਆ ਕਸੀਐ ਵੰਨੀ ਚੜੈ ਚੜਾਉ।*
*ਜੇ ਹੋਵੈ ਨਦਰਿ ਸਰਾਫ ਕੀ ਬਹੁੜਿ ਨ ਪਾਈ ਤਾਉ।*
*ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ।*
*ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ।*
*ਓਥੈ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸਿ।*
*ਬੋਲਣੁ ਫਾਦਲੁ ਨਾਨਕਾ ਦੁਖੁ ਸੁਖੁ ਖਸਮੈ ਪਾਸਿ।੧।*

ਸਲੋਕੁ : *ਪਉਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ।*
*ਦਿਨਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ।*
*ਚੰਗਿਆਈਆ ਬੁਰਿਆਈਆ ਵਾਚੇ ਧਰਮੁ ਹਦੂਰਿ।*
*ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ।*
*ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ।*
*ਨਾਨਕ ਤੇ ਮੁਖ ਉਜਲੇ ਹੋਰ ਕੇਤੀ ਛੁਟੀ ਨਾਲਿ।੨।*

ਤਬਿ ਗੁਰੂ ਬਾਬਾ ਧਨਾਸਰੀ ਦੇਸਿ ਕੇਈ ਦਿਨੁ ਰਹੇ। ਉਥੈ ਬਹੁਤੁ ਲੋਕ ਨਾਉ ਧਰੀਕ ਹੋਏ। ਗੁਰੂ ਗੁਰੂ ਲਗੇ ਜਪਣਿ।

### ਸਾਖੀ ੪੩
### (ਅਨਭੀ ਸਰੇਵੜਾ)

ਤਦਹੁ ਇਕੁ ਸਰੇਵੜ ਕਾ ਮਟੁ ਥਾ, ਉਸ ਕੀ ਪੂਜਾ ਲੋਕੁ ਬਹੁਤੁ ਕਰੈ। ਤਬਿ ਉਸੁ ਸੁਣਿਆ ਜੋ ਗੁਰੂ ਆਇਆ ਹੈ**। ਤਾ ਉਹੁ ਆਪਣੇ ਸਿਖ ਮੇਲਿ ਕਰਿ ਲੈ ਆਇਆ। ਆਇ ਦਰ ਕੈ ਬਾਹਰਵਾਰਿ **ਵਿਛਾਵਣੇ ਕੀਤੇ, ਬਾਹਰ** ਬੈਠਾ। ਗੁਰੂ ਜੋਗੁ ਆਖਿ ਭੇਜਿਉਸੁ— ਜੋ ਬਾਹਰਿ ਆਉ। ਤਬ ਬਾਬਾ ਬਾਹਰਿ ਆਇਆ[੮੨]। ਤਦਹੁ ਅਨਭੀ ਸਰੇਵੜੇ ਪੁਛਿਆ ਗੁਰੂ ਬਾਬੇ ਜੋਗੁ—ਜੋ ਤੂੰ[੮੩] ਅੰਨੁ ਨਵਾ ਪੁਰਾਣਾ ਖਾਵਤਾ ਹੈ ਅਤੇ ਚਣੇ ਭੁਨੇ ਖਾਵਤਾ ਹੈ ਅਤੇ ਪਾਣੀ ਠੰਢਾ ਪੀਵਤਾ ਹੈ **ਬਿਨੁ ਛਾਣਿਆ**, ਬਨ ਭੁਣਿ ਭੁਣਿ ਖਾਦਾ ਹੈ ਅਤੇ ਗੁਰੂ ਕਹਾਵਦਾ ਹੈ। ਸੋ ਤੈ ਕਿਆ ਗੁਣ[੮੪] ਪਾਇਆ ਹੈ ਜੋ ਨਿਤਾਪ੍ਰਤ ਜੀ[੮੫] ਮਾਰਤਾ ਹੈ। ਤਬ ਗੁਰੂ ਬਾਬਾ[੮੬] ਬੋਲਿਆ **ਰਾਗੁ ਮਾਝ ਕੀ ਵਾਰ ਮਹਲਾ ੧** ਪਉੜੀ—

ਸਤਿਗੁਰੁ ਹੋਇ ਦਇਆਲੁ ਤਾ ਸਰਧਾ ਪੂਰੀਐ।
ਸਤਿਗੁਰੁ ਹੋਇ ਦਇਆਲੁ ਨ ਕਬਹੂੰ ਝੂਰੀਐ।
ਸਤਿਗੁਰੁ ਹੋਇ ਦਇਆਲੁ ਤਾ ਦੁਖੁ ਨ ਜਾਣੀਐ।
ਸਤਿਗੁਰੁ ਹੋਇ ਦਇਆਲੁ ਤਾ ਹਰਿ ਰੰਗੁ ਮਾਣੀਐ।
ਸਤਿਗੁਰੁ ਹੋਇ ਦਇਆਲੁ ਤਾ ਜਮ ਕਾ ਡਰੁ ਕੇਹਾ।
ਸਤਿਗੁਰੁ ਹੋਇ ਦਇਆਲੁ ਤਾ ਸਦ ਹੀ ਸੁਖੁ ਦੇਹਾ।
ਸਤਿਗੁਰੁ ਹੋਇ ਦਇਆਲੁ ਤਾ ਨਵਨਿਧਿ ਪਾਈਐ।
ਸਤਿਗੁਰੁ ਹੋਇ ਦਇਆਲੁ ਤ ਸਚਿ ਸਮਾਈਐ।੨੫।[86]

ਸਲੋਕੁ: ਸਿਰੁ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ।
ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ।
ਭੇਡਾ ਵਾਗੀ ਸਿਰੁ ਖੋਹਾਇਨਿ ਭਰੀਅਨਿ ਹਥ ਸੁਆਹੀ।
ਮਾਊ ਪੀਊ ਕਿਰਤਿ ਗਵਾਇਨਿ ਟਬਰ ਰੋਵਨਿ ਧਾਹੀ।
ਓਨਾ ਪਿੰਡੁ ਨ ਪਤਲਿ ਕਿਰਿਆ ਨ ਦੀਵਾ ਮੁਏ ਕਿਥਾਊ ਪਾਹੀ।
ਅਠਸਠਿ ਤੀਰਥ ਦੇਨਿ ਨ ਢੋਈ ਬ੍ਰਹਮਣ ਅੰਨੁ ਨ ਖਾਹੀ।
ਸਦਾ ਕੁਚੀਲ ਰਹਹਿ ਦਿਨ ਰਾਤੀ ਮਥੈ ਟਿਕੇ ਨਾਹੀ।
ਝੁੰਡੀ ਪਾਇ ਬਹਨਿ ਨਿਤਿ ਮਰਣੈ ਦੜਿ ਦੀਬਾਣਿ ਨ ਜਾਹੀ।
ਲਕੀ ਕਾਸੇ ਹਥੀ ਫੁੰਮਣ ਅਗੋ ਪਿਛੀ ਜਾਹੀ।
ਨਾ ਓਇ ਜੋਗੀ ਨਾ ਓਇ ਜੰਗਮ ਨਾ ਓਇ ਕਾਜੀ ਮੁੰਲਾ।
ਦਯਿ ਵਿਗੋਏ ਫਿਰਹਿ ਵਿਗੁਤੇ ਫਿਟਾ ਵਤੈ ਗਲਾ।
ਜੀਆ ਮਾਰਿ ਜੀਵਾਲੇ ਸੋਈ ਅਵਰੁ ਨ ਕੋਈ ਰਖੈ।
ਦਾਨਹੁ ਤੈ ਇਸਨਾਨਹੁ ਵੰਜੇ ਭਸੁ ਪਈ ਸਿਰਿ ਖੁਥੈ।
ਪਾਣੀ ਵਿਚਹੁ ਰਤਨ ਉਪੰਨੇ ਮੇਰੁ ਕੀਆ ਮਾਧਾਣੀ।
ਅਠਸਠਿ ਤੀਰਥ ਦੇਵੀ ਥਾਪੇ ਪੁਰਬੀ ਲਗੈ ਬਾਣੀ।
ਨਾਇ ਨਿਵਾਜਾ ਨਾਤੈ ਪੂਜਾ ਨਾਵਨਿ ਸਦਾ ਸੁਜਾਣੀ।
ਮੁਇਆ ਜੀਵਦਿਆ ਗਤਿ ਹੋਵੈ ਜਾ ਸਿਰਿ ਪਾਈਐ ਪਾਣੀ।
ਨਾਨਕ ਸਿਰ ਖੁਥੇ ਸੈਤਾਨੀ ਏਨਾ ਗਲ ਨ ਭਾਣੀ।
ਵੁਠੈ ਹੋਇਆ ਹੋਇ ਬਿਲਾਵਲੁ ਜੀਆ ਜੁਗਤਿ ਸਮਾਣੀ।
ਵੁਠੈ ਅੰਨੁ ਕਮਾਦੁ ਕਪਾਹਾ ਸਭ ਸੈ ਪੜਦਾ ਹੋਵੈ।
ਵੁਠੈ ਘਾਹੁ ਚਰਹਿ ਨਿਤਿ ਸੁਰਹੀ ਸਾਧਨ ਦਹੀ ਵਿਲੋਵੈ।
ਤਿਤੁ ਘਿਇ ਹੋਮ ਜਗ ਸਦ ਪੂਜਾ ਪਇਐ ਕਾਰਜੁ ਸੋਹੈ।
ਗੁਰੂ ਸਮੁੰਦੁ ਨਦੀ ਸਭਿ ਸਿਖੀ ਨਾਤੈ ਜਿਤੁ ਵਡਿਆਈ।
ਨਾਨਕ ਜੇ ਸਿਰ ਖੁਥੇ ਨਾਵਨਿ ਨਾਹੀ ਤਾ ਸਤਿ ਚਟੇ ਸਿਰਿ ਛਾਈ।੧।[87]

ਮ: ੨ *ਅਗੀ ਪਾਲਾ ਕਿ ਕਰੇ ਸੂਰਜ ਕੇਹੀ ਰਾਤਿ।*
*ਚੰਦ ਅਨੇਰਾ ਕਿ ਕਰੇ ਪਉਣ ਪਾਣੀ ਕਿਆ ਜਾਤਿ।*
*ਧਰਤੀ ਚੀਜੀ ਕਿ ਕਰੇ ਜਿਸੁ ਵਿਚਿ ਸਭੁ ਕਿਛੁ ਹੋਇ।*
*ਨਾਨਕ ਤਾ ਪਤਿ ਜਾਣੀਐ ਜਾ ਪਤਿ ਰਖੈ ਸੋਇ।੨।*[88]

ਜਬ ਗੁਰੂ ਬਾਬੈ ਏਹੁ ਸਲੋਕੁ ਆਖਿਆ ਤਾ ਅਨਭੀ ਸਰੇਵੜਾ ਆਇ ਪੈਰੀ ਪਇਆ। ਨਉ ਧਰੀਕੁ ਹੋਆ। ਗੁਰੂ ਗੁਰੂ ਲਗਾ ਜਪਣਿ। ਤਿਤੁ ਮਹਲਿ ਬਿਸਮਾਦ ਵਿਚਿ ਧਨਾਸਰੀ ਦੇਸਿ ਵਾਰ ਹੋਈ ਸੰਪੂਰਨੁ ਮਾਝ ਕੀ। ਤਦਹੁ ਸੈਦੋ ਘੇਹੋ ਲਿਖੀ ਸੰਪੂਰਨ ਪੜਣੀ। ਤਬ ਧਨਾਸਰੀ ਦੇਸਿ ਬਹੁਤੁ ਨਾਉ ਧਰੀਕੁ ਹੋਏ। ਇਕ ਮੰਜੀ ਊਹਾ ਭੀ ਹੈ। **ਬੋਲਹੁ ਵਾਹੁਗੁਰੂ**। ਤਦਹੁ ਬਾਬਾ ਜੀ ਉਥਹੁ ਰਵਦੇ ਰਹੇ।

### ਸਾਖੀ ੪੪
### (ਕਉਡਾ ਰਾਖਸ਼)

ਤਦੰਹੁ** ਸਮੁੰਦ੍ਰ ਕੀ ਬਰੇਤੀ ਦੇ ਅਧ ਵਿਚਿ ਇਕੁ[89] ਖਿਲਾਇਤਿ ਹੈ। ਊਹਾ ਰਾਕਸੁ[90] ਆਦਮੀ ਭਖਦਾ ਥਾ ਧਨਾਸਰੀ ਦੇਸ ਕਾ। ਤਹਾ ਬਾਬਾ ਜਾਇ ਪ੍ਰਗਟਿਆ। ਨਾਲਿ ਸੈਦੋ ਘੇਹੋ ਅਤੇ* ਸੀਹੋ ਜਟੁ [91] ਜਾਤਿ ਘੇਹੋ ਥੇ[91]। ਤਬ ਰਾਕਸੁ ਆਇਆ। ਦੇਖਿ ਕਰਿ ਕੜਾਹਾ ਤਪਾਇਆ। ਤਦਹੁ ਬਾਬੇ ਜੋਗੁ ਪਕੜਿ ਲੈ ਗਇਆ। ਤਬ ਸੈਦੋ ਅਤੇ ਸੀਹੋ ਲਗੇ ਬੈਰਾਗੁ ਕਰਣਿ। ਆਖਿਓਨਿ[92]— ਜੋ** ਅਸਾਡੇ ਜੀਅੜੇ ਭੀ ਕੜਾਹੇ ਵਿਚਿ ਤਲਨਿਗੇ। ਤਬ ਬਾਬਾ ਤਪਤੇ ਕੜਾਹੇ ਵਿਚਿ ਜਾਇ ਬੈਠਾ। ਤਦਹੁ ਬਿਸਮਾਦੁ ਦੇ ਘਰਿ ਆਇਆ। ਤਿਤੁ ਮਹਲਿ ਸਬਦੁ ਹੋਆ ਰਾਗੁ ਮਾਰੂ ਵਿਚ **ਮ. ੧[93]*—

*ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪਰਗਾਸੁ।*
*ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ।੧।*
*ਆਵਣ ਜਾਣੁ ਰਹਿਓ।*
*ਤਪਤ ਕੜਾਹਾ ਬੁਝਿ ਗਇਆ ਗੁਰਿ ਸੀਤਲ ਨਾਮੁ ਦੀਓ।੧ ਰਹਾਉ।*
*ਜਬ ਤੇ ਸਾਧੂ ਸੰਗੁ ਭਇਆ ਤਉ ਛੋਡਿ ਗਏ ਨਿਗਹਾਰ।*
*ਜਿਸ ਕੀ ਅਟਕ ਤਿਸ ਤੇ ਛੁਟੀ ਤਉ ਕਹਾ ਕਰੈ ਕੋਟਵਾਰ।੨।*
*ਚੂਕਾ ਭਾਰਾ ਕਰਮ ਕਾ ਹੋਏ ਨਿਹਕਰਮਾ।*
*ਸਾਗਰ ਤੇ ਕੰਢੈ ਚੜੇ ਗੁਰਿ ਕੀਨੇ ਧਰਮਾ।੩।*
*ਸਚੁ ਥਾਨੁ ਸਚੁ ਬੈਠਕਾ ਸਚੁ ਸੁਆਉ ਬਣਾਇਆ।*
*ਸਚੁ ਪੂੰਜੀ ਸਚੁ ਵਖਰੋ ਨਾਨਕ ਘਰਿ ਪਾਇਆ।੪।੫।੧੪।*[93]

ਤਦਹੁ [94]ਰਾਖਸੁ ਕੀ ਭੁਖ ਬਿਲਾਇ ਗਈ[94], ਕੜਾਹਾ [95]ਤਪਨਿ ਤੇ[95] ਰਹਿਆ। ਕੜਾਹਾ ਤਪੈ ਨਾਹੀ, ਸੀਤਲੁ ਹੋਇ ਗਇਆ। ਤਬ ਆਇ ਪੈਰੀ ਪਇਆ। ਆਖਿਓਸੁ— ਜੀ, ਮੇਰੀ ਮੁਕਤਿ ਕਰੁ। ਤਬਿ ਸੀਹੋ ਪਾਹੁਲਿ ਦਿਤੀ। ਨਾਉ ਧਰੀਕੁ ਹੋਆ। ਮੁਕਤਿ ਕਉ ਚਲਿਆ, ਮੁਕਤਿ ਭਇਆ।

## ਸਾਖੀ ੪੫

### (ਮਖਦੂਮ ਬਹਾਵਦੀ— ਗੁਰਮੁਖਾ ਵਾਲੀ ਸਾਖੀ)

ਤਦਹੁ ਬਾਬਾ ਰਵਦਾ ਰਹਿਆ ਸਮੁੰਦ੍ ਕੀ ਬਰੇਤੀ ਵਿਚਿ। ਅਗੇ** ਮਖਦੂਮ[1] ਬਹਾਵਦੀ[2] **ਸਮੁੰਦ੍ ਵਿਚਿ ਮੁਸਲੇ ਉਪਰਿ** ਪਇਆ ਖੇਡਦਾ ਥਾ। ਤਬਿ[0] ਗੁਰੂ ਭੀ** ਜਾਇ ਪ੍ਰਗਟਿਆ। ਤਬਿ ਮਖਦੂਮ[1] ਬਾਹਾਵਦੀ[2] ਦੇਖਿ ਕਰਿ ਸਲਾਮੁ ਪਾਇਆ, ਆਖਿਉਸੁ—ਸਾਲਾਮ ਅਲੇਕ ਦਰਵੇਸ। ਤਦਹੁ ਬਾਬੈ ਜਬਾਬੁ ਦਿਤਾ, ਅਖਿਉਸੁ— ਅਲੈਕਮ ਸਲਾਮ, ਮਖਦੂਮ[1] ਬਾਹਾਵਦੀ[2] ਕੁਰੈਸੀ। ਤਬਦਸਤਬੋਸੀ ਲੇ ਕਰਿ ਬੈਠਿ ਗਇਆ। ਤਦਹੁ ਮਖਦੂਮ[1] ਬਾਹਾਵਦੀ[2] ਆਖਿਆ—ਨਾਨਕ ਦਰਵੇਸ, ਚਲੁ ਸਮੁੰਦ੍ ਕਾ ਸੈਲੁ ਕਰਿ ਆਵਹੀ[3]। ਤਬ ਬਾਬੇ ਆਖਿਆ—ਮਖਦੂਮ[1] ਬਹਾਵਦੀ, ਕਦੇ ਸੈਲ ਕਰਦੇ ਨੋ[0] ਕਛੁ ਨਦਰਿ ਭੀ ਆਇਉ। ਤਬ ਮਖਦੂਮ[1] ਬਾਹਾਵਦੀ[2] ਆਖਿਆ—ਨਾਨਕ ਇਕ ਦਿਨਿ ਇਕ ਮੁਨਾਰਾ ਨਦਰੀ ਆਇਆ ਹੈ। ਤਬ ਬਾਬੈ ਆਖਿਆ—ਜਾਹਿ ਉਸ ਕੀ ਖਬਰਿ ਲੈ ਆਉ। ਤਦਹੁ ਮਖਦੂਮ[1] ਬਾਹਾਵਦੀ[2] ਆਖਿਆ—ਵਚਨ ਹੋਵੈ ਜੀ।

ਤਬਿ ਮਖਦੂਮ[1] ਬਾਹਾਵਦੀ[2] ਮੁਸਲਾ[4] ਸਮੁੰਦ੍ ਵਿਚਿ ਪਾਇਆ, ਖੇਡਦਾ ਖੇਡਦਾ ਜਾਇ ਨਿਕਲਿਆ। ਜੋ**ਦੇਖੈ ਤਾ ਇਕੁ ਮੁਨਾਰਾ ਹੈ। ਤਬਿ ਮਖਦੂਮ[1] ਬਾਹਾਵਦੀ[2] ਉਥੈ ਗਇਆ। ਅਗੈ ਜਾਵੈ ਤਾ ਬੀਸਿ ਮਰਦ ਬੈਠਿ ਹੈਨਿ। ਉਥੈ ਜਾਇ ਸਲਾਮ ਪਾਇਉਸੁ। ਦਸਤਪੰਜਾ ਲੇ ਕਰਿ ਬੈਠਿ ਗਇਆ। ਜਬਿ ਰਾਤਿ ਪਈ ਤਬਿ ਇਕੀਸ[5] ਭਾਂਡੇ ਖਾਣੇ ਕੇ **ਅਰਸ ਤੇ** ਉਤਰੇ। ਤਦਹੁ ਖਾਣਾ ਫਕੀਰਾ ਖਾਧਾ। ਚਾਰੇ ਪਹਰਿ ਖੁਦਾਇ ਕੀ ਬੰਦਗੀ ਕਰਦੇ ਰਹੇ। ਜਬ ਦਿਨੁ ਚੜਿਆ ਤਬ ਉਹੁ**ਬੀਸਿ ਮਰਦ ਚਲਦੇ ਰਹੇ। ਤਬ ਮਖਦੂਮ[1] ਬਾਹਾਵਦੀ[2] ਉਹੁ ਦਿਨੁ ਭੀ ਉਥੈ ਹੀ[0] ਰਹਿਆ। ਜਬ ਪਹਰੁ ਦਿਨੁ ਚੜਿਆ ਤਬਿ ਇਕੁ ਬੋਹਿਥਾ ਆਇ ਨਿਕਲਿਆ। ਫਿਰਿ ਉਹੁ ਲਗਾ ਡੁਬਣਿ। ਤਬਿ ਮਖਦੂਮ[1] ਬਾਹਾਵਦੀ[2] ਖੁਦਾਇ ਅਗੈ ਹਥਿ ਖੜੇ ਕੀਤੇ ਜੋ ਇਹੁ ਬੋਹਿਥਾ ਮੈ ਖੜਿਆ [6]ਨ ਡੁਬੈ[6]। ਤਬਿ ਬੋਹਿਥਾ ਡੁਬਣੈ ਤੇ [7]ਰਹਿ ਗਇਆ[7]।

ਜਬ ਰਾਤਿ ਪਈ ਤਦਹੁ ਓਇ ਮਰਦ ਫਿਰਿ ਆਏ। ਆਇ [8]ਰਾਤਿ ਇਕਠੇ[8] ਰਹੇ। *ਤਬਿ ਅਰਸ ਤੇ ਖਾਣਾ ਉਤਰੇ ਨਾਹੀ*। ਤਬਿ[0] ਰਾਤਿ ਭੀ ਫਕੀਰ ਖੁਦਾਇ ਦਾ ਜਿਕਰੁ ਕਰਤੇ ਰਹੇ। ਜਬ ਸੁਬਾਹ[9] ਹੋਈ ਤਬਿ ਉਹੁ ਮਰਦ ਫੇਰਿ ਚਲਦੇ ਰਹੇ। ਤਬ ਮਖਦੂਮ[1] ਬਾਹਾਵਦੀ[2] ਉਹੁ ਦਿਨੁ ਭੀ ਉਥੈ ਰਹਿਆ। ਤਬ ਉਹੁ ਮਰਦ ਉਠਿ ਗਏ। ਜਬਿ ਦਿਨੁ ਹੋਆ ਤਬਿ ਉਹੁ ਮੁਨਾਰਾ ਲਗਾ ਢਹਿਣ। ਤਬ ਮਖਦੂਮ[1] ਬਾਹਾਵਦੀ[2] ਭੀ ਹਥਿ ਜੋੜੇ, ਆਖਿਉਸੁ—ਜੇ ਮੈ ਬੈਠਿਆ ਮੁਨਾਰਾ [10]ਨ ਢਹੈ[10]। ਤਬ ਮੁਨਾਰਾ ਢਹਣਿ ਤੇ [11]ਰਹਿ ਗਇਆ[11]। ਜਬ ਰਾਤਿ ਪਈ ਤਬ ਭੀ ਉਹੁ ਮਰਦ ਆਏ; ਰਾਤਿ ਇਕਠੇ ਮਿਲਿ ਬੈਠੇ। ਜਬ ਰਾਤਿ ਪਈ ਤਬਿ ਫੇਰਿ ਖਾਣਾ ਅਰਸ ਤੇ ਉਤਰੇ ਨਾਹੀ। ਤਦਹੁ ਉਨਾ ਯਾਰਾ[12] ਆਖਿਆ— ਜੋ[13] ਕਿਸੇ ਬਦਬਖਤ[13] ਖੁਦਾਇ ਕੇ ਕੀਤੇ ਵਿਚਿ ਫੇਰੁ ਪਾਇਆ ਹੈ। ਤਬਿ ਆਪੋ ਵਿਚਿ ਲਗੇ ਵੀਚਾਰੁ ਕਰਣਿ, ਪੁਛਣਿ। ਤਬ ਮਖਦੂਮ[1] ਬਾਹਾਵਦੀ[2] ਆਖਿਆ—ਜੋ ਮੈ ਬੋਹਿਥਾ

ਅਤੇ ਮੁਨਾਰਾ ਰਖਿਆ ਹੈ। ਤਬਿ ਉਨਾ ਮਰਦਾ ਪੁਛਿਆ—ਏ** ਦਰਵੇਸ, ਤੇਰਾ ਨਾਉ ਕਿਆ ਹੈ। ਤਬਿ ਮਖਦੂਮ[1] ਬਾਹਾਵਦੀ[2] ਆਖਿਆ— ਮੇਰਾ ਨਾਉ ਮਖਦੂਮ[1] ਬਾਹਾਵਦੀ[2] ਪੀਰੁ ਹੈ। ਤਬਿ ਉਨਾ** ਮਰਦਾ ਆਖਿਆ—ਏ ਦਰਵੇਸ, ਇਥੈ ਪੀਰਾ ਪਾਤਿਸਾਹਾ ਦੀ ਠਉੜ ਨਾਹੀ। ਪੀਰ ਪਾਤਸਾਹ ਦੁਨੀਆ ਵਿਚਿ ਸੋਹਦੇ ਹੈਨਿ ਅਤੈ ਖੁਦਾਇ ਕੈ ਰਾਹ ਦਾ ਦਰੁ ਨੀਵਾ ਹੈ ਅਤੇ ਪੀਰਾ ਪਾਤਸਾਹਾ ਕਾ ਸਿਰੁ ਉਚਾ ਹੈ।

ਤਬ ਮਖਦੂਮ[1] ਬਹਾਵਦੀ ਸਲਾਮ ਅਲੇਕ ਕਰਿ ਕੈ ਮੁਸਲਾ[4] ਚਲਾਇਦਾ[14] ਰਹਿਆ। ਆਣਿ ਮੁਸਲਾ[4] ਸਮੁੰਦ੍ਰ ਵਿਚਿ ਪਾਇਓਸੁ। ਮੁਸਲੇ[4] ਉਪਰਿ ਚੜਿ ਬੈਠਾ। ਪਰੁ ਮੁਸਲਾ[4] ਚਲੈ ਨਾਹੀ, ਚਾਰਿ ਪਹਰੁ ਦਰੀਆਉ ਵਿਚਿ ਰਹਿਆ। ਜਾ ਦਿਨੁ ਲਗਾ ਲਹਿਣ ਤਾ ਉਹੁ ਮਰਦ ਭੀ ਆਏ। ਤਬ ਦੇਖਨਿ ਤਾ ਸਮੁੰਦ੍ਰ ਵਿਚਿ ਬੈਠਾ ਹੈ। ਤਦਹੁ ਉਨਾ ਮਰਦਾ ਪੁਛਿਆ—ਜੋ ਏ ਦਰਵੇਸੁ, ਤੂ ਕਿਉ ਬੈਠਾ ਹੈ। ਤਬਿ ਮਖਦੂਮ[1] ਬਹਾਵਦੀ ਆਖਿਆ—ਜੋ ਮੇਰਾ ਮੁਸਲਾ[4] ਨਾਹੀ ਚਲਦਾ। ਤਬਿ ਉਨਾ ਸਿਖਾ ਆਖਿਆ—ਜੋ ਸਤਿਗੁਰੂ ਨਾਨਕ ਨੂ ਲਖੁ, ਜੋ ਤੇਰਾ° ਮੁਸਲਾ[4] ਚਲੈ। ਤਬ ਸਤਿਗੁਰੂ ਨਾਨਕੁ ਲਖਿਆ। *ਤਬ ਮਖਦੂਮ[1] ਬਾਹਾਵਦੀ[2] ਕਾ ਮੁਸਲਾ[4] ਚਲਿਆ। ਤਬ ਬਾਬੇ ਪੁਛਿਆ—ਕਿਆ ਡਿਠੋ ਮਖਦੂਮ[1] ਬਾਹਾਵਦੀ[2]। **ਤਬ ਮਖਦੂਮ ਬਾਹਾਵਦੀ ਆਖਿਆ**—ਜੀ, ਤੂ ਸਭੁ ਕੁਛੁ ਜਾਣਦਾ ਹੈ ਤੇਰਿਆ ਦਾਸਾ ਦਾ ਸਦਕਾ ਤਉ ਤਾਈ [15]ਪਹੁਚਿਆ ਆਹਾ[15], ਤਬ ਬਾਬਾ ਬੋਲਿਆ ਸਲੋਕੁ—

*ਸਉ ਓਲ੍ਹਾਮੇ ਦਿਨੈ ਕੇ ਰਾਤੀ ਮਿਲਨ੍ਹਿ ਸਹੰਸ।*
*ਸਿਫਤਿ ਸਲਾਹਣੁ ਛਡਿ ਕੈ ਕਰੰਗੀ ਲਗਾ ਹੰਸੁ।੧।*[16]

ਤਬਿ ਬਾਬਾ ਬੋਲਿਆ, ਆਖਿਓਸੁ—ਮਖਦੂਮ[1] ਬਹਾਵਦੀ, ਕਰਮ ਕਰੰਗੁ ਹੈ। ਉਥੈ ਹੰਸਾ ਦਾ ਕੰਮੁ[17] ਨਾਹੀ, ਜੋ ਉਥੈ ਬਹਨਿ। ਤਦਹੁ ਮਖਦੂਮ[1] ਬਾਹਾਵਦੀ[2] ਆਇ° ਪੈਰ ਚੁਮੇ। ਤਿਤ ਮਹਲਿ ਸਬਦੁ ਹੋਆ, ਰਾਗ** ਸ੍ਰੀ ਰਾਗੁ ਵਿਚਿ **ਮ. ੧**—

*ਮੁਕਾਮੁ ਕਰਿ ਘਰਿ ਬੈਸਣਾ ਨਿਤ ਚਲਣੈ ਕੀ ਧੋਖ।*
*ਮੁਕਾਮੁ ਤਾ ਪਰੁ ਜਾਣੀਐ ਜਾ ਰਹੈ ਨਿਹਚਲੁ ਲੋਕ।੧।*
*ਦੁਨੀਆ ਕੈਸਿ ਮੁਕਾਮੇ।*
*ਕਰਿ ਸਿਦਕੁ ਕਰਣੀ ਖਰਚੁ ਬਾਧਹੁ ਲਾਗਿ ਰਹੁ ਨਾਮੇ।੧। ਰਹਾਉ।*
*ਜੋਗੀ ਤ ਆਸਣੁ ਕਰਿ ਬਹੈ ਮੁਲਾ ਬਹੈ ਮੁਕਾਮਿ।*
*ਪੰਡਿਤ ਵਖਾਣਹਿ ਪੋਥੀਆ ਸਿਧ ਬਹਹਿ ਦੇਵ ਸਥਾਨਿ।੨।*
*ਸੁਰ ਸਿਧ ਗਣ ਗੰਧਰਬ ਮੁਨਿ ਜਨ ਸੇਖ ਪੀਰ ਸਲਾਰ।*
*ਦਰਿ ਕੂਚ ਕੂਚਾ ਕਰਿ ਗਏ ਅਵਰੇ ਭਿ ਚਲਣਹਾਰ।੩।*
*ਸੁਲਤਾਨ ਖਾਨ ਮਲੂਕ ਉਮਰੇ ਗਏ ਕਰਿ ਕਰਿ ਕੂਚੁ।*
*ਘੜੀ ਮੁਹਤਿ ਕਿ ਚਲਣਾ ਦਿਲ ਸਮਝੁ ਤੂੰ ਭਿ ਪਹੂਚੁ।੪।*
*ਸਬਦਾਹ ਮਾਹਿ ਵਖਾਣੀਐ ਵਿਰਲਾ ਤ ਬੂਝੈ ਕੋਇ।*

*ਨਾਨਕੁ ਵਖਾਣੈ ਬੇਨਤੀ ਜਲਿ ਥਲਿ ਮਹੀਅਲਿ ਸੋਇ ।੫।*
*ਅਲਾਹੁ ਅਲਖੁ ਅਗੰਮ ਕਾਦਰੁ ਕਰਣਹਾਰੁ ਕਰੀਮੁ ।*
*ਸਭ ਦੁਨੀ ਆਵਣ ਜਾਵਣੀ ਮੁਕਾਮੁ ਏਕੁ ਰਹੀਮੁ ।੬।*
*ਮੁਕਾਮੁ ਤਿਸ ਨੋ ਆਖੀਐ ਜਿਸੁ ਸਸਿ ਨ ਹੋਵੀ ਲੇਖੁ ।*
*ਅਸਮਾਨੁ ਧਰਤੀ ਚਲਸੀ ਮੁਕਾਮੁ ਓਹੀ ਏਕੁ ।੭।*
*ਦਿਨ ਰਵਿ ਚਲੈ ਨਿਸਿ ਸਸਿ ਚਲੈ ਤਾਰਿਕਾ ਲਖ ਪਲੋਇ ।*
*ਮੁਕਾਮੁ ਓਹੀ ਏਕੁ ਹੈ ਨਾਨਕਾ ਸਚੁ ਬੁਗੋਇ ।੮।੧੭।*[18]

ਤਬਿ ਮਖਦੂਮ[1] ਬਾਹਾਵਦੀ[2] ਮੁਸਲਾ[4] ਹਥਹੁ ਸੁਟਿ ਪਾਇਆ। ਤਦਹੁ ਮਖਦੂਮ[1] ਬਾਹਾਵਦੀ[2] ਨੂ ਹੁਕਮੁ ਹੋਆ— ਜੇ ਜਾਹਿ ਤੂ[0] ਪੀਰੁ ਕਰਿ। ਤਬ ਮਖਦੂਮ[1] ਬਾਹਾਵਦੀ[2] ਆਖਿਆ—ਜੀ[19], ਕਿਸ ਨੂ ਪੀਰੁ ਕਰਾ। ਤਬ ਬਾਬੈ ਬਚਨੁ ਕੀਤਾ— ਜਿਸ ਨੂ ਸੇਖਿ ਫਰੀਦੁ ਕੀਤਾ ਹੈ। ਤਬਿ ਮਖਦੂਮ[1] ਬਹਾਵਦੀ ਸਲਾਮ[20] ਕੀਤਾ, ਦਸਤਪੰਜਾ ਲੀਆ। ਬਾਬੈ ਬਿਦਾ ਕੀਤਾ। **ਬੋਲਹੁ ਵਾਹੁਗੁਰੂ**।

## ਸਾਖੀ ੪੬
## (ਸਿੱਧਾਂ ਨਾਲ ਗੋਸ਼ਟ)

ਬਾਬਾ ਉਥਹੁ ਰਵਦਾ ਰਹਿਆ। ਸਮੁੰਦ੍ਰ ਕੇ ਅਧ ਵਿਚਿ ਗਇਆ। ਅਗੈ ਮਛੰਦ੍ਰ ਅਤੇ ਗੋਰਖੁ ਨਾਥੁ** ਬੈਠੇ ਥੇ। ਤਬ ਮਛੰਦ੍ਰ ਡਿਠਾ, ਦੇਖਿ ਕਰਿ ਆਖਿਓਸੁ—ਗੋਰਖ ਨਾਥ, ਏਹੁ ਕਉਣੁ ਆਵਦਾ ਹੈ ਦਰੀਆਉ ਵਿਚਿ। ਤਬ ਗੋਰਖੁ ਨਾਥਿ ਆਖਿਆ—ਜੀ, ਏਹੁ ਨਾਨਕੁ ਹੈ। ਤਬ ਬਾਬਾ ਜਾਇ ਪ੍ਰਗਟਿਆ। ਅਦੇਸੁ ਅਦੇਸੁ ਕਰਿ ਕੈ ਬੈਠਿ ਗਇਆ। ਤਦਹੁ ਮਛੰਦ੍ਰਿ ਪੁਛਿਆ, ਆਖਿਓਸੁ—ਨਾਨਕ, ਸੰਸਾਰੁ ਸਾਗਰੁ ਕੇਹਾ ਡਿਠੋ ਕਿਤੁ ਬਿਧਿ ਦਰੀਆਉ ਤਰਿਓ। ਤਬ ਬਾਬਾ ਬੋਲਿਆ ਸਬਦੁ ਰਾਗੁ ਰਾਮਕਲੀ ਵਿਚਿ **ਮਹਲਾ ੧**—

*ਜਿਤੁ ਦਰਿ ਵਸਹਿ ਕਵਨੁ ਦਰੁ ਕਹੀਐ ਦਰਾ ਭੀਤਰਿ ਦਰੁ ਕਵਨੁ ਲਹੈ ।*
*ਜਿਸੁ ਦਰ ਕਾਰਣਿ ਫਿਰਾ ਉਦਾਸੀ ਸੋ ਦਰੁ ਕੋਈ ਆਇ ਕਹੈ ।੧।*
*ਕਿਨ ਬਿਧਿ ਸਾਗਰੁ ਤਰੀਐ । ਜੀਵਤਿਆ ਨਹ ਮਰੀਐ ।੧। ਰਹਾਉ ।*
*ਦੁਖੁ ਦਰਵਾਜਾ ਰੋਹੁ ਰਖਵਾਲਾ ਆਸਾ ਅੰਦੇਸਾ ਦੁਇ ਪਟ ਜੜੇ ।*
*ਮਾਇਆ ਜਲੁ ਖਾਈ ਪਾਣੀ ਘਰੁ ਬਾਧਿਆ ਸਤ ਕੈ ਆਸਣਿ ਪੁਰਖੁ ਰਹੈ ।੨।*
*ਕਿੰਤੇ ਨਾਮਾ ਅੰਤੁ ਨ ਜਾਣਿਆ ਤੁਮ ਸਰਿ ਨਾਹੀ ਅਵਰੁ ਹਰੇ ।*
*ਊਚਾ ਨਹੀ ਕਹਣਾ ਮਨ ਮਹਿ ਰਹਣਾ ਆਪੇ ਜਾਣੈ ਆਪਿ ਕਰੇ ।੩।*
*ਜਬ ਆਸਾ ਅੰਦੇਸਾ ਤਬ ਹੀ ਕਿਉ ਕਰਿ ਏਕੁ ਕਹੈ ।*
*ਆਸਾ ਭੀਤਰਿ ਰਹੈ ਨਿਰਾਸਾ ਤਉ ਨਾਨਕ ਏਕੁ ਮਿਲੈ ।੪।*
*ਇਨ ਬਿਧਿ ਸਾਗਰੁ ਤਰੀਐ । ਜੀਵਤਿਆ ਇਉ ਮਰੀਐ ।੧। ਰਹਾਉ ।*[21]

ਤਿਤੁ ਮਹਲਿ ਸਬਦੁ ਹੋਆ ਰਾਗੁ ਰਾਮਕਲੀ ਵਿਚਿ **ਮ. ੧**—

*ਸੁਰਤਿ ਸਬਦੁ ਸਾਖੀ ਮੇਰੀ ਸਿੰਙੀ ਬਾਜੈ ਲੋਕੁ ਸੁਣੇ ।*

*ਪਤ੍ਰ ਝੋਲੀ ਮੰਗਣ ਕੈ ਤਾਈ ਭੀਖਿਆ ਨਾਮੁ ਪੜੇ ॥੧॥*
*ਬਾਬਾ ਗੋਰਖੁ ਜਾਗੈ ॥*
*ਗੋਰਖੁ ਸੋ ਜਿਨਿ ਗੋਇ ਉਠਾਲੀ ਕਰਤੇ ਬਾਰ ਨ ਲਾਗੈ ॥੧॥ ਰਹਾਉ ॥*
*ਪਾਣੀ ਪ੍ਰਾਣ ਪਵਣਿ ਬੰਧਿ ਰਾਖੇ ਚੰਦੁ ਸੂਰਜੁ ਮੁਖਿ ਦੀਏ ॥*
*ਮਰਣ ਜੀਵਣ ਕਉ ਧਰਤੀ ਦੀਨੀ ਏਤੇ ਗੁਣ ਵਿਸਰੇ ॥੨॥*
*ਸਿਧ ਸਾਧਿਕ ਅਰੁ ਜੋਗੀ ਜੰਗਮ ਪੀਰ ਪੁਰਸ ਬਹੁਤੇਰੇ ॥*
*ਜੇ ਤਿਨ ਮਿਲਾ ਤ ਕੀਰਤਿ ਆਖਾ ਤਾ ਮਨੁ ਸੇਵ ਕਰੇ ॥੩॥*
*ਕਾਗਦੁ ਲੂਣੁ ਰਹੈ ਘ੍ਰਿਤ ਸੰਗੇ ਪਾਣੀ ਕਮਲੁ ਰਹੈ*
*ਐਸੇ ਭਗਤ ਮਿਲਹਿ ਜਨ ਨਾਨਕ ਤਿਨ ਜਮੁ ਕਿਆ ਕਰੈ ॥੪॥੪॥*[22]

ਤਬਿ ਫੇਰਿ ਮਛੰਦ੍ਰ ਬੋਲਿਆ, ਆਖਿਓਸੁ—ਨਾਨਕ ਜੋਗੁ ਲੈ, ਜੋ ਡੋਲਣੇ ਤੇ ਰਹੈ, ਭਵਜਲੁ ਸੁਖਾਲਾ ਤਰਹਿ। ਤਦਹੁ ਗੁਰੂ ਬੋਲਿਆ ਸਬਦੁ ਰਾਗੁ ਰਾਮਕਲੀ ਵਿਚਿ **ਮਹਲਾ ੧**—

*ਸੁਣਿ ਮਾਛਿੰਦ੍ਰਾ ਨਾਨਕੁ ਬੋਲੈ ॥ ਵਸਗਤਿ ਪੰਚ ਕਰੇ ਨਹ ਡੋਲੈ ॥*
*ਐਸੀ ਜੁਗਤਿ ਜੋਗ ਕਉ ਪਾਲੇ ॥ ਆਪ ਤਰੈ ਸਗਲੇ ਕੁਲ ਤਾਰੇ ॥੧॥*
*ਸੋ ਅਉਧੂਤੁ ਐਸੀ ਮਤਿ ਪਾਵੈ ॥*
*ਅਹਿਨਿਸਿ ਸੁੰਨਿ ਸਮਾਧਿ ਸਮਾਵੈ ॥੧॥ ਰਹਾਉ ॥*
*ਭਿਖਿਆ ਭਾਇ ਭਗਤਿ ਭੈ ਚਲੈ ॥ ਹੋਵੈ ਸੁ ਤ੍ਰਿਪਤਿ ਸੰਤੋਖਿ ਅਮੁਲੈ ॥*
*ਧਿਆਨ ਰੂਪਿ ਹੋਇ ਆਸਣੁ ਪਾਵੈ ॥ ਸਚਿ ਨਾਮਿ ਤਾੜੀ ਚਿਤੁ ਲਾਵੈ ॥੨॥*
*ਨਾਨਕ ਬੋਲੈ ਅੰਮ੍ਰਿਤ ਬਾਣੀ ॥ ਸੁਣਿ ਮਾਛਿੰਦ੍ਰਾ ਅਉਧੂ ਨੀਸਾਣੀ ॥*
*ਆਸਾ ਮਾਹਿ ਨਿਰਾਸੁ ਵਲਾਏ ॥ ਨਿਹਚਉ ਨਾਨਕ ਕਰਤੇ ਪਾਏ ॥੩॥*
*ਪ੍ਰਣਵਤਿ ਨਾਨਕੁ ਅਗਮੁ ਸੁਣਾਏ ॥ ਗੁਰ ਚੇਲੇ ਕੀ ਸੰਧਿ ਮਿਲਾਏ ॥*
*ਦੀਖਿਆ ਦਾਰੂ ਭੋਜਨੁ ਖਾਇ ॥ ਛਿਅ ਦਰਸਨ ਕੀ ਸੋਝੀ ਪਾਇ ॥੪॥੫॥*[23]

ਤਦਹੁ ਗੋਰਖਿ ਨਾਥ ਬੇਨਤੀ ਕੀਤੀ[24], ਆਖਿਓਸੁ—ਜੀਉ, ਗੁਰ [25]ਪੀਰੀ ਤੁਸਾਡੀ[25] ਰਹਰਾਸਿ ਹੈ। ਆਦਿ ਜੁਗਾਦਿ[26] ਚਲੀ ਆਈ ਹੈ। ਤਬ ਬਾਬੈ ਆਖਿਆ—ਕਵਨੁ ਗੁਰੂ ਕਰਹ ਗੋਰਖੁ ਨਾਥ। ਤਬ ਗੋਰਖ ਨਾਥ ਆਖਿਆ—ਜੀਉ, ਐਸਾ ਕਵਣੁ ਹੈ ਜੋ ਤੁਮਾਰੇ ਮਾਥੇ ਹਥੁ* ਰਖੈ। ਪਰੁ [27]ਓਹੋ ਹੀ[27] ਤੁਮਾਰਾ ਗੁਰੂ, ਜੋ ਤੁਮਾਰੇ ਅੰਗ ਤੇ ਪੈਦਾ ਹੋਵੈ ਤਬ ਬਾਬੇ ਆਖਿਆ—ਭਲਾ ਹੋਵੈ। ਤਦਹੁ ਬਾਬਾ ਰਵਦਾ ਰਹਿਆ। ਗੋਸਟਿ ਮਛੰਦ੍ਰ ਨਾਲਿ ਸੰਪੂਰਨ ਹੋਈ। ਬਾਣੀ ਸੈਦੋ **ਜਟੁ ਜਾਤ** ਘੇਹੋ[28] ਲਿਖੀ। ਬੋਲਹੁ ਵਾਹਿਗੁਰੂ।

## ਸਾਖੀ ੪੭

## (ਸ਼ਿਵਨਾਭ, ਪ੍ਰਾਣ ਸੰਗਲੀ)

ਤਬਿ ਸਿੰਘਲਾਦੀਪ ਕੀ ਸੁਰਤਿ ਹੋਈ। ਜਾਇ ਸਮੁੰਦ੍ਰ ਅਸਗਾਹ ਵਿਚਿ ਖੜੇ ਹੋਏ। ਤਬ ਬਾਬੇ ਆਖਿਆ—ਏਹ ਅਸਗਾਹ ਸਮੁੰਦ੍ਰ ਕਿਉ ਕਰਿ ਤਰੀਐ, ਲੰਘੀਐ।

ਤਦਹੁ ਸਿਖਾ ਬੇਨਤੀ ਕੀਤੀ ਸੈਦੋ ਅਤੇ ਸੀਹੋ[29] ਆਖਿਆ—ਜੀਉ, ਤੇਰੇ ਹੁਕਮੁ ਨਾਲਿ ਪਹਾੜ ਤਰਨਿ। ਤਬ ਗੁਰੂ ਬੋਲਿਆ, ਆਖਿਉਸੁ—ਏਹੁ ਸਲੋਕੁ ਪੜਦੇ ਆਵਹੁ—ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲਿ ਮੂਰਤਿ ਅਜੂਨੀ ਸੈਭੰ ਸ੍ਰੀ ਸਤਿਗੁਰ ਪ੍ਰਸਾਦਿ।

ਤਬਿ ਬਾਬਾ ਬੋਲਿਆ, ਆਖਿਆਸੁ—ਜਿਸੁ ਸਿਖ ਕੈ ਮੁਹਿ ਏਹੁ ਸਲੋਕੁ ਹੋਵੈਗਾ ਅਤੇ ਉਹੁ ਪੜਦਾ ਜਾਵੈਗਾ ਅਤੇ ਉਸ ਦੇ ਪਿਛੈ ਜਿਤਨੀ ਸੁਣੈਗੀ, ਤਿਤਨੀ ਭਵਜਲ ਪਾਰਿ ਲੰਘੈਗੀ। ਤਬਿ ਸਿਖ ਪੈਰੀ ਪਏ, ਆਖਿਉਨੁ—ਜੀ, ਜਿਸ ਨੂ ਤੁਧੁ ਭਾਵੈ ਤਿਸ ਨੂੰ ਪਾਰਿ ਉਤਾਰਿ। ਤਦਹੁ ਪਾਰਿ ਗਏ ਸਿੰਘਲਾਦੀਪ। ਸਿਵਨਾਭਿ[30] ਕੈ ਗਇਆ। ਰਾਜੇ ਕੈ ਬਾਗਿ ਬਸੇਰਾ ਕੀਆ **ਸਮੁੰਦ੍ਰ ਪਾਰਿ**। ਤਬਿ ਰਾਜੇ ਸਿਵਨਾਭਿ ਕਾ ਉਲਖਾ ਬਾਗੁ ਸੁਕਾ ਪਇਆ ਥਾ, ਸੋ ਹਰਿਆ ਹੋਆ। ਫੂਲ ਵਾਲੇ ਫੂਲੁ ਪੜਿਆ, ਪਤ ਵਾਲੇ ਪਤੁ ਪੜਿਆ, *ਫਲ ਵਾਲੇ ਫਲੁ ਪੜਿਆ*। ਤਬ ਮਘੇਰੁ[31] ਬਾਗਵਾਨੁ ਦੇਖੈ, ਤਾ ਬਾਗੁ ਬਾਰਹੁ[32] ਬਰਸਾ ਕਾ ਸੁਕਾ ਪੜਿਆ ਥਾ, ਸੋ ਹਰਿਆ ਹੋਆ ਹੈ। ਤਦਹੁ ਜਾਇ ਖਬਰਿ ਰਾਜੇ ਸਿਵਨਾਭਿ[30] ਪਾਸਿ ਕੀਤੀਆਸੁ, ਆਖਿਉਸੁ—ਜੀ, ਬਾਹਰਿ ਆਉ। ਇਕ ਫਕੀਰ ਕੈ ਬੈਠਣੇ ਨਾਲਿ ਬਾਗੁ ਹਰਿਆ ਹੋਆ ਹੈ।

ਤਬਿ ਰਾਜੇ ਸਿਵਨਾਭਿ[30] ਚੇਰੀਆ ਭੇਜੀਆ ਪਦਮਣੀਆ, [33]ਕਾਈ ਬਾਰਹ ਬਰਸਾ ਕੀ, ਕਾਈ ਪੰਦ੍ਰਾ ਬਰਸਾ ਕੀ। ਜੋ ਗੀ, ਤੁਮ ਜਾਹੁ, ਜਾਹਿ ਕਰਿ ਉਸ ਅਤੀਤ ਕਉ ਦੇਖਹੁ, ਕੈਸਾ ਹੈ। ਉਇ ਚੇਰੀਆ ਜਿ ਕੋਈ ਆਵਤਾ ਤਪਾ ਤਪੀਸਰ ਜੋਗੀ ਸਨਿਆਸੀ ਜਾਇ ਕਰਿ ਓਇ ਫੇਰਿ ਆਵਤੀਆ। ਉਨਾ ਜਾਣਿਆ ਜੁ ਉਹੁ ਭੀ ਫਕੀਰ ਐਸਾ ਹੀ ਹੋਇਗਾ। ਚੇਰੀਆ ਚਲੀਆ ਚਲੀਆ ਗਈਆ[34]। ਜਾਇ ਕਰਿ ਬਾਬੇ ਕੈ ਆਸਿ ਪਾਸਿ ਬੈਠਿ ਗਈਆ, ਲਗੀਆ ਬੁਲਾਵਨੇ। ਭਲੇ ਭਲੇ ਮੀਠੇ ਰਸਕ ਬੈਨਿ, ਭਲੇ ਭਲੇ ਬਸਤ੍ਰ ਭਲੇ ਭਲੇ ਮੇਵੇ ਲੇ ਜਾਇ ਆਗੇ ਰਖੇ ਸੋਲਹ ਸੀਗਾਰ ਕਰਿ ਕਰਿ ਬਾਬੇ ਕੇ ਪਾਸਿ ਲਗੀਆ ਸੇਵਾ ਨਿਰਤਿ ਕਰਨਿ। ਕੋਈ ਬਾਰਹ ਬਰਸ ਕੀ, ਕੋਈ ਪੰਦ੍ਰਾਹ ਬਰਸਾ ਕੀ, ਕੋਈ ਅਠਾਰਾ ਬਰਸਾ ਕੀ ਕਾਮਕੰਦਲਾ ਜਿਸ ਕੈ ਦਰਸਨਿ ਦੇਖੈ ਤੇ ਸੁਰ ਨਰਿ ਮੋਹੇ ਜਾਹਨਿ। ਬਾਬੇ ਜੀ ਕਉ ਕਹਨਿ—ਜਿ ਜੀ, ਕਿਛੁ ਖੁਸੀ ਕਰਹੁ, ਕਿਛੁ ਖਾਹੁ ਜੀ, ਕਿਛੁ ਪਤ ਰਹੁ ਜੀ, ਜੋ ਕਿਛੁ ਇਛਾ ਹੈ ਸੁ ਹਮ ਕਉ ਕਹੀਐ, ਹਮਰੀ ਸਰਧਾ ਪੂਰੀਐ। ਤਬ ਗੁਰੂ ਬਾਬਾ ਨਾਨਕੁ ਬੋਲਿਆ, ਰਾਗੁ ਬਸੰਤੁ ਵਿਚਿ ਸਬਦੁ ਕੀਤਾ—

*ਜਗੁ ਕਊਆ ਨਾਮੁ ਨਹੀ ਚੀਤਿ। ਨਾਮੁ ਬਿਸਾਰਿ ਗਿਰੈ ਦੇਖਿ ਭੀਤਿ।*
*ਮਨੂਆ ਡੋਲੈ ਚੀਤਿ ਅਨੀਤਿ। ਜਗਿ ਸਿਉ ਤੂਟੀ ਝੂਠ ਪਰੀਤਿ।੧।*
*ਕਾਮੁ ਕ੍ਰੋਧ ਬਿਖੁ ਬਜਰੁ ਭਾਰੁ। ਨਾਮ ਬਿਨਾ ਕੈਸੇ ਗੁਨ ਚਾਰ।੧ ਰਹਾਉ।*
*ਘਰੁ ਬਾਲੂ ਕਾ ਘੂਮਨ ਘੇਰਿ। ਬਰਖਸਿ ਬਾਣੀ ਬੁਦਬੁਦਾ ਹੇਰਿ।*
*ਮਾਤ੍ਰ ਬੂੰਦ ਤੇ ਧਰਿ ਚਕੁ ਫੇਰਿ। ਸਰਬ ਜੋਤਿ ਨਾਮੈ ਕੀ ਚੇਰਿ।੨।*
*ਸਰਬ ਉਪਾਇ ਗੁਰੂ ਸਿਰਿ ਮੋਰੁ। ਭਗਤਿ ਕਰਉ ਪਗ ਲਾਗਉ ਤੋਰ।*
*ਨਾਮਿ ਰਤੋ ਚਾਹਉ ਤੁਝ ਓਰੁ। ਨਾਮੁ ਦੁਰਾਇ ਚਲੈ ਸੋ ਚੋਰੁ।੩।*

*ਪਤਿ ਖੋਈ ਬਿਖੁ ਅੰਚਲਿ ਪਾਇ। ਸਾਚ ਨਾਮਿ ਰਤੋ ਪਤਿ ਸਿਉ ਘਰਿ ਜਾਇ।*
*ਜੋ ਕਿਛੁ ਕੀਨ੍ਸਿ ਪ੍ਰਭੁ ਰਜਾਇ। ਭੈ ਮਾਨੈ ਨਿਰਭਉ ਮੇਰੀ ਮਾਇ।੪।*
*ਕਾਮਨਿ ਚਾਹੈ ਸੁੰਦਰਿ ਭੋਗ। ਪਾਨ ਫੂਲ ਮੀਠੇ ਰਸ ਰੋਗ।*
*ਖੀਲੈ ਬਿਗਸੈ ਤੇਤੋ ਸੋਗ। ਪ੍ਰਭ ਸਰਣਾਗਤਿ ਕੀਨ੍ਸਿ ਹੋਗ।੫।*
*ਕਾਪੜੁ ਪਹਿਰਸਿ ਅਧਿਕੁ ਸੀਗਾਰੁ। ਮਾਟੀ ਫੂਲੀ ਰੂਪੁ ਬਿਕਾਰੁ।*
*ਆਸਾ ਮਨਸਾ ਬਾਂਧੋ ਬਾਰੁ। ਨਾਮ ਬਿਨਾ ਸੂਨਾ ਘਰੁ ਬਾਰੁ।੬।*
*ਗਾਛਹੁ ਪੁਤ੍ਰੀ ਰਾਜ ਕੁਆਰਿ। ਨਾਮੁ ਭਣਹੁ ਸਚੁ ਦੋਤੁ ਸਵਾਰਿ।*
*ਪ੍ਰਿਉ ਸੇਵਹੁ ਪ੍ਰਭ ਪ੍ਰੇਮ ਅਧਾਰਿ। ਗੁਰ ਸਬਦੀ ਬਿਖੁ ਤਿਆਸ ਨਿਵਾਰਿ।੭।*
*ਮੋਹਨਿ ਮੋਹਿ ਲੀਆ ਮਨੁ ਮੋਹਿ। ਗੁਰ ਕੈ ਸਬਦਿ ਪਛਾਨਾ ਤੋਹਿ।*
*ਨਾਨਕ ਠਾਢੇ ਚਾਹਹਿ ਪ੍ਰਭੂ ਦੁਆਰਿ। ਤੇਰੇ ਨਾਮਿ ਸੰਤੋਖੇ ਕਿਰਪਾ ਧਾਰਿ।੮।੧।*[35]

**ਤਬਿ ਏਹੁ** ਅਸਟਪਦੀ ਉਨਾ ਚੇਰੀਆ ਕੇ ਪਰਥਾਇ ਕੀਤੀ। ਉਨ ਕਉ ਬਹੁਤੁ ਸੰਤੋਖੁ ਹੋਆ, ਅੰਤਰਿ ਕੀ ਅਗਨਿ ਨਿਵਰਿ ਗਈ। ਬਾਬੇ ਦੇ ਉਪਦੇਸਿ ਕਰਿ ਦਰਸਨਿ ਲਗਤੇ ਹੀ ਸੀਤਲ ਭਈ। ਬ੍ਰਹਮ ਕਥਾ ਲਗੀਆ ਉਚਰਨਿ, ਕੁਬੁਧਿ ਛੁਟਕਿ ਗਈ। ਤਬ ਰਾਜੇ ਪਾਸਿ ਆਈਆ। ਰਾਜਾ ਜਿਉ ਆਗੈ ਬੁਲਾਵਤਾ ਥਾ, ਤਿਵ ਹੀ ਲਗਾ ਬੁਲਾਵਨੇ। ਤਉ ਉਨਹੁ ਚੇਰੀਓ ਕਹਿਆ— ਜੋ ਰਾਜਾ ਜੀ, ਤੂ ਹਮ ਕਉ ਹਾਸੀ ਕੀ ਬਾਤ ਮਤ ਕਰੀਅਹੁ, ਅਬ ਤੂ ਹਮਾਰਾ ਪਿਤਾ ਹੈ। ਤਾ ਰਾਜਾ ਹੈਰਾਨੁ ਹੋਇ ਰਹਿਆ। ਏ ਪਰਮੇਸਰ, ਮੁਝ ਕਉ ਏਕੁ ਘੜੀ ਛਡਤੀਆ ਨ ਥੀਆ ਅਬ ਜਿ ਪਿਤਾ ਕਹਨੇ ਲਗੀਆ, ਸੁ ਇਨ ਕਉ ਮਹਾ ਪੁਰਖ ਮਿਲਿਆ।

ਤਬਿ ਰਾਜੇ ਉਇ ਚੇਰੀਆ ਪੁਛੀਆ—ਜੋ ਰੀ, ਤੁਮ ਕਉ ਕਿਆ ਹੂਆ ਹੈ। ਤਬ ਉਨਿ ਚੇਰੀਆ ਕਹਿਆ—ਜਿ ਰਾਜਾ ਜੀ, ਹਮ ਕਉ ਸੋ ਹੂਆ ਜੋ ਹਮ ਕਉ ਨਰਕ ਤੇ ਕਾਢਿ ਕਰਿ[36] ਨਿਹਾਲੁ ਕਰੀਆ, ਮਹਾ ਪੁਰਖ ਕਾ ਜਿ ਹਮ ਦਰਸਨੁ ਕੀਆ ਹੈ ਸੁ ਹਮਾਰਾ ਮਨ ਸਾਤਿ ਘਰਿ ਆਇਆ ਹੈ। ਹਮਾਰੇ ਕੋਈ ਅੰਕੂਰ ਭਾਗ ਥੇ ਜਿਨਹੁ ਭਾਗਹੁ ਹਮ ਮਹਾ ਪੁਰਖੁ ਕਾ ਦਰਸਨੁ ਕੀਆ। ਤਬ ਰਾਜੇ ਬੁਝਿਆ ਜਿ ਸਹੀ ਓਹੋ ਮਹਾ ਪੁਰਖੁ ਆਇਆ। ਤਪ ਰਾਜਾ ਉਹਾ ਤੇ ਉਠਿ ਦਉੜਿਆ। ਜਾ ਰਾਜਾ ਆਵੈ ਤਾ ਅਗੈ ਮਹਾ ਪੁਰਖੁ ਖੜਾ ਹੈ ਮਗਰ ਦੀਏ। ਤਬ ਰਾਜਾ ਭੀ ਜਾਹਿ ਕਰਿ ਖੜਾ ਹੋਇ ਰਹਿਆ। ਪੀਛੈ ਲਗਾ ਰਾਜਾ ਭੀ[37] ਖੜਾ ਹੋਇ ਰਹਿਆ। ਕਈ ਦਿਨ ਬਾਬਾ ਨਾਨਕੁ ਆਗੈ[38] ਫਿਰਿਆ ਹੈ। ਰਾਜਾ ਸਿਉਨਾਭ ਪੀਛੈ ਲਗਾ ਫਿਰਿਆ ਹੈ। ਤਬ ਕਈ ਦਿਨ ਹੋਏ ਤਾ ਬਾਬਾ ਨਾਨਕ ਉਸ ਹੀ ਸਿੰਘਾਸਨਿ ਫਿਰਿ ਆਇ ਬੈਠਾ। ਤਬ ਬਾਬੇ ਨਾਨਕ ਕਹਿਆ—ਜਿ ਰਾਜਾ, ਭਲੇ ਹਹੁ। ਤਾ ਰਾਜੈ ਕਹਿਆ— ਜਿ ਜੀ ਤੇਰੈ ਪ੍ਰਸਾਦਿ ਭਲੇ ਹਹੁ। ਬਾਬੈ ਫੇਰਿ ਕਹਿਆ—ਰਾਜਾ, ਕੁਸਲ ਹੈ, ਅਰੋਗੁ ਹੋਹੁ, ਅਨੰਦੁ ਹਹੁ। ਤਬ ਰਾਜੇ ਕਹਿਆ—ਜੀ, ਤੇਰੇ ਪ੍ਰਸਾਦਿ ਅਜੁ ਭਲੇ ਹਹੁ, ਤੇਰਾ ਦਰਸਨੁ ਕੀਆ। ਬਾਬੇ ਕਉ ਰਾਜਾ ਕਿਛੁ ਸਹੀ ਕਰਿ ਨ ਸਕੈ, ਬਾਬਾ ਹੈ ਕਿ ਕੋਈ ਹੋਰ ਹੈ। ਅਗੈ ਉਸ ਬਾਣੀਐ ਤੇ ਲਿਖ ਲੀਆ ਥਾ ਜਿ ਨਾਨਕ ਗੁਰੂ ਬਾਬਾ ਹੈ। ਜਾਤਿ ਖਤ੍ਰੀ, ਗੋਤ੍ਰ

ਵੇਦੀ, ਘਰ ਕਰਤਾਰਪੁਰ, ਜਨਮੁ ਸੁਥਾਨੁ ਤਲਵੰਡੀ ਰਾਇ ਭੋਏ ਭਟੀ ਕੀ ਹੈ।[39]

[40]ਤਬਿ ਰਾਜੇ ਕੈ ਜੀਅ ਬਸੀ ਜਿ ਹਉ ਪੂਛਉ। ਤਬਿ ਰਾਜਾ ਲਗਾ ਪੂਛਣਿ[40] ਆਖਿਓਸੁ—ਗੁਸਾਈ[41], ਤੇਰਾ ਨਾਮੁ ਕਿਆ ਹੈ, ਕਵਨੁ ਜਾਤਿ ਹੈ, ਤੁਮ ਜੋਗੀ ਹਉ। ਕਿਰਪਾ ਕਰੀ ਹੈ ਤਾ ਭੀਤਰਿ ਮਹਲੀ ਚਲਹੁ। ਤਬਿ ਬਾਬਾ ਬੋਲਿਆ ਸਬਦੁ ਰਾਗੁ ਮਾਰੂ ਵਿਚਿ, **ਮਹਲਾ ੧**—

*ਗੁਸਾਈ ਤੇਰਾ ਕਹਾ ਨਾਮੁ ਕੈਸੇ ਜਾਤੀ।*
*ਜਾ ਤਉ ਭੀਤਰਿ ਮਹਲਿ ਬੁਲਾਵਹਿ ਪੂਛਉ ਬਾਤ ਨਿਰੰਤੀ।੧ ਰਹਾਉ।*
*ਜੋਗੀ ਜੁਗਤਿ ਨਾਮੁ ਨਿਰਮਾਇਲੁ ਤਾ ਕੈ ਮੈਲੁ ਨ ਰਾਤੀ।*
*ਪ੍ਰੀਤਮ ਨਾਥੁ ਸਦਾ ਸਚੁ ਸੰਗੇ ਜਨਮ ਮਰਣ ਗਤਿ ਬੀਤੀ।[42]੧।*

ਤਬਿ ਰਾਜੈ ਪੁਛਿਆ—ਜੀ, ਤੁਮ ਬ੍ਰਹਮਣ ਹਉ। ਤਬ ਬਾਬਾ[43] ਪਉੜੀ ਦੂਜੀ ਬੋਲਿਆ—

*ਬ੍ਰਹਮਣੁ ਬ੍ਰਹਮੁ ਗਿਆਨ ਇਸਨਾਨੀ ਹਰਿ ਗੁਣ ਪੂਜੇ ਪਾਤੀ।*
*ਏਕੋ ਨਾਮੁ ਏਕੁ ਨਾਰਾਇਣੁ ਤ੍ਰਿਭਵਣ ਏਕਾ ਜੋਤੀ।੨।[42]*

ਤਬਿ ਫੇਰਿ ਰਾਜੈ ਪੁਛਿਆ—ਤੁਮ ਖਤ੍ਰੀ ਹਉ। ਤਬ ਗੁਰੂ ਬਾਬਾ ਤੀਜੀ ਪਉੜੀ ਬੋਲਿਆ—

*ਜਿਹਵਾ ਡੰਡੀ ਇਹੁ ਘਟੁ ਛਾਬਾ ਤੋਲਉ ਨਾਮੁ ਅਜਾਚੀ।*
*ਏਕੋ ਹਾਟੁ ਸਾਹੁ ਸਭਨਾ ਸਿਰਿ ਵਣਜਾਰੇ ਇਕ ਭਾਤੀ।੩।[42]*
*ਦੋਵੈ ਸਿਰੇ ਸਤਿਗੁਰੂ ਨਿਬੇੜੇ ਸੋ ਬੂਝੈ*
*ਜਿਸੁ ਏਕ ਲਿਵ ਲਾਗੀ ਜੀਅਹੁ ਰਹੈ ਨਿਭਰਾਤੀ।*
*ਸਬਦੁ ਵਸਾਏ ਭਰਮੁ ਚੁਕਾਏ ਸਦਾ ਸੇਵਕੁ ਦਿਨੁ ਰਾਤੀ।੪।[42]*

ਤਬਿ ਰਾਜੈ ਸਿਵਨਾਭਿ ਪੁਛਿਆ— ਜੀ, ਤੁਮ ਗੋਰਖ ਨਾਥ ਹਉ। ਤਦਹੁ ਬਾਬਾ ਬੋਲਿਆ ਪਉੜੀ ਪੰਜਵੀ—

*ਊਪਰਿ ਗਗਨੁ ਗਗਨ ਪਰਿ ਗੋਰਖੁ ਤਾ ਕਾ ਅਗਮੁ ਗੁਰੂ ਪੁਨਿ ਵਾਸੀ।*
*ਗੁਰਬਚਨੀ ਬਾਹਰਿ ਘਰਿ ਏਕੋ ਨਾਨਕ ਭਇਆ ਉਦਾਸੀ।੫।੧੧।[42]*

[44]ਜਬ ਕਹਿਆ—ਜੋ ਨਾਨਕ ਭਇਆ ਉਦਾਸੀ—ਤਾ ਰਾਜੇ ਸਾਲਾਮ ਕੀਤਾ ਜੋ ਤਹਕੀਕੁ ਗੁਰੂ ਬਾਬਾ ਹੈ।[44] **ਤਾ ਰਾਜਾ** ਆਇ ਪੈਰੀ ਪਇਆ। ਬੇਨਤੀ ਕੀਤੀਅਸੁ, ਆਖਿਓਸੁ—ਜੀ ਮਿਹਰ ਕਰਿ ਕੈ ਘਰਿ ਚਲਹੁ। ਤਬ ਬਾਬੇ ਆਖਿਆ—ਜੋ ਮੈ ਪਿਆਦਾ ਨਾਹੀ ਚਲਦਾ। ਤਦਹੁ ਰਾਜੈ ਸਿਵਨਾਭਿ ਆਖਿਆ—ਜੀ, ਤੇਰਾ ਦਿਤਾ ਸਭੁ ਕੁਛੁ ਹੈ। ਹੁਕਮੁ ਹੋਵੈ ਤਾ ਸੁਖਪਾਲ ਚੜੀਐ। ਹੁਕਮੁ ਹੋਵੈ ਤਾ ਘੋੜੈ** ਹਾਥੀ ਚੜੀਐ, ਅਤੈ[0] **ਤਖਤੁ ਰਵਾ ਚੜੀਐ**। ਤਬਿ ਗੁਰੂ ਬਾਬੈ[0] ਆਖਿਆ—ਹੇ ਰਾਜਾ, ਅਸੀ ਮਾਨੁਖ ਦੀ ਅਸਵਾਰੀ ਕਰਦੇ ਹਾ। ਤਬ ਰਾਜੇ ਆਖਿਆ—ਜੀ, ਮਾਨੁਖ ਭੀ[0] ਬਹੁਤੁ ਹੈਨਿ, ਚੜਿ ਚਲੀਐ। ਤਬ ਬਾਬੇ ਆਖਿਆ—ਹੇ ਰਾਜਾ, ਉਹੁ[45] ਮਨੁਖੁ ਜੋ** ਰਾਜ ਕੁੰਵਰ[46] ਹੋਵੈ ਅਤੇ ਨਗਰ ਕਾ ਰਾਜਾ ਹੋਵੈ, ਤਿਸ ਕੀ ਪਿਠਿ ਉਪਰਿ ਚੜਾ। ਤਬ ਰਾਜੈ ਆਖਿਆ—ਜੀ, ਤੇਰਾ ਕੀਤਾ ਰਾਜਾ ਮੈ ਹਾ, ਚੜਿ ਚਲੀਐ। ਤਬ ਬਾਬਾ ਰਾਜੇ ਕੀ ਪਿਠਿ ਉਪਰਿ ਚੜਿਆ।

ਤਬ ਲੋਕ ਆਖਣਿ—ਜੋ ਰਾਜਾ ਤਮਲਾ ਹੋਆ ਹੈ। ਤਬ ਚੜਿ ਕਰਿ ਪਾਰਿ ਗਇਆ, ਜਾਇ[47] ਬੈਠਾ।

ਤਬ ਰਾਣੀ ਚੰਦਕਲਾ ਅਤੇ ਰਾਜ ਸਿਵਨਾਭੁ[48] ਹਥਿ ਜੋੜਿ ਖੜੇ ਹੋਏ, ਲਗੇ ਬੇਨਤੀ ਕਰਣਿ—ਜੋ ਜੀ*, ਪਰਸਾਦਿ ਦਾ ਹੁਕਮੁ ਹੋਵੈ। ਤਦਹੁ ਬਾਬੈ ਆਖਿਆ— ਜੋ** ਹਮਾਰੇ ਬਰਤੁ ਹੈ। ਤਬ ਰਾਜੈ ਆਖਿਆ—ਜੀ, ਅਸਾਡਾ ਭਲਾ ਕਿਉ ਕਰਿ ਹੋਵੈ। ਤਬ ਗੁਰੂ ਬਾਬੈ[0] ਆਖਿਆ—ਜੋ ਮਾਨੁਛ[49] ਕਾ ਮਾਸੁ ਹੋਵੈ ਤਾ ਆਹਾਰੁ[50] ਕਰਾ। ਤਬਿ ਰਾਜੈ ਸਿਉਨਾਭਿ ਆਖਿਆ—ਜੀ, **ਤੇਰਾ ਸਦਕਾ** ਆਦਮੀ ਭੀ ਬਹੁਤੁ ਹੈਨਿ। ਤਦਹੁ ਬਾਬੈ ਆਖਿਆ—ਹੇ ਰਾਜਾ, ਉਹੁ ਆਦਮੀ ਹੋਵੈ ਜੋ ਰਾਜੇ ਦੇ ਘਰਿ ਪੁਤ੍ਰ ਹੋਵੈ ਅਤੇ ਰਾਜਕੰਵਰ[51] ਹੋਵੈ। ਅਤੇ ਬਾਰਹ ਬਰਸਾ ਕਾ ਹੋਵੈ **ਅਤੇ ਉਤ ਰਾਜੇ ਦੇ ਘਰਿ ਇਕੁ ਪੁਤ੍ਰ ਹੋਵੈ**, ਤਿਸਦਾ ਮਾਸੁ ਅਹਾਰੁ ਕਰਹੁ।

ਤਬ ਰਾਜਾ ਅਤੇ ਰਾਣੀ ਚਿੰਤਾਵਾਨ ਹੋਏ। ਤਬ ਰਾਜ ਆਖਿਆ—ਹੇ ਪਰਮੇਸਰ ਕੀ, ਜੋ ਕਿਸੇ ਰਾਜੇ ਦੇ ਘਰਿ ਪੁਤ੍ਰ ਹੈ। ਤਾ [0]ਰਾਣੀ ਕਹਿਆ[0]—ਤੇਰੇ ਕਹੇ ਸਿਉ ਕਿਉਕਰਿ ਦੇਵੈਗਾ। ਜਬ ਉਸੁ ਸਾਥਿ ਜੁਧ ਕੀਚੈ, ਜਬ[52] ਉਹੁ ਜੀਤੀਐ ਤਾ ਪੁਤ੍ਰ ਦੇਵੈ ਅਤੇ ਇਥੈ ਹੁਣਿ ਚਾਹੀਐ। ਤਬ ਰਾਣੀ ਆਖਿਆ—ਹੇ ਰਾਜਾ, ਅਸਾਡੇ ਘਰਿ ਤਾ ਇਕੋ ਪੁਤ੍ਰ ਹੈ, ਉਸ ਕੀ ਜਨਮੁਪਤ੍ਰੀ ਦੇਖੁ। ਤਬ ਜਨਮਪਤ੍ਰੀ ਦੇਖੀ। ਜਬ ਦੇਖਨਿ ਤਾ ਬਾਰਹੁ[53] ਬਰਸਾ ਕਾ ਹੋਆ** ਹੈ। ਤਬ ਰਾਜੈ ਕਹਿਆ—ਬੇਟਾ, ਤੇਰਾ ਸਰੀਰੁ ਗੁਰੂ ਕੇ ਕਮਿ ਆਵਦਾ ਹੈ, ਤੇਰੀ ਕਿਆ ਮਨਸਾ ਹੈ। ਤਾ[54] ਲੜਕਾ ਬੋਲਿਆ—ਪਿਤਾ ਜੀ, ਇਸ ਤੇ ਕਿਆ ਭਲਾ ਹੈ, ਜੋ[0] ਮੇਰਾ ਸਰੀਰ ਗੁਰੂ ਦੇ ਕਮਿ ਆਵੈ। ਤਬ ਰਾਜੈ ਆਖਿਆ—ਜੋ ਇਸ ਨੂ ਸਤ ਦਿਨੁ ਵੀਵਾਹੁ ਕੀਤੇ ਹੋਏ ਹੈਨਿ, ਇਸ ਕੀ ਇਸਤ੍ਰੀ ਭੀ ਪੁਛੀ ਚਾਹੀਐ। ਤਬ ਰਾਣੀ ਅਤੇ ਰਾਜਾ ਆਇ ਨੁਹੁ ਕੇ ਪਾਸਿ ਬੈਠੇ। ਤਬ ਰਾਜਾ ਬੋਲਿਆ, ਆਖਿਓਸੁ—ਬੇਟੀ, ਤੇਰੇ ਭਰਤੇ[55] ਕਾ ਸਰੀਰੁ ਗੁਰੂ ਦੇ ਕਾਮਿ ਆਵਦਾ ਹੈ, ਤੇਰੀ ਕਿਆ ਰਜਾਇ ਹੈ। ਤਬ ਉਹੁ ਲੜਕੀ ਬੋਲੀ—ਪਿਤਾ ਜੀ, ਮਾਤਾ ਜੀ*, ਏਸ ਦਾ ਸਰੀਰੁ ਗੁਰੂ ਦੇ ਕਮਿ ਆਵੈ ਅਤੇ ਮੇਰਾ ਰੰਡੇਪਾ ਗੁਰੂ ਊਪਰਿ ਹੋਵੈ, **ਇਸ ਤੇ ਕਿਆ ਭਲਾ ਹੈ**।

ਤਬਿ ਚਾਰੇ ਗੁਰੂ ਪਾਸਿ ਆਇ ਖੜੇ ਹੋਏ। ਤਬ ਰਾਜਾ ਸਿਉਨਾਭਿ ਬੋਲਿਆ, ਆਖਿਓਸੁ—ਜੀ ਏਹੁ ਲੜਕਾ ਹਾਜਰੁ ਹੈ। ਤਬ[56]ਬਾਬਾ ਬੋਲਿਆ[56] ਆਖਿਆ—ਹੇ ਰਾਜਾ, ਇਉ ਮੇਰੈ ਕਮਿ ਨਾਹੀ। ਪਰੁ** ਮਾਤਾ ਇਸ ਕੀ ਬਾਹਾ ਪਕੜੈ ਅਤੇ ਇਸਤ੍ਰੀ ਇਸ ਕੇ[57] ਪੈਰ ਪਕੜੈ ਅਤੇ ਤੂ ਹਥਿ ਛੁਰੀ ਲੈ ਕਰਿ ਜਬਹਿ ਕਰਹਿ[58], [0]ਤਾ ਮੇਰੈ ਕਮਿ ਹੈ[0]। ਤਬ ਰਾਜੈ ਸਿਉਨਾਭਿ ਗੁਰੂ ਕਾ ਹੁਕਮੁ ਮੰਨਿਆ। ਹਥਿ ਛੁਰੀ ਲੈ ਕਰਿ ਬੇਟਾ ਜਬਹਿ ਕੀਤਾ। ਰਿੰਨਿ ਕਰਿ ਆਣਿ ਅਗੈ ਰਖਿਆ। ਤਬ ਬਾਬਾ** ਬੋਲਿਆ—ਹੇ ਰਾਜਾ, ਤੁਸੀ ਤਿਨੈ ਆਖੀ ਮੀਟਿ ਕਰਿ ਵਾਹੁਗੁਰੂ ਆਖਿ ਕਰਿ ਮੁਹਿ ਪਾਵਹੁ। ਤਬ ਰਾਜੇ[59] ਅਤੈ ਰਾਣੀ ਅਤੇ ਰਾਜੇ ਦੀ ਨੁਹੁ ਤਿਹਾ ਆਖੀ ਮੀਟੀਆ[60]। ਜਾ [0]ਵਾਹੁਗੁਰੂ ਕਹਿ ਕੇ[0] ਜਾ ਮੁਹਿ ਪਾਇਆ ਤਾ ਚਾਰੇ ਬੈਠੇ ਹੈਨਿ। ਪਰੁ ਜਾ ਅਖੀ ਖੋਲਨਿ ਤਾ ਗੁਰੂ ਬਾਬਾ ਨਾਨਕ* ਨਾਹੀ।

ਤਬ ਰਾਜਾ ਬਿਆਕਲੁ ਹੋਇ ਗਇਆ। ਉਦਿਆਨ ਪਕੜਿਆਸੁ। ਪੈਰਾ ਤੇ ਉਘਾਹਣਾ, ਸਿਰ ਤੇ ਨੰਗਾ ਗੁਰੂ ਗੁਰੂ ਕਰਦਾ ਫਿਰੈ। ਤਬ ਬਾਰਹ ਮਹੀਨੇ ਪਿਛੈ ਆਇ ਦਰਸਨੁ ਦਿਤੋਸੁ। ਚਰਨੀ ਲਾਇਓਸੁ। ਜਨਮ ਮਰਣੁ ਰਾਜੇ ਸਿਉਨਾਭਿ** ਕਾ ਕਟਿਆ, ਸਿਖੁ ਹੋਆ। ਸੈਦੋ **ਜਟੂ ਜਾਤ** ਘੇਹੋ ਪਾਹਿਲੁ ਹੁਕਮੁ ਨਾਲਿ ਦਿਤੀ। ਸਾਰਾ ਸਿੰਘਲਾਦੀਪ ਸਿਖੁ ਹੋਆ। ਗੁਰੂ ਗੁਰੂ ਲਗਾ ਜਪਣਿ। ਸਾਰਾ ਖੰਡੁ ਬਖਸਿਆ ਰਾਜੇ ਸਿਉਨਾਭਿ[61] ਕੈ ਪਿਛੈ। ਬੋਲਹੁ ਵਾਹੁਗੁਰੂ।

ਸਿੰਘਲਾਦੀਪ ਕੀ ਸੰਗਤਿ ਕੀ ਰਹਿਰਾਸਿ। ਜਬ ਰਾਤਿ ਪਵੈ ਤਾ ਸਭੇ ਇਕਠੇ ਆਇ ਬਹਨਿ ਧਰਮਸਾਲਾ। ਇਕੁ ਸਿਖੁ ਪਰਸਾਦੁ ਰਾਤੀ** ਕਹਿ ਜਾਵੈ, ਭਲਕੇ ਇਕਠੇ ਜਾਇ ਖਾਵਨਿ। °ਜਿਸੁ ਸਿਖੁ ਦੈ ਘਰਿ ਪਰਸਾਦੁ ਹੋਵੈ ਤਿਸੁ ਕੈ° ਇਕੀਸ ਮਣੁ ਲੂਣੁ ਰਸੋਈ ਪਵੈ। ਤਿਤੁ ਮਹਲਿ ਗੁਹਜੀ ਬਾਣੀ ਪ੍ਰਗਾਸੁ[62] ਹੋਈ।

ਸ੍ਰੀ ਸਤਿਗੁਰ ਪ੍ਰਸਾਦਿ। ਲਿਖਤੰ ਪ੍ਰਾਨਸੰਗਲੀ, ਸੁੰਨ ਮਹਲ ਕੀ** ਕਥਾ। ਨਿਰੰਕਾਰੁ ਕਾ ਧਿਆਨੁ[63]। ਗੁਹਜੀ ਬਾਣੀ ਬਾਬੇ ਕਾ ਬੋਲਣਾ, ਪ੍ਰਾਨ ਪਿੰਡ ਕਾ ਮਥੰਤੁ। ਤਦਹੁ ਬਾਬਾ ਪਉਣੁ ਅਹਾਰੁ ਕਰਦਾ ਥਾ। ਸਮੁੰਦ੍ਰ [64]ਕੈ ਪਾਰ[64] ਹੋਈ। ਸਿੰਘਲਾਦੀਪ ਰਾਜੇ ਸਿਉਨਾਭਿ ਕੀ ਧਰਤੀ ਹੋਈ। ਤਦਹੁ ਨਾਲਿ ਸੈਦੋ ਅਤੇ ਸੀਹੋ ਥੇ ਸਿਖ**। ਤਬਿ ਪ੍ਰਾਨਸੰਗਲੀ ਹੋਈ। ਧਿਆਉ ਪਹਿਲਾ ਰਾਗੁ ਆਸਾ, **ਮਹਲਾ ੧**—

***ਉਨਮਨਿ ਸੁੰਨ ਸੁੰਨ ਸਭ ਕਹੀਐ**।*
*ਉਨਮਨਿ ਹਰਖ ਸੋਗੁ ਨਹੀ ਰਹੀਐ।*
*ਉਨਮਨਿ ਆਸਾ ਅੰਦੇਸਾ ਨਹੀ ਬਿਆਪਤੁ।*
***ਉਨਮਨਿ ਵਰਨੁ ਚਿਹਨੁ ਨਾਹੀ ਜਾਪਤੁ।***
*ਉਨਮਨਿ ਕਥਾ[65]ਕੀਰਤ ਨਾਹੀ[65] ਬਾਨੀ।*
*ਉਨਮਨਿ ਰਹਤਾ ਸੁੰਨਿ ਧਿਆਨੀ।*
***ਉਨਮਨਿ ਆਪੁਨਾ ਆਪੁਨਾ ਜਾਨਿਆ।*
*ਨਾਨਕ ਉਨਿਮਨਿ ਸਿਉ ਨਹੀ ਮਨੁ ਮਾਨਿਆ।**੧।*[66] ...

ਤਿਤੁ ਮਹਲਿ ਪ੍ਰਾਨਸੰਗਲੀ ਹੋਈ। ਦੇਹੀ ਕੀ ਚੀਨ ਮਥੀ ਪਰੁ ਲੈ ਕਿਨੈ ਨ ਸਕੀਆ। ਉਥੇ ਹੀ ਛਡੀ। ਸੈਦੋ ਘੇਹੋ ਲਿਖਾਈ ਚਰਣ ਮਝਾਰ[67] ਕੈ ਗੋਰਖ ਹਟੜੀ ਪਾਸਿ। ਗੋਰਖ ਹਟੜੀ ਕੈ ਪਾਸਿ ਇਕੁ ਚਕ ਹੈ **ਦੇਹ ਕਾ**, ਉਸ ਮੜੀ ਤੇ ਚਾਰਿ ਕੋਸ ਹੈ। ਤਿਸੁ ਵਿਚਿ ਅਲਿਪਤੁ ਰਹਣਿ ਲਗਾ। ਪ੍ਰਗਟਿ ਕੀਤੀ ਨਾਹੀ** ਅਨਾਹਦ ਬਾਣੀ। ਪਰੁ ਅਧ ਵਿਚਿ ਨ ਪਾਈਐਗੀ, ਰਾਜੇ ਸਿਉਨਾਭਿ ਜੋਗੁ ਮਿਲੀ। ਵਚਨੁ[68] ਹੋਆ—ਜੋ ਇਕੁ ਆਦਮੀ ਆਵੈਗਾ ਜੰਬੂ ਦੀਪ ਤੇ, ਉਸੁ ਜੋਗੁ ਲਿਖਿ ਦੇਵਣੀ। ਸਲੋਕੁ ੧੫**। ਸੈਦੋ ਥੈ ਸਭ** ਸੰਪੂਰਨੁ ਥੀ। ਦੁਇ ਉਦਾਸੀ ਹੋਏ**। ਬਾਬੈ ਆਪਣੈ ਨਾਲਿ ਰਖੇ। ਰਾਜੇ ਸਿਉਨਾਭਿ ਜੋਗੁ ਇਕੁ ਮੰਜੀ ਮਿਲੀ। ਰਾਜੇ ਸਿਉਨਾਭਿ ਜੋਗੁ ਗੁਰੂ ਦੀ ਖੁਸੀ ਹੋਈ। ਉਥਹੁ ਰਵਦੇ ਰਹੇ। °ਬੋਲਹੁ ਵਾਹੁਗੁਰੂ°।

## ਸਾਖੀ ੪੯

### (ਬਾਢੀ ਦੀ ਝੁਗੀ ਢਾਹੀ)

ਇਕਸੁ ਬਾਡੀ[69] ਕੇ ਆਇ ਰਾਤਿ ਰਹੇ। ਉਨਿ ਸੇਵਾ ਭਾਉ ਬਹੁਤੁ ਕੀਤਾ। ਮੰਜੀ ਡਾਹਿ[70] ਦਿਤੀਆਸੁ। ਬਾਬਾ ਰਾਤਿ ਸੁਤਾ, ਭਲਕੇ ਹਥ ਨਾਲਿ ਝੁਗੀ[71] **ਦੀ ਲਕੜੀ** ਪਕੜੀਆਸੁ ਅਤੇ ਪਸਵਾੜੇ ਨਾਲਿ ਮੰਜੀ ਭੰਨੀਆਸੁ। ਜਬ ਬਾਹਰਿ ਆਇਆ ਤਾ ਸੈਦੋ ਸਿਖ ਬੇਨਤੀ ਕੀਤੀ, ਆਖਿਓਸੁ— ਜੀ, ਸਾਰੇ ਸਹਰਿ ਵਿਚਿ ਕੋਈ ਜਾਗਹਿ[72] ਨਾਹੀ ਸਾ ਦੇਂਦਾ, ਇਸੁ ਬਾਢੀ[73] ਠਉੜ ਦਿਤੀ। ਤਿਸ ਕੀਆ ਵਸਤੂ ਭੀ ਗਵਾਈਆ, ਇਕੁ ਝੁਗੀ[71] ਅਤੇ ਮੰਜੀ[74] ਭੀ ਢਾਹਿ ਭੰਨਿ ਚਲਿਓਹ, ਉਸ ਕੈ ਬਾਬਿ ਕਿਆ ਵਰਤੀ। ਤਬ ਬਾਬੈ ਆਖਿਆ—ਸੈਦੋ, ਉਸ[75] ਕਾ ਭਾਉ ਥਾਇ ਪਇਆ ਹੈ। ਤਬ[76] ਉਹੁ ਘਰਿ ਜਾਵੈਗਾ ਤਾ [77]ਉਹੁ ਜੋ[77] ਚਾਰੇ ਪਾਵੇ ਧਰਤੀ ਵਿਚਿ ਡੁਬ ਗਏ [78]ਹੈਨਿ, ਸੋ ਉਨ[78] ਕੇ ਤਲੈ ਚਾਰੇ ਤਾਵੜੇ ਮਾਲ ਕੇ ਹੈਨਿ। ਅਰੁ[80] ਉਸੁ ਝੁੰਗੀ ਕੇ ਮਹਲ ਉਸਾਰੇ ਹੈਨਿ ਅਤੇ ਉਸ ਮੰਜੀ [79]ਕੇ ਪਲੰਘ ਹੋਏ ਹੈਨਿ[79]। ਤਬ ਸੈਦੋ ਅਤੇ ਸੀਹੋ ਪੈਰੀ ਪਏ। ਤਬ ਘਰਿ ਆਏ, ਕੋਈ ਦਿਨੁ ਘਰਿ ਰਹੇ। ਤਬ ਫੇਰਿ ਰਵੇ।

# ਤੀਜੀ ਉਦਾਸੀ

## ਸਾਖੀ ੪੯

### (ਤੀਜੀ ਉਦਾਸੀ, ਕਸ਼ਮੀਰ ਬ੍ਰਹਮਦਾਸ ਪੰਡਤ)

**ਤ੍ਰਿਤੀਆ ਉਦਾਸੀ**, ਉਤਰ ਖੰਡ ਕੀ ਉਦਾਸੀ ਕਰਣਿ ਲਗੇ। ਤਿਤੁ ਉਦਾਸੀ ਅਕ ਕੀਆ ਖਖੜੀਆ ਅਤੇ ਫੂਲ[80] ਕਾ** ਅਹਾਰੁ ਕਰਦਾ ਥਾ, ਪਹੁ° ਸੁਕੇ** ਅਤੇ ਪੈਰੀ ਚਮੜਾ ਅਤੇ ਸਿਰਿ ਚਮੜਾ, ਸਾਰੀ ਦੇਹ[81] ਪਲੇਟਿਆਸੁ[82]। ਅਤੇ ਮਥੇ ਟਿਕਾ ਕੇਸਰ ਕਾ। ਤਦਹੁ ਨਾਲਿ ਹਸੂ ਲੋਹਾਰੁ ਅਤੇ ਸੀਹਾ ਛੀਬਾ ਥਾ। ਤਬ ਬਾਬਾ ਕਸਮੀਰਿ ਗਇਆ। ਕੋਈ ਦਿਨੁ ਉਥੈ° ਰਹਿਆ। ਲੋਕ ਬਹੁਤੁ ਨਾਉ ਧਰੀਕੁ ਹੋਏ। ਤਬ ਕਸਮੀਰਿ ਕਾ ਪੰਡਤੁ ਬ੍ਰਿਹਮਦਾਸੁ ਥਾ। ਉਸੁ ਸੁਣਿਆ ਜੋ ਇਕੁ ਫਕੀਰੁ ਆਇਆ ਹੈ। ਤਬ ਉਸ ਕੈ ਸਾਥਿ[83] ਦੂਇ ਉਠ ਪੁਰਾਣਾ ਕੇ ਚਲਨਿ° ਅਤੇ ਗਲਿ ਵਿਚ ਠਾਕੁਰ ਰਹੇ। ਆਇ ਰਾਮ ਰਾਮ ਕੀਤੀਆਸੁ, ਕਰਿ ਕੈ ਬੈਠ ਗਇਆ। ਤਬ ਪੇਖੁ ਦੇਖਿ ਕੈ ਆਖਿਉਸੁ— ਤੂ ਕੇਹਾ[84] ਸਾਧੂ ਹੈ, ਤੈ ਚਮੜੇ ਕਿਉ ਪਹਰੇ ਹੈਨਿ। ਅਤੇ ਰਸੇ ਕਿਉ ਪਲੇਟੇ[85] ਹੈਨਿ ਅਤੇ ਤੁਸੀ ਕਿਰਿਆ ਕਰਮ ਕਿਉ ਛੋਡਿਆ ਹੈ। ਅਤੇ ਮਾਸੁ ਮਛਲੀ ਕਿਉ ਲਗੇ ਹਉ। ਤਬ ਬਾਬਾ ਬੋਲਿਆ ਪਉੜੀ ਰਾਗੁ ਮਲਾਰ ਵਿਚਿ, ਤਿਤੁ ਮਹਲਿ ਵਾਰ ਹੋਈ, [86]ਮਹਲਾ ੧[86]—

*ਗੁਰਿ ਮਿਲਿਐ ਮਨੁ ਰਹਸੀਐ ਜਿਉ ਵੁਠੈ ਧਰਣਿ ਸੀਗਾਰੁ।*
*ਸਭ ਦਿਸੈ ਹਰੀਆਵਲੀ ਸਰ ਭਰੇ ਸੁਭਰ ਤਾਲ।*
*ਅੰਦਰੁ ਰਚੈ ਸਚ ਰੰਗਿ ਜਿਉ ਮੰਜੀਠੈ ਲਾਲੁ।*
*ਕਮਲੁ ਵਿਗਸੈ ਸਚੁ ਮਨਿ ਗੁਰ ਕੈ ਸਬਦਿ ਨਿਹਾਲੁ।*
*ਮਨਮੁਖ ਦੂਜੀ ਤਰਫ ਹੈ ਵੇਖਹੁ ਨਦਰਿ ਨਿਹਾਲਿ।*
*ਫਾਹੀ ਫਾਥੇ ਮਿਰਗ ਜਿਉ ਸਿਰਿ ਦਿਸੈ ਜਮਕਾਲੁ।*
*ਖੁਧਿਆ ਤ੍ਰਿਸਨਾ ਨਿੰਦਾ ਬੁਰੀ ਕਾਮੁ ਕ੍ਰੋਧੁ ਵਿਕਰਾਲੁ।*
*ਏਨੀ ਅਖੀ ਨਦਰਿ ਨ ਆਵਈ ਜਿਚਰੁ ਸਬਦਿ ਨ ਕਰੇ ਬੀਚਾਰੁ।*
*ਤੁਧੁ ਭਾਵੈ ਸੰਤੋਖੀਆ ਚੂਕੈ ਆਲ ਜੰਜਾਲੁ।*
*ਮੂਲੁ ਰਹੈ ਗੁਰੁ ਸੇਵਿਐ ਗੁਰ ਪਉੜੀ ਬੋਹਿਥੁ।*
*ਨਾਨਕ ਲਗੀ ਤਤੁ ਲੈ ਤੂ ਸਚਾ ਮਨਿ ਸਚੁ ।੧ ।*[87]

**ਮਹਲਾ ੧**

*ਹੇਕੋ ਪਾਧਰੁ ਹੇਕੁ ਦਰੁ ਗੁਰ ਪਉੜੀ ਨਿਜ ਥਾਨੁ।*
*ਰੂੜਉ ਠਾਕੁਰੁ ਨਾਨਕਾ ਸਭਿ ਸੁਖ ਸਾਚਉ ਨਾਮੁ ।੨ ।*[88]

ਪਉੜੀ: ਆਪੀਨੈ੍ ਆਪੁ ਸਾਜਿ ਆਪੁ ਪਛਾਣਿਆ।
ਅੰਬਰੁ ਧਰਤਿ ਵਿਛੋੜਿ ਚੰਦੋਆ ਤਾਣਿਆ।
ਵਿਣੁ ਥੰਮ੍ਾ ਗਗਨੁ ਰਹਾਇ ਸਬਦੁ ਨੀਸਾਣਿਆ।
ਸੂਰਜੁ ਚੰਦੁ ਉਪਾਇ ਜੋਤਿ ਸਮਾਣਿਆ।
ਕੀਏ ਰਾਤਿ ਦਿਨੰਤੁ ਚੋਜ ਵਿਡਾਣਿਆ।
ਤੀਰਥ ਧਰਮ ਵੀਚਾਰ ਨਾਵਣ ਪੁਰਬਾਣਿਆ।
ਤੁਧੁ ਸਰਿ ਅਵਰੁ ਨ ਕੋਇ ਕਿ ਆਖਿ ਵਖਾਣਿਆ।
ਸਚੈ ਤਖਤਿ ਨਿਵਾਸੁ ਹੋਰ ਆਵਣ ਜਾਣਿਆ।੧।[88]

ਸਲੋਕੁ **ਮ. ੧**
ਨਾਨਕ ਸਾਵਣਿ ਜੇ ਵਸੈ ਚਹੁ ਓਮਾਹਾ ਹੋਇ।
ਨਾਗਾਂ ਮਿਰਗਾਂ ਮਛੀਆਂ ਰਸੀਆਂ ਘਰਿ ਧਨੁ ਹੋਇ।੧।[88]

ਮ. ੧
ਨਾਨਕ ਸਾਵਣਿ ਜੇ ਵਸੈ ਚਹੁ ਵੇਛੋੜਾ ਹੋਇ।
ਗਾਈ ਪੁਤਾ ਨਿਰਧਨਾ ਪੰਥੀ ਚਾਕਰੁ ਹੋਇ।੨।[88]

ਪਉੜੀ: ਤੂ ਸਚਾ ਸਚਿਆਰੁ ਜਿਨੁ ਸਚੁ ਵਰਤਾਇਆ।
ਬੈਠਾ ਤਾੜੀ ਲਾਇ ਕਵਲੁ ਛਪਾਇਆ।
ਬ੍ਰਹਮੈ ਵਡਾ ਕਹਾਇ ਅੰਤੁ ਨ ਪਾਇਆ।
ਨਾ ਤਿਸੁ ਬਾਪੁ ਨ ਮਾਇ ਕਿਨਿ ਤੂ ਜਾਇਆ।
ਨਾ ਤਿਸੁ ਰੂਪੁ ਨ ਰੇਖ ਵਰਨ ਸਬਾਇਆ।
ਨਾ ਤਿਸੁ ਭੁਖ ਪਿਆਸ ਰਜਾ ਧਾਇਆ।
ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ।
ਸਚੇ ਹੀ ਪਤੀਆਇ ਸਚਿ ਸਮਾਇਆ।੨।[88]

ਸਲੋਕੁ। ਵਾਰ ਸੰਪੂਰਨੁ [88]ਹੋਈ ਮਲਾਰ ਕੀ।੨੭।[89] ਤਬ ਬ੍ਰਹਮਦਾਸ ਪੰਡਤੁ ਆਇ ਪੈਰੀ ਪਇਆ, ਆਖਿਓਸੁ—ਜੀ, ਜਾ ਏਹ ਵਸਤੁ ਨਾਹੀ ਸੀ, ਤਬ ਪਰਮੇਸੁਰੁ ਕਹਾ ਥਾ। ਤਦਹੁ ਬਾਬਾ ਬੋਲਿਆ ਸਬਦੁ, ਰਾਗੁ ਮਾਰੂ ਵਿਚਿ ਸੋਹਲਾ, **ਮਹਲਾ ੧**—
ਅਰਬਦ ਨਰਬਦ ਧੁੰਧੂਕਾਰਾ। ਧਰਣਿ ਨ ਗਗਨਾ ਹੁਕਮੁ ਅਪਾਰਾ।
ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ।੧।
ਖਾਣੀ ਨ ਬਾਣੀ ਪਉਣ ਨ ਪਾਣੀ। ਓਪਤਿ ਖਪਤਿ ਨ ਆਵਣ ਜਾਣੀ।
ਖੰਡ ਪਤਾਲ ਸਪਤ ਨਹੀ ਸਾਗਰ ਨਦੀ ਨ ਨੀਰੁ ਵਹਾਇਦਾ।੨।
ਨਾ ਤਦਿ ਸੁਰਗੁ ਨ ਮਛੁ ਪਇਆਲਾ। ਦੋਜਕੁ ਭਿਸਤੁ ਨਾਹੀ ਖੈ ਕਾਲਾ।
ਨਰਕੁ ਸੁਰਗੁ ਨਹੀ ਜੰਮਣੁ ਮਰਣਾ ਨਾ ਕੋ ਆਇ ਨ ਜਾਇਦਾ।੩।
ਬ੍ਰਹਮਾ ਬਿਸਨੁ ਮਹੇਸੁ ਨ ਕੋਈ। ਅਵਰੁ ਨ ਦੀਸੈ ਏਕੋ ਸੋਈ।

ਨਾਰਿ ਪੁਰਖੁ ਨਹੀ ਜਾਤਿ ਨਾ ਜਨਮਾ ਨਾ ਕੋ ਦੁਖੁ ਸੁਖੁ ਪਾਇਦਾ ।੪।
ਨਾ ਤਦਿ ਜਤੀ ਸਤੀ ਬਨਵਾਸੀ । ਨਾ ਤਦਿ ਸਿਧ ਸਾਧਿਕ ਸੁਖਵਾਸੀ ।
ਜੋਗੀ ਜੰਗਮ ਭੇਖੁ ਨ ਕੋਈ ਨਾ ਕੋ ਨਾਥੁ ਕਹਾਇਦਾ ।੫।
ਜਪ ਤਪ ਸੰਜਮ ਨਾ ਬ੍ਰਤ ਪੂਜਾ । ਨਾ ਕੋ ਆਖਿ ਵਖਾਣੈ ਦੂਜਾ ।
ਆਪੇ ਆਪਿ ਉਪਾਇ ਵਿਗਸੈ ਆਪੇ ਕੀਮਤਿ ਪਾਇਦਾ ।੬।
ਨਾ ਸੁਚਿ ਸੰਜਮੁ ਤੁਲਸੀ ਮਾਲਾ । ਗੋਪੀ ਕਾਨੁ ਨ ਗਊ ਗੁਆਲਾ ।
ਤੰਤੁ ਮੰਤੁ ਪਾਖੰਡੁ ਨ ਕੋਈ ਨਾ ਕੋ ਵੰਸੁ ਵਜਾਇਦਾ ।੭।
ਕਰਮ ਧਰਮ ਨਹੀ ਮਾਇਆ ਮਾਖੀ । ਜਾਤਿ ਜਨਮ ਨਹੀ ਦੀਸੈ ਆਖੀ ।
ਮਮਤਾ ਜਾਲੁ ਕਾਲੁ ਨਹੀ ਮਾਥੈ ਨਾ ਕੋ ਕਿਸੈ ਧਿਆਇਦਾ ।੮।
ਨਿੰਦੁ ਬਿੰਦੁ ਨਹੀ ਜੀਉ ਨ ਜਿੰਦੋ । ਨ ਤਦਿ ਗੋਰਖੁ ਨਾ ਮਾਛਿੰਦੋ ।
ਨਾ ਤਦਿ ਗਿਆਨੁ ਧਿਆਨੁ ਕੁਲ ਓਪਤਿ ਨਾ ਕੋ ਗਣਤ ਗਣਾਇਦਾ ।੯।
ਵਰਨ ਭੇਖ ਨਹੀ ਬ੍ਰਹਮਣ ਖਤ੍ਰੀ । ਦੇਉ ਨਾ ਦੇਹੁਰਾ ਗਊ ਗਾਇਤ੍ਰੀ ।
ਹੋਮ ਜਗ ਨਹੀ ਤੀਰਥਿ ਨਾਵਣੁ ਨ ਕੋ ਪੂਜਾ ਲਾਇਦਾ ।੧੦।
ਨਾ ਕੋ ਮੁਲਾ ਨਾ ਕੋ ਕਾਜੀ । ਨਾ ਕੋ ਸੇਖੁ ਮਸਾਇਕੁ ਹਾਜੀ ।
ਰਈਅਤਿ ਰਾਉ ਨ ਹਉਮੈ ਦੁਨੀਆ ਨਾ ਕੋ ਕਹਣੁ ਕਹਾਇਦਾ ।੧੧।
ਭਾਉ ਨ ਭਗਤੀ ਨਾ ਸਿਵ ਸਕਤੀ । ਸਾਜਨੁ ਮੀਤਿ ਬਿੰਦੁ ਨਹੀ ਰਕਤੀ ।
ਆਪੇ ਸਾਹੁ ਆਪੇ ਵਣਜਾਰਾ ਸਾਚੇ ਏਹੋ ਭਾਇਦਾ ।੧੨।
ਬੇਦ ਕਤੇਬ ਨ ਸਿੰਮ੍ਰਿਤਿ ਸਾਸਤ । ਪਾਠ ਪੁਰਾਣ ਉਦੈ ਨਹੀ ਆਸਤ ।
ਕਹਤਾ ਬਕਤਾ ਆਪਿ ਅਗੋਚਰੁ ਆਪੇ ਅਲਖੁ ਲਖਾਇਦਾ ।੧੩।
ਜਾ ਤਿਸੁ ਭਾਣਾ ਤਾ ਜਗਤ ਉਪਾਇਆ ।
ਬਾਝੁ ਕਲਾ ਆਡਾਣ ਰਹਾਇਆ ।
ਬ੍ਰਹਮਾ ਬਿਸਨੁ ਮਹੇਸੁ ਉਪਾਏ ਮਾਇਆ ਮੋਹੁ ਵਧਾਇਦਾ ।੧੪।
ਵਿਰਲੇ ਕਉ ਗੁਰ ਸਬਦੁ ਸੁਣਾਇਆ । ਕਰਿ ਕਰਿ ਦੇਖੈ ਹੁਕਮੁ ਸਬਾਇਆ ।
ਖੰਡ ਬ੍ਰਹਮੰਡ ਪਾਤਾਲ ਅਰੰਭੇ ਗੁਪਤਹੁ ਪਰਗਟੀ ਆਇਦਾ ।੧੫।
ਤਾ ਕਾ ਅੰਤੁ ਨ ਜਾਣੈ ਕੋਈ । ਪੂਰੇ ਗੁਰ ਤੇ ਸੋਝੀ ਹੋਈ ।
ਨਾਨਕ ਸਾਚਿ ਰਤੇ ਬਿਸਮਾਦੀ ਬਿਸਮ ਭਏ ਗੁਣ ਗਾਇਦਾ ।੧੬।੩।੧੫।[91]

ਤਬਿ ਬ੍ਰਹਮਦਾਸੁ ਪੰਡਤੁ ਆਇ ਪੈਰੀ ਪਇਆ, ਗਲ ਤੇ ਪਥਰੁ ਸੁਟਿ ਪਾਇਆ, ਨਾਉ ਧਰੀਕੁ ਹੋਆ। ਸੇਵਾ ਲਗਾ ਕਰਣਿ, ਪਰੁ ਮਨ ਤੈ ਬਾਸਨਾ ਜਾਵਸੁ ਨਾਹੀ। ਜੋ ਸੇਵਾ ਕਰੈ ਸੋ **ਉਸਾ ਸੁ ਭਰਿ** ਸਹਜਿ ਸੁਭਾਇ ਕਰੈ। ਮਨ ਉਤੇ ਆਣੈ ਜੋ ਮਇ* ਅਗੈ ਭੀ ਏਵ ਸੇਵਾ ਕਰਦਾ ਥਾ, ਤਬ ਹਉਮੈ ਕਾ ਸਦਕਾ ਥਾਇ ਪਵੈ ਨਾਹੀ। ਤਦਹੁ ਗੁਰੂ ਬਾਬੈ **ਏਕੁ ਦਿਨਿ** ਆਖਿਆ—ਜੋ ਜਾਹਿ ਗੁਰੂ ਕਰੁ। ਤਬਿ ਪੰਡਤੁ ਆਖਿਆ—ਜੀ[92] ਕਉਣੁ ਗੁਰੂ ਕਰਾ। ਤਦਹੁ ਬਾਬੈ ਆਖਿਆ—ਜੋ ਜਾਹਿ ਉਦਿਆਨ ਵਿਚਿ ਇਕੁ ਕੋਠਾ[92]

ਹੈ। ਤਿਥੈ ਚਾਰਿ ਫਕੀਰ ਬੈਠੇ ਹੈਨਿ, ਉਹੁ ਤੈਨੂ ਗੁਰੂ ਦਸਿਨਿਗੇ।

ਤਬ ਉਥਹੁ ਬ੍ਰਹਮਦਾਸੁ ਚਲਿਆ, ਜਾਇ ਪੈਰੀ ਪਉਣਾ ਕਹਿਆ। ਤਬ ਇਕ ਘੜੀ ਸਸਤਾਇ ਕੈ ਉਨਾ ਸਿਖਾ ਕਹਿਆ—ਉਸੁ ਮੰਦਰ ਵਿਚਿ ਤੇਰਾ ਗੁਰੂ ਹੈ। ਤਬ ਪੰਡਤੁ ਆਇਆ, ਆਇ ਤਸਲੀਮ ਕੀਤੀਆਸੁ। ਤਬਿ ਅਗੈ ਸੂਹੇ ਬਸਤ੍ਰ ਪੈਧੇ ਇਸਤ੍ਰੀ ਖੜੀ ਥੀ। ਉਸੁ[93] ਲੈ ਕਰਿ ਪੈਜਾਰ ਬੁਰੈ ਹਾਲਿ ਮਾਰਿਆ। ਤਦ ਰੋਦਾ ਆਇਆ। ਤਬ ਉਨਾ ਸਿਖਾ ਪੁਛਿਆ—ਜੋ ਗੁਰੂ ਮਿਲਿਉ। ਤਬ ਉਸੁ ਆਪਣੀ ਹਕੀਕਤਿ ਆਖਿ ਸੁਣਾਈ। ਤਬ ਉਨੀ ਸਿਖੀ ਆਖਿਆ—ਭਾਈ ਜੀ**, ਉਹੁ ਮਾਇਆ ਸੀ। ਜਿਸ ਦੀ ਤੂ ਬਾਸਨਾ ਕਰਦਾ ਥਾ, ਉਹੀ ਤੇਰਾ ਗੁਰੂ ਥੀ। ਤਬ ਆਇ ਗੁਰੂ ਬਾਬੇ ਦੀ ਪੈਰੀ ਪਇਆ। ਦੋਵੈ ਉਠ[94] ਪੁਰਾਣਾ ਦੇ ਸੁਟਿ ਪਾਏ ਗੁਰੂ ਗੁਰੂ ਲਗਾ ਜਪਣਿ। ਸੰਗਤੀ ਦੇ ਚਰਣ ਰੈਣਿ ਹੋਆ। ਬੋਲਹੁ ਵਾਹੁਗੁਰੂ। ਤਤੁ[95] ਬਾਣੀ [96]ਹਸੂ ਲੁਹਾਰਿ ਅਤੇ[96] ਸੀਹੇ ਛੀਬੇ ਲਿਖੀ। ਤਬ ਬਾਬੇ ਆਖਿਆ, ਸਲੋਕੁ—

*ਸਹੰਸਰ ਦਾਨ ਦੇ ਇੰਦ੍ਰ ਰੋਆਇਆ। ਪਰਸਰਾਮੁ ਰੋਵੈ ਘਰਿ ਆਇਆ।*
*ਅਜੈ ਸੁ ਰੋਵੈ ਭੀਖਿਆ ਖਾਇ। ਐਸੀ ਦਰਗਹ ਮਿਲੈ ਸਜਾਇ।*
*ਰੋਵੈ ਰਾਮੁ ਨਿਕਾਲਾ ਭਇਆ। ਸੀਤਾ ਲਖਮਣੁ ਵਿਛੁੜਿ ਗਇਆ।*
*ਰੋਵੈ ਦਹਸਿਰੁ ਲੰਕ ਗਵਾਇ। ਜਿਨਿ ਸੀਤਾ ਆਦੀ ਡਉਰੂ ਵਾਇ।*
*ਰੋਵਹਿ ਪਾਂਡਵ ਭਏ ਮਜੂਰ। ਜਿਨ ਕੈ ਸੁਆਮੀ ਰਹਤ ਹਦੂਰਿ।*
*ਰੋਵੈ ਜਨਮੇਜਾ ਖੁਇ ਗਇਆ। ਏਕੀ ਕਾਰਣਿ ਪਾਪੀ ਭਇਆ।*
*ਰੋਵਹਿ ਸੇਖ ਮਸਾਇਕ ਪੀਰ। ਅੰਤਿ ਕਾਲਿ ਮਤੁ ਲਾਗੈ ਭੀੜ।*
*ਰੋਵਹਿ ਰਾਜੇ ਕੰਨ ਪੜਾਇ। ਘਰਿ ਘਰਿ ਮਾਗਹਿ ਭੀਖਿਆ ਜਾਇ।*
*ਰੋਵਹਿ ਕਿਰਪਨ ਸੰਚਹਿ ਧਨੁ ਜਾਇ। ਪੰਡਿਤ ਰੋਵਹਿ ਗਿਆਨੁ ਗਵਾਇ।*
*ਬਾਲੀ ਰੋਵੈ ਨਾਹਿ ਭਤਾਰੁ। ਨਾਨਕ ਦੁਖੀਆ ਸਭੁ ਸੰਸਾਰੁ।*
*ਮੰਨੇ ਨਾਉ ਸੋਈ ਜਿਣਿ ਜਾਇ। ਅਉਰੀ ਕਰਮ ਨ ਲੇਖੈ ਲਾਇ ॥੧॥*[97]

ਤਬਿ ਬਾਬੇ ਦੀ ਖੁਸੀ ਹੋਈ। ਉਥਹੁ ਰਵਦੇ ਰਹੇ।

### ਸਾਖੀ ੫੦
### (ਸੁਮੇਰ ਤੇ ਅਚਲ ਪਰ ਸਿੱਧਾਂ ਨਾਲ ਗੋਸ਼ਟ)

ਸਵਾ ਲਾਖ ਪਰਬਤੁ ਲੰਘਿ ਅਗੈ ਸੁਮੇਰਿ ਜਾਇ ਚੜੈ, ਜਹਾ ਮਹਾਦੇਵ ਕਾ ਅਸਥਲੁ ਥਾ। ਤਬ ਅਗੈ ਮਹਾਦੇਉ ਅਤੇ ਗੋਰਖੁ ਨਾਥੁ ਅਤੇ ਭਰਥਰੀ ਅਤੇ ਗੋਪੀਚੰਦੁ ਅਤੇ ਚਰਪਟੁ ਬੈਠੇ ਥੇ। ਤਬ ਬਾਬੇ ਜਾਇ ਆਦੇਸੁ ਆਦੇਸੁ** ਕੀਤਾ। ਬਾਬਾ ਬੈਠਿ ਗਇਆ, ਤਦਹੁ ਸਿਧਾ ਡਿਬੀ ਦਿਤੀ, ਆਖਿਉਨੁ—ਜਾਹਿ ਜੀ, ਭਰਿ ਲੇ ਆਉ ਕਲਜੁਗ ਕੇ ਬਾਲਕੇ। ਤਦਹੁ ਬਾਬਾ ਡਿਬੀ ਭਰਣਿ ਗਇਆ। ਜਾ ਪਾਣੀ ਵਿਚਿ ਪਾਏ, ਤਾ ਹੀਰੇ ਮੋਤੀ ਵਿਚਿ ਲਗੇ ਪਵਣਿ। ਤਬ ਗੁਰੂ ਡਿਬੀ ਧਰਤੀ ਨਾਲਿ ਮਾਰੀ, **ਠੀਕਰੀਆ ਹੋਇ ਗਈ। ਤਦਹੁ ਬਾਬੇ** ਠੀਕਰੀਆ ਜੋੜੀਆ, ਜੋੜਿ ਕੈ ਸਲੋਕੁ ਦਿਤਾ, ਸਲੋਕੁ**—

ਭੰਨੈ ਘੜੈ ਸਵਾਰੇ ਸੋਇ। ਨਾਨਕ ਸਚੇ ਬਿਨੁ ਅਵਰੁ ਨ ਕੋਇ ।੧।[1]

**ਤਬਿ ਮੰਤ੍ਰ ਕੀ ਕਲਾ ਦੂਰਿ ਹੋਇ ਗਈ**। ਤਬ[2] ਡਿਬੀ ਪਾਨੀ ਵਿਚਿ ਪਾਏ; ਤਬਿ[3] ਪਾਨੀ ਪਾਇਆ। ਤਬ ਸਿਧਾ ਪਾਸਿ ਭਰਿ ਲੈ ਆਇਆ[4]। ਤਬਿ ਸਭਨਾ ਸਿਧਾ ਪੀਤਾ, ਪਰੁ ਪਾਨੀ ਨਿਖੁਟੈ ਨਾਹੀ। ਤਬ ਮਹਾਦੇਉ ਪੁਛਿਆ—ਤੂ ਗਿਰਹੀ ਹੈ ਕਿ ਉਦਾਸੀ ਹੈ। ਤਦਹੁ ਬਾਬੈ ਆਖਿਆ—ਜੋ ਉਦਾਸੀ ਕੇ ਲਛਣੁ ਕਉਣੁ ਹੈਨਿ **ਅਰੁ ਗਿਰਹੀ ਕੇ ਲਛਣ ਕਉਣ ਹੈਨਿ। ਤਬ ਮਹਾਦੇਉ ਬੋਲਿਆ—

ਸਲੋਕੁ: ਸੋ ਗਿਰਹੀ ਜੋ ਨਿਗ੍ਰਹੁ ਕਰੈ। ਜਪੁ ਤਪੁ ਸੰਜਮੁ ਭੀਖਿਆ ਕਰੈ।
ਪੁੰਨ ਦਾਨ ਕਾ ਕਰੇ ਸਰੀਰੁ। ਸੋ ਗਿਰਹੀ ਗੰਗਾ ਕਾ ਨੀਰੁ ।੧।[4]
ਬੋਲੈ ਈਸਰੁ ਸਤਿ ਸਰੂਪੁ। ਪਰਮ ਤੰਤੁ ਮਹਿ ਰੇਖ ਨ ਰੂਪੁ ।੧।[5]

ਤਬਿ ਗੁਰੂ ਜਬਾਬੁ ਦਿਤਾ—

ਸਲੋਕੁ : ਕਿਉ ਮਰੈ ਮੰਦਾ ਕਿਉ ਜੀਵੈ ਜੁਗਤਿ। ਕੰਨ ਪੜਾਇ ਕਿਆ ਖਾਜੈ ਭੁਗਤਿ।
ਆਸਤਿ ਨਾਸਤਿ ਏਕੋ ਨਾਉ। ਕਉਣੁ ਸੁ ਅਖਰੁ ਜਿਤੁ ਰਹੈ ਹਿਆਉ।
ਧੂਪ ਛਾਵ ਜੇ ਸਮ ਕਰਿ ਸਹੈ। ਤਾ ਨਾਨਕੁ ਆਖੈ ਗੁਰੁ ਕੋ ਕਹੈ।
ਛਿਅ ਵਰਤਾਰੇ ਵਰਤਹਿ ਪੂਤ। ਨਾ ਸੰਸਾਰੀ ਨਾ ਅਉਧੂਤ।
ਨਿਰੰਕਾਰਿ ਜੋ ਰਹੈ ਸਮਾਇ। ਕਾਹੇ ਭੀਖਿਆ ਮੰਗਣਿ ਜਾਇ ।੨।[6]
ਬੋਲੈ ਨਾਨਕ ਸਤਿ ਸਰੂਪ। ਪਰਮ ਤਤ ਮਹਿ ਰੇਖ ਨ ਰੂਪੁ ।੨।[7]

ਤਬ ਫੇਰਿ ਗੋਪੀਚੰਦੁ ਬੋਲਿਆ। ਗੋਪੀਚੰਦੁ ਉਦਾਸੀ ਥਾ, ਉਦਾਸੁ ਕਾ ਗੁਣੁ ਲੈ ਬੋਲਿਆ—

ਸਲੋਕੁ : ਸੋ ਉਦਾਸੀ ਜਿ ਪਾਲੇ ਉਦਾਸੁ। ਅਰਧ ਉਰਧ ਕਰੇ ਨਿਰੰਜਨ ਵਾਸੁ।
ਚੰਦ ਸੂਰਜ ਕੀ ਪਾਏ ਗੰਢਿ। ਤਿਸੁ ਉਦਾਸੀ ਕਾ ਪੜੈ ਨ ਕੰਧੁ।
ਬੋਲੈ ਗੋਪੀਚੰਦੁ ਸਤਿ ਸਰੂਪੁ। ਪਰਮਤੰਤ ਮਹਿ ਰੇਖ ਨ ਰੂਪੁ ।੪।[8]

ਤਬਿ ਬਾਬੈ ਜਬਾਬੁ ਦਿਤਾ—

ਸਲੋਕੁ **ਤ੍ਰਿਹੁ ਕਾ ਮਾਰਿ ਮਿਲਾਵੈ ਮਾਣੁ। ਪੰਚਾ ਮਹਿ ਰਹੈ ਪਰਧਾਨੁ।
ਪੰਚਾ ਕਾ ਜੋ ਜਾਣੈ ਭੇਉ। ਸੋਈ[10]ਕਰਤਾ ਸੋਈ[10] ਦੇਉ।
ਅਗਮ ਨਿਗਮ ਜੋ[11]ਵਾਚਿ ਸੁਣਾਵੈ[11]।
[12]ਬੰਧੈ ਨਉ ਗ੍ਰਿਹੁ ਹਿਕਤੁ* ਘਰਿ ਆਣੈ।[12]
ਸਤ ਸਤਾਈ ਚਉਦਾਹ ਚਾਰਿ। ਤਾ ਕੈ ਮਾਗ ਖੜੇ ਦੁਆਰ।
ਅਠ ਅਠਾਰਹ ਬਾਰਹ ਬੀਸ। ਤਾਕੈ ਆਗੈ ਕਢਹਿ ਖੜੇ** ਹਦੀਸ।
ਉਚੀ ਨਦਰਿ ਸਰਾਫੀ ਹੋਇ। ਨਾਨਕ ਕਹੈ ਉਦਾਸੀ ਸੋਇ ।੧।੪।
ਸੋ ਉਦਾਸੀ ਜੋ ਰਹੈ ਉਦਾਸੁ। ਰੁਖ ਬਿਰਖਿ ਗਗਨੰਤਰਿ ਵਾਸੁ।
ਅਹਿਨਿਸ ਰਹੈ ਜੋਗਿ ਅਭਿਆਸੁ। ਪਰਸੰਗਿ[13] ਅੰਗਿ** ਨ ਲਾਵੈ ਪਾਸੁ।
ਜਿਸ ਘਟਿ ਦੂਤੀਆ ਦੁਬਿਧਾ ਦੁਰਮਤਿ ਮੈਲੁ ਨ ਹੋਈ।

ਨਾਨਕ ਕਹੈ ਉਦਾਸੀ ਸੋਈ ।੧।੫।
ਗਿਆਨੁ ਖੜਗੁ ਲੈ ਮਨ ਸਿਉ ਲੂਝੈ । ਮਰਮ ਦਸਾ ਪੰਚਾ ਕਾ ਬੂਝੈ ।
[14]ਮਨ ਮੂਰਤਿ ਕੀ ਪਾਵੈ ਗੰਠਿ[14] । ਤੀਰਥ ਪਰਸੈ ਤ੍ਰੈ ਸੈ ਸਠਿ ।
ਜਿਨਿ ਇਹੁ ਮੈਲੁ ਮਨੈ ਕੀ ਚੋਈ[15] । ਨਾਨਕ ਕਹੈ ਉਦਾਸੀ ਸੋਈ ।੧।੬।
ਦੇਹੀ ਅੰਦਰਿ ਅਠਸਠਿ ਹਾਟ । ਤਾ ਕੇ ਬਜਰ ਜੜੇ ਕਪਾਟ ।
ਅਉਘਟਿ ਘਾਟ ਬਿਖਮੁ ਹੈ[16] ਵਾਟੁ[17] । ਐਸਾ ਮਾਰਗੁ ਸਤਿ** ਗੁਰੂ ਬਤਾਇਆ ।
ਦਹਦਿਸਿ ਦੇਖਿ[18] ਸਹਜਿ ਘਰਿ ਆਇਆ ।
ਅਠਸਠਿ ਗੰਠੀ ਖੋਲੈ **ਮਾਨ ਕੀ** ਕੋਈ । ਨਾਨਕ ਕਹੈ ਉਦਾਸੀ ਸੋਈ ।੧।੭।
ਕਹਾ ਸੁ ਦਇਆਲੁ ਗਗਨ ਕਾ ਭਵਨੁ[19] । ਅਹਿਨਿਸਿ ਸਦਾ ਮਨਾਏ ਸਉਣ ।
ਐਸਾ ਸੂਰਾ ਪੂਰਾ ਕਉਣੁ । ਬੰਧੈ ਬੈਸੰਤਰੁ ਪਾਣੀ ਅਰੁ** ਪਉਣੁ ।
ਜਿਨਿ ਇਹ ਗਗਨ ਮੰਡਲ ਕੀ ਗਊਆ ਚੋਈ । ਨਾਨਕੁ ਕਹੈ ਉਦਾਸੀ ਸੋਈ ।੧।੮।
ਪ੍ਰਿਥਮੈ ਪੂਰਬ ਕਉ ਦ੍ਰਿਸਟਿ ਧਰੈ[20] । ਦੂਤੀਆ ਦਖਣ ਕਉ ਗਉਣ ਕਰੈ ।
ਦਖਣ ਤੇ ਜਬ ਪਛਮ ਜਾਇ । ਤਾ ਹਟ ਪਟਣ ਕੀ ਸੋਝੀ ਪਾਇ ।
ਪਛਮ ਤੇ ਜੋ ਚੜੈ[21] ਸੁਮੇਰਿ । ਆਵੈ ਪਰਦਖਣ ਕੈ ਫੇਰਿ ।
ਸਪਤ ਪੁਰੀ ਊਪਰਿ ਕਵਲਾਸਣਿ । ਤਹਾ ਪਾਰਬ੍ਰਹਮ ਕਾ ਆਸਣੁ ।
ਜਿਨਿ ਹੀਰੇ ਰਤਨੀ ਮਾਲ ਪਰੋਈ । ਨਾਨਕ ਕਹੈ ਉਦਾਸੀ ਸੋਈ ।੧।੯।[22]

ਤਬਿ ਗੋਰਖੁ ਨਾਥੁ ਬੋਲਿਆ। ਓਹੁ[ੳ] ਅਉਧੂ ਥਾ। ਅਉਧੂਤ੍ਰ ਕਾ ਲਛਣੁ ਲੈ ਬੋਲਿਆ—

ਸਲੋਕੁ: ਸੋ ਅਉਧੂਤੀ ਜੋ ਧੂਪੈ ਆਪੁ । ਭਿਖਿਆ ਭੋਜਨੁ ਕਰੈ ਸੰਤਾਪੁ ।
ਅਉਹਠ ਪਟਣ ਮਹਿ ਭੀਖਿਆ ਕਰੈ । ਸੋ ਅਉਧੂਤੀ ਸਿਵਪੁਰਿ ਚੜੈ ।
ਬੋਲੈ ਗੋਰਖੁ ਸਤਿ ਸਰੂਪ । ਪਰਮ ਤੰਤ ਮਹਿ ਰੇਖ ਨ ਰੂਪੁ ।੩।[23]

ਤਬ ਗੁਰੂ ਬਾਬੈ[ੳ] ਜਬਾਬ ਦਿਤਾ—

ਸਲੋਕ: ਗੁਰ ਕਾ ਭਗਤ ਇੰਦ੍ਰੀ ਕਾ ਜਤੀ । ਹਿਰਦੇ ਕਾ ਮੁਕਤਾ ਮੁਖ ਕਾ ਸਤੀ ।
ਦ੍ਰਿਸਟਿ ਕਾ ਦਇਆਲੁ ਕਰਿ ਦੇਖ ਦਾਨੁ । ਜੋ ਘਟੁ ਨਿਵਿਆ ਸੋ ਨਿਵਿਆ ਜਾਣੁ ।
ਬਚਨੁ ਸਬਦ ਕਾ ਸਫਲ ਸੋ ਹੋਤਾ । ਨਾਨਕ ਕਹੈ ਸੋਈ ਅਉਧੂਤਾ ।੧।੧੧।
ਚੰਚਲ ਚਾਇ ਨ ਜਾਇ ਤਮਾਸੈ । ਜੂਐ ਜਾਇ ਨ ਖੇਲੈ ਪਾਸੈ ।
ਮੰਦੇ ਚੰਗੇ ਚਿਤੁ ਨ ਲਾਵੈ । ਗੁਰ ਕਾ ਦੀਆ ਅੰਗਿ ਹਢਾਵੈ ।
ਪਰ ਘਰਿ ਜਾਇ ਨ ਕੀਚੈ ਕਥਾ । ਐਸੀ ਸਤਿਗੁਰ ਕੇਰੀ ਨਥਾ ।
ਗੁਰ ਕੀ ਸਿਖ ਸੁਨਹੁ ਰੇ ਪੂਤਾ । ਨਾਨਕੁ ਕਹੈ ਸੋਈ ਅਉਧੂਤਾ ।੧।੧੨।
ਗਗਨੰਤਰਿ ਕਉ ਭਉਰ ਉਡਾਵੈ । ਅਹਿਨਿਸਿ ਡੋਰੀ ਗੁਡੀ ਲਾਵੈ ।
ਪਰਚਾ ਹੋਇ ਤਾ ਫਿਰਿ ਘਰਿ ਆਵੈ ।
ਇਨਿ ਬਿਧਿ ਜੋਗੀ ਕਮਾਵੈ ਜੋਗੁ । ਆਏ ਹਰਖ ਨ ਗਏ ਸੋਗੁ ।

ਸੰਜਮੁ ਰਹੈ ਨ ਖਿਨਸੈ ਸੂਤਾ। ਨਾਨਕੁ ਕਹੈ ਸੋਈ ਅਉਧੂਤਾ ।੧।੧੩।
ਅਸਰਾ ਨਦੀ ਉਪਠੀ ਤਰੈ। ਅਹਿਨਿਸਿ ਸਦਾ ਸਬਦੁ ਧਰੈ।
ਉਲਟੈ ਕਵਲ ਪਲਟੈ ਪਉਣੁ। ਇਉ ਨਿਵਾਰੈ ਆਵਾਗਉਣੁ।
ਮਨ ਪਉਣ ਕਉ ਰਾਖੈ ਬੰਧਿ। ਲਹੈ ਤ੍ਰਿਬੇਣੀ ਤ੍ਰਿਕੁਟੀ ਸੰਧਿ।
ਅਪਨੇ ਵਸਿ ਕਰਿ ਰਾਖੈ ਦੂਤਾ। ਨਾਨਕੁ ਕਹੈ ਸੋਈ ਅਉਧੂਤਾ ।੧।੧੭।੪।[24]

ਤਬਿ ਫੇਰਿ ਚਰਪਟੁ ਬੋਲਿਆ। ਚਰਪਟੁ ਜੋਗੀ ਥਾ। ਜੋਗੁ ਕਾ ਗੁਣ ਲੈ ਬੋਲਿਆ—
ਸਲੋਕੁ* ਸੋ ਪਾਖੰਡੀ ਜਿ ਕਾਇਆ ਪਖਾਲੇ।
ਕਾਇਆ ਕੀ ਅਗਨਿ ਬ੍ਰਹਮੁ ਪਰੁ ਜਾਲੇ।
ਸੁਪਨੈ ਬਿੰਦੁ ਨ ਦੇਈ ਝਰਣਾ। ਤਿਸੁ ਪਾਖੰਡੀ ਜਰਾ ਨ ਮਰਣਾ।
ਬੋਲੈ ਚਰਪਟੁ ਸਤਿ ਸਰੂਪੁ। ਪਰਮਤੰਤ ਮਹਿ ਰੇਖ ਨ ਰੂਪੁ ।੫।[25]

ਤਬ ਗੁਰੂ ਬਾਬਾ[0] ਬੋਲਿਆ, ਸਲੋਕੁ—
ਆਸਣੁ ਸਾਧਿ[25] ਨਿਰਾਲਮੁ ਬਹੈ। ਪੰਚ ਤਤ ਨਿਗ੍ਰਹੁ ਕਰਿ ਸਹੈ[26]।
ਥੋੜੀ ਨਿੰਦ੍ਰਾ ਅਲਪ ਅਹਾਰੀ[27]। ਸਾਧੂ ਕਾ ਪਿੰਡ ਸਦਾ ਬੀਚਾਰੀ[28]।
ਜਪ ਤਪੁ ਸੰਜਮ ਸੁਰਤਿ ਬਚਖਣ। ਨਾਨਕ ਕਹੈ ਜੋਗ ਕੇ ਲਛਣ ।੧।੧੬।
ਜਾ ਬੋਲੈ ਤਾ ਬ੍ਰਹਮ ਗਿਆਨੀ। ਅਹਿਨਿਸਿ ਜਾਗੀ ਰਹੈ ਧਿਆਨੀ।
ਸੁੰਨਿ ਮੰਡਲ ਕੀ ਮਹਿ ਡੋਰੀ ਧਰੈ। ਗੁਰ ਪ੍ਰਸਾਦਿ ਕਬਹੂ ਨ ਮਰੈ।
ਇਨਿ[29] ਬਿਧਿ ਕੀਚੈ ਗੁਰ ਕੀ ਸੇਵਾ। ਜਾ ਕੇ ਬੰਦੇ ਸਗਲੇ ਦੇਵਾ।
ਜਿਹਬਾ ਸਾਦੁ ਨ ਦੇਈ ਚਖਣ। ਨਾਨਕ ਕਹੈ ਜੋਗ ਕੇ ਲਛਣ ।੧।੧੭।
ਤਾਮਸੁ ਤ੍ਰਿਸਨਾ ਲੋਭੁ[30] ਨਿਵਾਰੈ। ਪੰਚਿ ਅਗਨਿ ਘਟਿ ਭੀਤਰਿ ਜਾਰੈ।
ਅਹਿਨਿਸਿ ਰਹੈ ਗਡੀਰੁ ਚੜਾਇ। ਸਹਜਿ ਉਪਜੈ[31] ਦੁਰਮਤਿ ਜਾਇ।
ਸਾਧ ਨਿਵਾਜੈ ਬੰਧੈ ਚੋਰਾ। ਗੁਰ ਬਿਨੁ ਮੰਤ੍ਰ ਨ ਜੀਪਐ[32] ਹੋਰਾ।
ਉਤਮ ਭਲੇ ਤਿਨਾ ਕੇ ਜਖਣ। ਨਾਨਕ ਕਹੈ ਜੋਗ ਕੇ ਲਛਣ ।੧।੧੮।
ਪੰਚਿ ਇੰਦ੍ਰੀ ਜੇ ਦ੍ਰਿੜੁ ਕਰਿ ਰਾਖੈ। ਜਿਹਬਾ ਮੁਖਹੁ ਅਸਤ ਨ ਭਾਖੈ।
ਕੋਟ ਕੁਟੰਤਰਿ ਤਤੁ[33] ਕਾ ਬੇਤਾ। ਸੁੰਨ ਮੰਡਲ ਮਹਿ ਰਾਖੈ ਚੇਤਾ।
ਸਿੰਚਿ ਪਿਆਲੁ ਗਗਨਿ ਸਰੁ ਭਰੈ। ਜਾਇ ਤ੍ਰਿਬੇਣੀ ਮਜਨੁ ਕਰੈ।
ਪੰਜਿ ਸਤ ਨਉ ਲਗਾ ਰਖਣਿ। ਨਾਨਕੁ ਕਹੈ ਜੋਗ ਕੇ ਲਛਣ ।੧।੧੯।
ਪੂਰਬਿ ਚੜੇ ਪਛਮ ਕਉ ਆਵੈ। ਰਵਿ ਸਸਿ ਦੋਊ ਇਕਤਿ[34] ਮਿਲਾਵੈ।
ਹਾਟ ਪਟਣ ਕੀ ਚੀਨੇ ਵਾਟੁ। ਫਿਰਿ ਬੂਝੈ ਅਵਘਟੁ ਘਾਟੁ।
ਨਉਖੰਡਿ ਦੇਖੈ[35] ਪੂਰਬਿ ਪਛਮ ਉਤਰ ਦਖਣ। ਨਾਨਕ ਕਹੈ ਜੋਗ ਕੇ ਲਛਣ ।੧।੨੦।
ਇਹ ਤਨ ਭਾਂਡਾ ਸੁਰਤਿ ਕਰਿ ਦੂਧੁ। ਤਿਸੁ ਪਾਈਐ ਸਚ ਸਮਾਇਣੁ ਸੁਧੁ।
ਜੁਗਤਿ ਜਤਨੁ ਕਰਿ ਸਹਜਿ ਸਮਾਵੈ। ਜੁਗਤਿ ਵਿਹੂਣਾ[36] ਵਿਕੁਣਿ ਜਾਇ[36]।
ਗਿਆਨੁ ਮਧਾਣਾ ਨੇਤ੍ਰਾ ਨਾਉ। ਇਨਿ ਬਿਧਿ ਜਪੀਐ ਕੇਵਲ ਨਾਉ।

*ਰੋਲਿ ਵਿਰੋਲਿ[37]ਕਢਿ ਲੀਜੈ[37] ਮਖਣੁ । ਨਾਨਕ ਕਹੈ ਜੋਗ ਕੇ ਲਛਣ[38] ।੧।੨੧।[39]*

ਤਬਿ ਫੇਰਿ ਭਰਥਰੀ ਬੋਲਿਆ। ਭਰਥਰੀ ਬੈਰਾਗੀ ਥਾ। ਬੈਰਾਗੁ ਕਾ ਗੁਣੁ ਲੈ ਬੋਲਿਆ, ਸਲੋਕੁ—

*ਸੋ ਬੈਰਾਗੀ ਜਿ ਉਲਟੇ ਬ੍ਰਹਮੁ । ਗਗਨ ਮੰਡਲ ਮਹਿ ਰੋਪੈ ਥੰਮੁ ।*
*ਅਹਿਨਿਸਿ ਅੰਤਰਿ ਰਹੈ ਧਿਆਨਿ । ਤੇ ਬੈਰਾਗੀ ਸਤ ਸਮਾਨਿ ।*
*ਬੋਲੈ ਭਰਥਰਿ ਸਤਿ ਸਰੂਪੁ । ਪਰ ਤੰਤ ਮਹਿ ਰੇਖ ਨ ਰੂਪੁ ।੧।੨੨।[40]*

ਤਬ ਗੁਰੂ ਬਾਬੈ ਜਬਾਬੁ ਦਿਤਾ, ਸਲੋਕੁ—

*ਸੋ ਬੈਰਾਗੀ ਜੋ ਥੈ ਮਹਿ ਆਵੈ । ਸਿਵ ਕੈ ਆਗੈ ਸਕਤਿ ਨਿਵਾਵੈ ।*
*ਸਿਉ ਸਕਤੀ ਕੋ[41] ਕਰਮ ਕਰੈ । ਅਜਰੁ ਵਸਤੁ ਅਗੋਚਰੁ ਜਰੈ ।*
*ਐਸਾ ਅਉਖਦੁ ਖਾਹਿ ਗਵਾਰਾ । ਜਿਤੁ ਖਾਧੇ ਤੇਰੇ ਮਿਟਹਿ ਵਿਕਾਰਾ ।*
*ਜਿਸੁ ਤਾਮਸੁ ਤ੍ਰਿਸਨਾ ਹਉਮੈ ਤਿਆਗੀ । ਨਾਨਕੁ ਕਹੈ ਸੋਈ ਬੈਰਾਗੀ ।੧।੨੩।*
*ਪਰਚੇ ਕੈ ਘਰਿ ਰਹੈ ਉਦਾਸੁ । ਅਰਚੇ ਕੈ ਘਰਿ ਕਰੈ ਨਿਵਾਸੁ ।*
*ਉਦਰੈ[42] ਕੈ ਸਬਦਿ ਖਿਲਾਈ ਭਾਗੀ । ਨਾਨਕੁ ਕਹੈ ਸੋਈ ਬੈਰਾਗੀ ।੨।੧।੨੪।*
*ਸੋ ਬੈਰਾਗੀ ਜੋ ਸੰਤੋਖੁ ਮਹਿ ਆਵੈ । ਉਲਟੈ ਪਉਣੁ ਸਹਿਜ ਸਮਾਵੈ ।*
*ਪੰਚਿ ਚੋਰ ਕਉ ਵਸਗਤਿ ਕਰੈ । ਸੋ ਬੈਰਾਗੀ ਸਿਉ ਊਪਰਿ ਚੜੈ ।*
*ਅਵਗਿਤ ਤਿਆਗਿ ਏਕ ਲਿਵ ਲਾਗੀ । ਨਾਨਕੁ ਕਹੈ ਸੋਈ ਬੈਰਾਗੀ ।੨੫।*
*ਸੋ ਬੈਰਾਗੀ ਜੋ[43] ਬੈਰਾਗ ਮਹਿ[43] ਆਵੈ । ਸਾਸਿ ਸਾਸਿ ਹਰਿ ਨਾਮੁ ਧਿਆਵੈ ।*
*ਸਹਜੇ ਆਸਣਿ ਕਰੈ ਚੇਤਾ । ਸੋ ਬੈਰਾਗੀ ਤਤੁ ਕਾ[44] ਬੇਤਾ ।*
*ਨੀਦ ਨਿਵਾਰੇ ਸੁੰਨਿ ਮਹਿ ਜਾਗੀ । ਨਾਨਕ ਕਹੈ ਸੋਈ ਬੈਰਾਗੀ ।੨੬।*
*ਸੋ ਬੈਰਾਗੀ ਜੋ ਮਾਰੈ ਬਿੰਦੁ । ਗੁਰ ਪ੍ਰਸਾਦਿ ਪਾਵੈ ਬ੍ਰਹਮੰਡੁ ।*
*ਸੁੰਨ ਗਿਆਨ ਰਹੈ ਅਖੰਡੁ । ਨਉ ਦਰਵਾਜੇ ਰਾਖੈ ਬੰਧਿ ।*
***ਦਸਵੈ ਖੇਲੈ ਅਨਹਦੁ ਕੰਦਿ**।*
*ਦਸਵੈ ਉਪਜੈ ਨ ਹੋਇ ਬਿਨਾਸੁ । ਦਸਵੈ ਪਰਮ ਪੁਰਖ ਕ ਵਾਸੁ ।*
*ਦਿਸਵੈ ਪਰਮ ਪੁਰਖ ਕਉ ਭੇਦੈ । ਸੋ ਬੈਰਾਗੀ ਕਾਲ ਕਉ ਛੇਦੈ ।*
*ਐਸੀ ਬਿਧਿ ਜੋ ਕਰੈ ਬੈਰਾਗੁ ।*
*[45]ਨਾਨਕ ਤਾ ਕਉ ਆਵੈ ਨਿਰਮਲੁ ਸੁਆਦੁ[45] ।੨੭।*
*ਸੋ ਬੈਰਾਗੀ ਜੋ ਰਹੈ ਨਿਰਬਾਣੁ । ਦੁਆਦਸਿ ਪੀਵੈ ਮਨਿ ਮਸਤਾਨੁ ।*
*ਗਗਨ ਸਰੋਵਰੁ ਅਨਹਦ ਤਾਲੁ । ਚਮਕੈ ਦਾਮਨਿ ਨਿਰਮਲੁ ਝਾਲੁ ।*
*ਬਰਸੈ ਅੰਮ੍ਰਿਤੁ ਭੀਗਹਿ ਸੰਤਾ । ਨਾਨਕ ਸੋ ਬੈਰਾਗੀ ਜੋ ਗੁਰ ਕੇ ਮੰਤਾ ।੬।੨੮।[46]*

ਤਬਿ ਭਰਥਰੀ ਆਖਿਆ—ਨਾਨਕ, ਤੂ ਜੋਗੀ ਹੋਹੁ। ਜੋ ਜੁਗੁ ਜੁਗੁ ਜੀਵਦਾ ਰਹੈ। ਤਬ ਬਾਬੈ ਆਖਿਆ—ਜੋਗ ਕਾ [47]ਕਵਣ ਰੂਪ[47] ਹੈ। ਤਬ ਭਰਥਰੀ ਬੋਲਿਆ ਜੋਗ ਕਾ ਰੂਪ[48]—

*ਮੁੰਦ੍ਰਾ ਖਿੰਥਾ ਝੋਲੀ ਡੰਡਾ। ਸਿੰਙੀ ਨਾਦੁ ਵਜੈ ਬ੍ਰਹਮੰਡਾ।*

ਤਬਿ ਬਾਬਾ ਬੋਲਿਆ ਸਬਦੁ ਰਾਗੁ ਆਸਾ ਵਿਚਿ, **ਮਹਲਾ ੧**—

*ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ ਖਿੰਥਾ ਖਿਮਾ ਹਢਾਵਉ।*
*ਜੋ ਕਿਛੁ ਕਰੈ ਭਲਾ ਕਰਿ ਮਾਨਉ ਸਹਜ ਜੋਗ ਨਿਧਿ ਪਾਵਉ ।੧।*
*ਬਾਬਾ ਜੁਗਤਾ ਜੀਉ ਜੁਗਹ ਜੁਗ ਜੋਗੀ ਪਰਮ ਤੰਤ ਮਹਿ ਜੋਗੰ।*
*ਅੰਮ੍ਰਿਤੁ ਨਾਮ ਨਿਰੰਜਨ ਪਾਇਆ ਗਿਆਨ ਕਾਇਆ ਰਸ ਭੋਗੰ ।੧ ਰਹਾਉ।*
*ਸਿਵ ਨਗਰੀ ਮਹਿ ਆਸਣਿ ਬੈਸਉ ਕਲਪ ਤਿਆਗੀ ਬਾਦੰ।*
*ਸਿੰਙੀ ਸਬਦੁ ਸਦਾ ਧੁਨਿ ਸੋਹੈ ਅਹਿਨਿਸਿ ਪੂਰੈ ਨਾਦੰ ।੨।*
*ਪਤੁ ਵੀਚਾਰ ਗਿਆਨ ਮਤਿ ਡੰਡਾ ਵਰਤਮਾਨ ਬਿਭੂਤੰ।*
*ਹਰਿ ਕੀਰਤਿ ਰਹਰਾਸਿ ਹਮਾਰੀ ਗੁਰਮੁਖਿ ਪੰਥੁ ਅਤੀਤੰ ।੩।*
*ਸਗਲੀ ਜੋਤਿ ਹਮਾਰੀ ਸੰਮਿਆ ਨਾਨਾ ਵਰਨ ਅਨੇਕੰ।*
*ਕਹੁ ਨਾਨਕ ਸੁਣਿ ਭਰਥਰਿ ਜੋਗੀ ਪਾਰਬ੍ਰਹਮ ਲਿਵ ਏਕੰ ।੪।੩।੩੭।*[48]

ਤਦਹੁ ਸਿਧ ਬੋਲੈ—ਨਾਨਕ, ਤੂ ਅਚਲੁ[49] ਚਲੁ ਮੇਲਾ ਹੈ। ਦਰਸਨੁ ਦੇਖੁ, ਸਿਧਾ[50] ਕਾ ਮੇਲਾ ਹੈ। ਤਬ ਬਾਬੈ ਆਖਿਆ—ਅਚਲੁ[49] ਕਿਤਨਿਆ ਦਿਨਾ ਦੀ ਵਾਟ ਹੈ। ਤਬ ਸਿਧ ਬੋਲੈ—ਨਾਨਕ ਅਚਲੁ ਤਿਹੁ ਦਿਨਾ ਕਾ ਪੈਂਡਾ ਹੈ ਅਸਾਡਾ[51], ਜੋ ਪਉਣੁ ਕੀ ਚਾਲਿ ਚਲਦੇ ਹਾ। ਤਬ ਬਾਬੈ ਆਖਿਆ—ਤੁਸੀ ਚਲਹੁ, ਅਸੀ ਧੀਰੇ[52] ਭਾਇ ਆਵਹਿਗੇ। ਤਬ ਸਿਧ ਉਥਹੁ ਚਲੇ। ਤਬ ਪਿਛਹੁ ਬਾਬਾ ਭੀ[53] ਚਲਿਆ ਮਨਸਾ ਕੀ ਚਾਲ। ਇਕ ਪਲ ਮਹਿ ਗਇਆ। ਆਇ ਬੜ[54] ਤਲੈ ਬੈਠਾ। ਪਿਛਹੁ ਸਿਧ ਆਏ। ਜਾ* ਦੇਖਨਿ ਤਾ ਅਗੈ ਬੈਠਾ ਹੈ। ਤਬ ਸਿਧਾ ਪੁਛਿਆ—ਏਹੁ ਕਦਿ ਕਾ* ਆਇਆ ਹੈ। ਤਬ ਅਗਹੁ ਸਿਧਾ ਕਹਿਆ—ਜੋ ਇਸੁ ਆਂਏ ਤੀਸਰਾ ਦਿਨੁ ਹੋਆ ਹੈ। ਤਬ ਸਿਧ ਹੈਰਾਨੁ ਹੋਇ ਗਏ।

ਤਦਹੁ ਪਿਆਲੇ ਕਾ ਵਖਤੁ ਹੋਆ, ਸੁਰਾਹੀ ਫਿਰੀ। ਤਬ ਬਾਬੇ ਪਾਸਿ ਭੀ ਲੇ ਆਏ। ਤਬ ਬਾਬੈ ਪੁਛਿਆ—ਏਹੁ ਕਿਆ ਹੈ। ਤਬ ਸਿਧਾ ਆਖਿਆ—ਏਹੁ ਸਿਧਾ ਕਾ ਪਿਆਲਾ ਹੈ, ਤੂ ਪੀਉ[55]। ਤਬ ਬਾਬੈ ਆਖਿਆ—ਇਸੁ ਵਿਚਿ ਕਿਆ ਪਾਇਆ ਹੈ। ਤਬ ਸਿਧਾ ਆਖਿਆ—ਇਸੁ ਵਿਚਿ ਗੁੜੁ ਅਤੇ ਧਾਵੇ ਕੇ ਫੁਲ ਪਏ ਹੈਨਿ। ਤਬ ਬਾਬਾ ਬੋਲਿਆ ਸਬਦੁ ਰਾਗੁ ਆਸਾ ਵਿਚਿ, **ਮ. ੧**—

*ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ ਕਰਿ ਕਰਣੀ ਕਸੁ ਪਾਈਐ।*
*ਭਾਠੀ ਭਵਨੁ ਪ੍ਰੇਮ ਕਾ ਪੋਚਾ ਇਤੁ ਰਸਿ ਅਮਿਉ ਚੁਆਈਐ ।੧।*
*ਬਾਬਾ ਮਨੁ ਮਤਵਾਰੋ ਨਾਮ ਰਸੁ ਪੀਵੈ ਸਹਜ ਰੰਗ ਰਚਿ ਰਹਿਆ।*
*ਅਹਿਨਿਸਿ ਬਨੀ ਪ੍ਰੇਮ ਲਿਵ ਲਾਗੀ ਸਬਦੁ ਅਨਾਹਦ ਗਹਿਆ ।੧ ਰਹਾਉ।*
*ਪੂਰਾ ਸਾਚੁ ਪਿਆਲਾ ਸਹਜੇ ਤਿਸਹਿ ਪੀਆਏ ਜਾ ਕਉ ਨਦਰਿ ਕਰੇ।*
*ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦਿ ਛੂਛੈ ਭਾਉ ਧਰੇ ।੨।*
*ਗੁਰ ਕੀ ਸਾਖੀ ਅੰਮ੍ਰਿਤ ਬਾਣੀ ਪੀਵਤ ਹੀ ਪਰਵਾਣੁ ਭਇਆ।*

*ਦਰ ਦਰਸਨ ਕਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠੈ ਕਰੈ ਕਿਆ ।੩।*
*ਸਿਫਤੀ ਰਤਾ ਸਦ ਬੈਰਾਗੀ ਜੂਐ ਜਨਮੁ ਨ ਹਾਰੈ ।*
*ਕਹੁ ਨਾਨਕ ਸੁਣਿ ਭਰਥਰਿ ਜੋਗੀ ਖੀਵਾ ਅੰਮ੍ਰਿਤ ਧਾਰੈ ।੪।੩੯।*[7]

ਤਬਿ ਸਿਧ ਆਦੇਸੁ ਆਦੇਸੁ ਕੀਤਾ। ਤਬ ਬਾਬਾ ਬੋਲਿਆ—ਆਦਿ ਪੁਰਖੁ ਕਉ ਆਦੇਸੁ। ਉਥਹੁ ਰਵਦਾ ਰਹਿਆ। ਬੋਲਹੁ ਵਾਹੁਗੁਰੂ।

# ਚੌਥੀ ਉਦਾਸੀ[58]

## ਸਾਖੀ ੫੧
## (ਚਉਥੀ ਉਦਾਸੀ, ਪੱਛਮ ਦੀ, ਮੱਕਾ)

ਚਉਥੀ ਉਦਾਸੀ ਪਛਮ ਕੀ ਹੋਈ। ਤਿਤੁ ਉਦਾਸੀ ਪੈਰੀ ਖਉਸਾ ਚਮ ਕੀਆ ਅਤੇ ਚਮ ਕੀ ਸੁਥਣ। ਗਲ ਵਿਚਿ ਹਡੀਆ ਕੀ ਮਾਲਾ, ਮਥੈ ਟਿਕਾ ਬਿੰਦੀ ਕਾ। ਬਾਲਕਾ ਵਿਚਿ ਖੇਡੇ ਤਬ ਨੀਲੇ ਬਸਤ੍ਰ ਥੇ। ਖੇਡਦਾ ਖੇਡਦਾ ਹਜ ਵਿਚਿ ਜਾਇ ਨਿਕਲਿਆ। ਤਦਹੁ ਹਿਕ ਹਾਜੀ ਮਿਲਿਆ। ਰਾਤਿ ਇਕਠੇ ਰਹੇ। ਤਬ ਹਾਜੀ ਪੁਛਿਆ, ਆਖਿਓਸੁ– ਏ ਦਰਵੇਸ, ਤੇਰੇ ਕਾਸਾ ਲਕੜੀ ਚਮੜੀ ਭੰਗਾਰੀ ਕੁਛੁ** ਨਾਹੀ, ਤੂ ਹਿੰਦੂ ਹੈ* ਕਿ ਮੁਸਲਮਾਨੁ ਹੈ। ਤਬ ਬਾਬਾ ਬੋਲਿਆ–ਸਬਦੁ ਰਾਗੁ ਤਿਲੰਗ ਵਿਚਿ, **ਮਹਲਾ ੧**–

*ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ। ਮੈ ਦੇਵਾਨਾ ਭਇਆ ਅਤੀਤੁ।*
*ਕਰ ਕਾਸਾ ਦਰਸਨ ਕੀ ਭੂਖ। ਮੈ ਦਰਿ ਮਾਗਉ ਨੀਤਾ ਨੀਤ।੧।*
*ਤਉ ਦਰਸਨ ਕੀ ਕਰਉ ਸਮਾਇ।*
*ਮੈ ਦਰਿ ਮਾਗਤ ਭੀਖਿਆ ਪਾਇ।੧ ਰਹਾਉ।*
*ਕੇਸਰਿ ਕੁਸਮ ਮਿਰਗਮੈ ਹਰਣਾ ਸਰਬ ਸਰੀਰੀ ਚੜ੍ਹਣਾ।*
*ਚੰਦਨ ਭਗਤਾ ਜੋਤਿ ਇਨੇਹੀ ਸਰਬੇ ਪਰਮਲੁ ਕਰਣਾ।੨।*
*ਘਿਅ ਪਟ ਭਾਂਡਾ ਕਹੈ ਨ ਕੋਇ। ਐਸਾ ਭਗਤੁ ਵਰਨ ਮਹਿ ਹੋਇ।*
*ਤੇਰੈ ਨਾਮਿ ਨਿਵੇ ਰਹੇ ਲਿਵਲਾਇ।*
*ਨਾਨਕ ਤਿਨ ਦਰਿ ਭੀਖਿਆ ਪਾਇ।੩।੧।੨।*[59]

ਤਬ ਫਿਰਿ ਹਾਜੀ ਕਹਿਆ– ਜੀ, ਅਸੀ ਇਸੁ ਦੁਨੀਆ ਵਿਚਿ ਰਹਦੇ ਹਾ, ਅਸਾੜਾ ਕਿ ਹਵਾਲ ਹੋਵੇਗਾ। ਤਬ ਬਾਬਾ ਬੋਲਿਆ ਸਬਦੁ ਰਾਗੁ ਤਿਲੰਗ ਵਿਚ, **ਮਹਲਾ ੧[60]**–

*ਖਾਕ ਨੂਰ ਕਰਦੰ ਆਲਮ ਦੁਨੀਆਇ।*
*ਅਸਮਾਨ ਜਿਮੀ ਦਰਖਤ ਆਬ ਪੈਦਾਇਸਿ ਖੁਦਾਇ।੧।*
*ਬੰਦੇ ਚਸਮ ਦੀਦੰ ਫਨਾਇ।*
*ਦੁਨੀਆ ਮੁਰਦਾਰ ਖੁਰਦਨੀ ਗਾਫਲ ਹਵਾਇ ਰਹਾਉ।*
*ਗੈਬਾਨ ਹੈਵਾਨ ਹਰਾਮ ਕੁਸਤਨੀ ਮੁਰਦਾਰ ਬਖੋਰਾਇ।*
*ਦਿਲ ਕਬਜ ਕਬਜਾ ਕਾਦਰੋ ਦੋਜਕ ਸਜਾਇ।੨।*

*ਵਲੀ ਨਿਆਮਤਿ ਬਿਰਾਦਰਾ ਦਰਬਾਰ ਮਿਲਕ ਖਾਨਾਇ।*
*ਜਬ ਅਜਰਾਈਲੁ ਬਸਤਨੀ ਤਬ ਚਿ ਕਾਰੇ ਬਿਦਾਇ ।੩।*
*ਹਵਾਲ ਮਾਲੂਮੁ ਕਰਦੰ ਪਾਕ ਅਲਾਹ।*
*ਬੁਗੋ ਨਾਨਕ ਅਰਦਾਸਿ ਪੇਸਿ ਦਰਵੇਸ ਬੰਦਾਹ ।੪।੧।*[60]

ਤਬਿ ਉਥਹੁ ਚਲੇ, ਮਕੇ ਨੂ[61] ਰਵਦੇ ਰਹੇ। ਰਾਹ ਵਿਚਿ ਆਏ ਤਾ ਬਦਲੀ ਉਪਰਿ ਹੋਇ ਚਲੀ[62]। ਤਬ ਹਾਜੀ ਡਿਠਾ, ਆਖਿਉਸੁ—ਜੋ[0] ਇਹਿ ਬਦਲੀ** ਮੇਰੇ [63]ਉਤੇ ਹੈ[63]। ਤਬ* ਆਖਣਿ ਲਗਾ—ਜੋ ਹਿੰਦੂ ਮਕੇ ਨੂ ਕੋਈ ਨਾਹੀ ਗਇਆ, ਤੂ ਮੇਰੇ ਨਾਲਿ ਚਲੁ ਨਾਹੀ। ਅਗੈ ਹੋਹੁ ਕਿ ਪਿਛੈ ਹੋਹੁ। ਤਬ ਬਾਬੇ ਆਖਿਆ—ਭਲਾ ਹੋਵੈ ਜੀ, ਤੁਸੀ ਅਗੈ ਚਲਹੁ। ਤਬ ਉਹੁ ਅਗੈ ਹੋਇਆ। ਜਾ ਇਹੁ ਫਿਰਿ ਦੇਖੈ ਤਾ ਨਾ ਬਾਬਾ ਹੈ ਅਤੇ ਨਾ ਉਹੁ ਬਦਲੀ[64] ਹੈ। ਤਬ ਹਾਜੀ ਲਗਾ ਹਥ ਫਾਟਣਿ। ਤਾ[0] ਆਖਿਉਸੁ—ਜੋ ਖੁਦਾਇ ਕਾ ਦੀਦਾਰੁ ਹੋਆ ਆਹਾ, ਪਰੁ ਝਲਿ ਨ ਸਕਿਆ, ਛਲਿ[65] ਗਇਆ। ਤਬਿ ਬਾਬਾ ਮਕੇ ਵਿਚਿ ਜਾਇ ਵੜਿਆ। ਤਬ ਅਗੈ ਕਿਤਾਬਾ[66] ਵਿਚਿ ਲਿਖਿਆ ਆਹਾ [67]ਜੋ ਇਕ ਦਿਨੁ ਨਾਨਕੁ ਦਰਵੇਸੁ ਆਵੈਗਾ, ਤਾ ਮਕੇ ਦੇ ਖੂਹ ਵਿਚਿ ਪਾਣੀ ਪੈਦਾ ਹੋਵੈਗਾ।

ਤਬ ਬਾਬਾ ਮਕੇ ਵਿਚਿ ਜਾਇ ਵੜਿਆ। ਜਾਇ ਕਰਿ ਸੋਇ ਰਹਿਆ। ਪੈਰੁ ਮਕੇ ਦੀ ਤਰਫ ਕਰਿ ਕੈ ਸੁਤਾ। ਤਬਿ ਪੇਸੀ ਕੀ ਨਿਮਾਜੁ **ਕਾ ਵਖਤੁ ਹੋਇਆ। ਤਬ ਕਾਜੀ ਰੁਕਨ ਦੀਨ ਨਿਮਾਜ** ਕਰਣਿ ਆਇਆ। ਦੇਖਿ ਕਰਿ ਆਖਿਉਸੁ—ਏ[68] ਬੰਦੇ ਖੁਦਾਇ ਕੇ, ਤੂ ਜੋ ਪੈਰ ਖੁਦਾਇ ਕੇ ਘਰ ਵਲਿ ਕੀਤੇ ਹੈਨਿ ਅਤੇ ਕਾਬੇ ਦੀ ਤਰਫ, ਸੋ ਕਿਉ ਕੀਤੇ ਹੈਨਿ। ਤਬ ਬਾਬੇ ਆਖਿਆ—ਜਿਤੁ ਵਲਿ ਖੁਦਾਇ ਅਤੇ ਕਾਬਾ ਨਾਹੀ, ਤਿਤੁ ਵਲਿ ਮੇਰੇ ਪੈਰੁ ਘਸੀਟਿ** ਕਰੁ ਛਡੂ[69]। ਤਬ ਕਾਜੀ ਰੁਕਨਦੀਨ ਬਾਬੇ ਕੇ ਪੈਰੁ ਫੇਰੇ। [70]ਜਿਤੁ ਵਲਿ ਫੇਰੈ, ਤਿਤੁ[71] ਵਲਿ ਮਹਰਾਬੁ ਦਾ ਮੁਹੁ[70] ਫਿਰਦਾ ਜਾਵੈ। ਤਬਿ ਕਾਜੀ ਰੁਕਨਦੀਨ ਹੈਰਾਨੁ ਹੋਇ ਗਇਆ। ਪੈਰ ਚੁਮਿਆਸੁ ਅਰੁ[0] ਆਖਿਉਸੁ—ਏ ਦਰਵੇਸ, ਤੇਰਾ ਨਾਉ ਕਿਆ ਹੈ। ਤਬ ਬਾਬਾ ਬੋਲਿਆ ਸਬਦੁ ਰਾਗੁ ਤਿਲੰਗ ਵਿਚਿ, **ਮਹਲਾ ੧**—

*ਰੋਜਾ ਬੰਦਗੀ ਕਬੂਲੁ।*
*ਦਸ ਦੁਆਰੇ ਚੀਨਿ ਮੰਦਰਿ ਹੋਇ ਰਹੁ ਰੰਜੂਲ ।ਰਹਾਉ।*
*ਮਾਰਿ ਮਨੂਆ ਦ੍ਰਿਸਟਿ ਬੰਦਹੁ ਦਉੜ ਤਲਬ ਦਲੀਲੁ।*
*ਤੀਸ ਦਿਨ ਸਿਉ ਰੰਗੁ ਰਾਖਹੁ ਪਾਕੁ ਮਰਦੂ ਅਸੀਲੁ।*
*ਸੁਰਤਿ ਕ ਤੂ ਰਾਖੁ ਰੋਜਾ ਨਿਰਤਿ ਤਜਹੁ ਚਵਾਉ।*
*ਆਤਮੈ ਕਉ ਨਿਗਹੁ ਰਾਖਉ ਸਹੀ ਤੂ ਉਲਮਾਉ ।੨।*
*ਤਜਿ ਸੁਆਦਿ ਸਹਜਿ ਬਿਕਾਰ ਰਸਨਾ ਅੰਦੇਸ ਮਨ ਦਲਗੀਰ।*
*ਮਿਹਰ ਲੈ ਮਨ ਮਾਹਿ ਰਾਖਉ ਕੁਫਰੁ ਤਜਿ ਤਕਬੀਰ ।੩।*
*ਕਾਮੁ ਲਹਰਿ ਬੁਝਾਇ ਮਨ ਤੇ ਹੋਇ ਰਹੁ ਨਰੂਰੁ।*
*ਕਹੈ ਨਾਨਕੁ ਰਾਖੁ ਰੋਜਾ ਸਿਦਕ ਰਹੀ ਮਾਮੂਰ ।੪।੧।*[72]

ਜਬ[73] ਬਾਬੈ ਭੰਗੁ ਪਾਇਆ ਤਬਿ ਕਾਜੀ ਰੁਕਨਦੀਨ ਸਲਾਮੁ ਕੀਤਾ। ਆਖਿਓਸੁ—ਵਾਹ ਵਾਹ, ਅਜੁ ਖੁਦਾਇ ਕੇ ਫਕੀਰ ਦਾ ਦੀਦਾਰੁ ਪਾਇਆ। ਤਬ ਜਾਇ ਪੀਰ ਪਤਲੀਏ ਪਾਸਿ ਕਹਿਓਸੁ—ਜੋ ਨਾਨਕ ਦਰਵੇਸੁ ਆਇਆ ਹੈ। ਤਬ ਪਤਲੀਆ ਪੀਰੁ ਦੀਦਾਰੁ ਦੇਖਣੇ ਨੂ ਆਇਆ। ਆਇ ਸਲਾਮੁ ਪਾਇਆਸੁ, ਦਸਤਪੰਜਾ ਲੈ ਕਰਿ ਬੈਠਿ ਗਇਆ।.ਖੁਦਾਇ ਦੀ ਸਿਫਤਿ ਲਗੇ ਕਰਣਿ। ਤਬ ਕਾਜੀ ਰੁਕਨਦੀਨ ਪੁਛਿਆ, ਆਖਿਓਸੁ—ਜੀ, ਏਹ ਜੋ ਤੀਸ ਹਰਫ ਪੜਦੇ ਹੈਨਿ, ਕੁਛੁ ਇਸੁ ਵਿਚਿ ਭੀ ਹਾਸਲੁ ਥੀਵਦਾ ਹੈ[0]ਕਿ ਨਾਹੀ[0]। ਤਬ ਬਾਬਾ ਬੋਲਿਆ—ਸ੍ਰੀ ਸਤਿਗੁਰ ਪ੍ਰਸਾਦਿ। ਗੋਸਟਿ **ਮਹਲਾ ੧** ਕਾਜੀ ਰੁਕਨਦੀਨ ਕੈ ਪਰਥਾਇ ੧** ਰਾਗੁ ਤਿਲੰਗ ਵਿਚਿ [74]ਮਹਲਾ ੧[74], ਬਾਬੇ ਕਾ ਬੋਲਣਾ ਹੋਆ*। **ਸੇਖੁ ਰੁਕਨਦੀਨ ਮਕੇ ਕਾ ਕਾਜੀ ਥਾ। ਬਾਬਾ ਬੋਲਿਆ**—

*ਅਲਫ ਅਲਹ ਕਉ ਯਾਦਿ ਕਰਿ ਗਫਲਤ ਮਨਹੁ ਵਿਸਾਰਿ।*
*ਸਾਸਿ ਪਲਟੈ ਨਾਮੁ ਬਿਨੁ ਧ੍ਰਿਗੁ ਜੀਵਨ ਸੰਸਾਰਿ।੧।*
*ਬੇ ਬਿਦਾਇਤਿ ਦੂਰਿ ਕਰੁ[75] ਕਦਮੁ ਸਰੀਅਤਿ ਰਾਖੁ।*
*ਸਭਸੁ ਕਿਸੈ ਨੂ ਨਿਵਿ ਚਲੁ ਮੰਦਾ ਕਿਸੈ ਨ ਆਖੁ।੨।[6]...*

ਤਬਿ ਕਾਜੀ ਰੁਕਨਦੀਨ ਬੋਲਿਆ—ਜੋ ਨਾਨਕ ਦਰਵੇਸ, ਏਹੁ[0] ਜੋ** ਹਿਦੂ ਮੁਸਲਮਾਨ ਬੇਦ ਕਤੇਬ ਪੜਦੇ ਹੈਨਿ, ਓਹੁ[77] ਖੁਦਾਇ ਪਾਇਨਿਗੇ ਕਿ ਨ ਪਾਇਨਗੇ। ਤਬ ਬਾਬਾ ਬੋਲਿਆ ਸਬਦੁ ਰਾਗੁ ਤਿਲੰਗ ਵਿਚਿ, **ਮਹਲਾ ੧[78]**—

*ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ।*
*ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ।੧।*
*ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ।*
*ਇਹ ਜੁ ਦੁਨੀਆ ਸਿਹਰੁ ਮੇਲਾ ਦਸਤਗੀਰੀ ਨਾਹਿ।੧।ਰਹਾਉ।*
*ਦਰੋਗੁ ਪੜਿ ਪੜਿ ਖੁਸੀ ਹੋਇ ਬੇਖਬਰ ਬਾਦੁ ਬਕਾਹਿ।*
*ਹਕੁ ਸਚੁ ਖਾਲਕੁ ਖਲਕ ਮਿਆਨੇ ਸਿਆਮ ਮੂਰਤਿ ਨਾਹਿ।੨।*
*ਅਸਮਾਨ ਮ੍ਹਿਾਨੇ ਲਹੰਗ ਦਰੀਆ ਗੁਸਲ ਕਰਦਨ ਬੂਦ।*
*ਕਰਿ ਫਕਰੁ ਦਾਇਮ ਲਾਇ ਚਸਮੇ ਜਹ ਤਹਾ ਮਉਜੂਦ।੩।*
*ਅਲਾਹ ਪਾਕੰ ਪਾਕ ਹੈ ਸਕ ਕਰਉ ਜੇ ਦੂਸਰ ਹੋਇ।*
*ਕਬੀਰ ਕਰਮੁ ਕਰੀਮ ਕਾ ਉਹੁ ਕਰ ਜਾਨੈ ਸੋਇ।੪।੧।[8]*

ਤਬਿ ਕਾਜੀ ਰੁਕਨਦੀਨ ਆਖਿਆ—ਜੋ ਜੀ, ਏਹੁ ਭੀ ਨਾਹੀ ਪੜਦੇ ਅਤੇ ਬਦ ਅਮਲ ਕਮਾਵਦੇ ਹੈਨਿ। ਕਦੇ ਰੋਜਾ ਨਿਮਾਜ ਨਾਹੀ ਕਰਦੇ ਅਤੈ ਸਰਾਬ ਪੀਦੇ ਹੈਨਿ। **ਭੰਗ ਬੋਜਾ ਪੀਦੇ ਹੈਨਿ**। ਇਨਾ ਦਾ ਰੋਜੁ ਕਿਆਮਤਿ ਕਉ ਕਿਆ ਹਵਾਲੁ ਹੋਵੇਗਾ। ਤਬ ਬਾਬਾ ਬੋਲਿਆ, ਸਲੋਕੁ—

*ਹਜਰਤਿ ਜੋ ਫੁਰਮਾਇਆ ਫਤਵਾ ਮੰਝਿ ਕਤੇਬੁ।*
*ਬੇ-ਨਿਮਾਜਾ[79] ਤੇ ਸਗ ਭਲੇ ਜੋ ਰਾਤੀ ਰਹਨਿ ਸੁਜਾਗ।*

*ਦਿਤੀ ਬਾਗ ਨ ਜਾਗਨੀ[60] ਸੁਤੇ[61] ਰਹੇ ਨਿਭਾਗ[61] ।*
*ਹਡ ਪਲੀਤੀ ਤਿਨ ਕੇ ਪੁਰ ਪੁਰ ਨਾਲਿ ਜਨਾਬ ।*
*ਸੁੰਨਤਿ ਫਰਜੁ ਨ ਮੰਨਨੀ ਨ ਮੰਨਨਿ ਅਮਰੁ ਕਿਤਾਬ[62] ।*
*ਦੋਜਕ[63] ਅੰਦਰਿ ਸੜੀਅਨਿ ਜੋ ਸੀਖ[64] ਚੜੇ ਕਬਾਬੁ ।*
*ਘਣੀ ਖੁਆਰੀ ਤਿਨ ਕਉ ਜੋ ਪੀਦੇ ਭੰਗ ਸਰਾਬੁ ।*
*ਸੂਅਰੁ ਸਰੈ ਮਨਾਹ ਹੈ ਬੋਜਾ ਬਾਗਨੀ ਨਾਹਿ ।*
*ਜਾਵਨਿ ਮਤੈ ਨਫਸ ਕੇ ਦੂਖੁ ਘਣਾ ਸਹਸੀ ਰੂਵਾਹੁ ।*
*ਰੋਜਿ ਕਿਆਮਤਿ ਦਿਨਸ ਕਉ ਪਉਸੀ[65] ਹੂਲ ਕਵਾਹੁ[65] ।*
*ਤਿਤੁ ਦਿਨਿ ਪਰਬਤੁ ਉਡਸਨਿ ਪਿਂਞੇ[66] ਜਿਵੈ ਕਪਾਹੁ ।*
*ਕਾਜੀ ਹੋਰੁ ਨ ਬਹਸੀਉ ਬਹਸੀ ਆਪਿ ਇਲਾਹੁ ।*
*ਹਕਹੁ ਹੀ ਸਭ ਨਿਬਹਸੀ ਲੋਉਬਾਲੀ ਦਰਗਾਹ ।*
*ਤਲਬਾ ਪਉਸਨਿ ਆਕੀਆ ਕੀਤੇ ਜਿਨਾ ਗੁਨਾਹ ।*
*ਦੋਜਕਿ ਬੰਧਿ ਚਲਾਈਅਹਿ ਗਲਿ ਤਬਕ ਮੂਹ ਸਿਆਹ ।*
*ਅਮਲਾ ਵਾਲੇ ਤਿਤੁ ਦਿਨਿ ਹੋਸਨਿ ਬੇਪਰਵਾਹੁ ।*
*ਸੇਈ ਛੂਟੇ ਨਾਨਕਾ ਹਜਰਤਿ ਜਿਨਾ ਪਨਾਹ ।੧ ।*[9]

ਤਬਿ ਪੀਰ ਪਤਲੀਐ ਆਖਿਆ—ਜੀ, ਅਸੀ ਦੁਨੀਆ ਕੇ ਮੁਕਾਮੇ ਵਿਚਿ ਖੜੇ ਹਾ। ਖੁਦਾਇ ਕਿਉ ਕਰਿ ਹਾਸਲ ਥੀਵੈਗਾ[o]। ਤਬ ਬਾਬਾ ਬੋਲਿਆ। ਸਬਦੁ ਰਾਗੁ ਤਿਲੰਗ ਵਿਚਿ, **ਮ. ੧**—

*ਯਕ ਅਰਜ ਗੁਫਤਮ ਪੇਸਿ ਤੋ ਦਰਗੋਸ ਕੁਨ ਕਰਤਾਰ ।*
*ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ ।੧ ।*
*ਦੁਨੀਆ ਮੁਕਾਮੇ ਫਾਨੀ ਤਹਕੀਕ ਦਿਲ ਦਾਨੀ ।*
*ਮਮ ਸਰ ਮੂਇ ਅਜਰਾਈਲ ਗਿਰਫਤਹ ਦਿਲ ਹੇਚਿ ਨ ਦਾਨੀ ।੧ ਰਹਾਉ ।*
*ਜਨ ਪਿਸਰ ਪਦਰ ਬਿਰਾਦਰਾਂ ਕਸ ਨੇਸ ਦਸਤੰਗੀਰ ।*
*ਆਖਿਰ ਬਿਅਫਤਮ ਕਸ ਨਦਾਰਦ ਚੂੰ ਸਵਦ ਤਕਬੀਰ ।੨ ।*
*ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ ।*
*ਗਾਹੇ ਨ ਨੇਕੀ ਕਾਰ ਕਰਦਮ ਮਮ ਈਂ ਚਿਨੀ ਅਹਵਾਲ ।੩ ।*
*ਬਦਬਖਤੁ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ ।*
*ਨਾਨਕ ਬੁਗੋਯਦ ਜਨ ਤੁਰਾ ਤੇਰੇ ਚਾਕਰਾ ਪਾਖਾਕ ।੪ ।੧ ।*[10]

[o]ਜਬਿ ਬਾਬਾ ਇਹੁ ਸਬਦੁ ਬੋਲਿਆ[o], ਤਬਿ ਕਾਜੀ ਰੁਕਨਦੀ ਅਤੈ ਪੀਰ ਪਤਲੀਐ ਆਇ ਦਸਤਬੋਸੀ ਕੀਤੀ, ਪੈਰ ਚੁਮੇ। ਵਾਹੁਗੁਰੂ ਕਹਣੇ ਨਾਲਿ [o]ਖੂਹੇ ਵਿਚਿ[o] ਪਾਣੀ ਪੈਦਾ ਹੋਆ। ਬਾਬੈ ਦੀ ਖੁਸੀ ਹੋਈ। ਉਥਹੁ ਰਵਦੇ ਰਹੇ। ਘਰਿ ਆਏ। ਬੋਲਹੁ ਵਾਹੁਗੁਰੂ।

# ਪੰਜਵੀਂ ਉਦਾਸੀ

## ਸਾਖੀ ੫੨

### (ਉਦਾਸੀ ਪੰਜਵੀਂ, ਸਿੱਧਾਂ ਨਾਲ ਗੋਸ਼ਟ—ਗੋਰਖ ਹਟੜੀ)

ਉਦਾਸੀ ਪੰਜਵੀਂ, ਬਾਬਾ ਗੋਰਖ ਹਟੜੀ ਗਇਆ। ਉਥੈ ਸਿਧਾ ਡਿਠਾ। ਸਿਧਾ ਪੁਛਣਾ ਕੀਤਾ—ਜੋ ਤੂ ਕਉਣੁ ਹੈ**, ਖਤ੍ਰੀ ਹੈ। ਤਬ ਬਾਬੇ ਭੀ** ਆਖਿਆ—ਮੈਨੋ[0] ਨਾਨਕੁ ਆਖਦੇ ਹੈਨਿ। ਤਬਿ ਚਉਰਾਸੀਹ ਸਿਧ ਆਸਣੁ ਕਰਿ ਬੈਠੇ। ਤਦਹੁ ਸਿਧਾ ਆਖਿਆ—ਏ[0] ਭਗਤੁ, ਕੁਛੁ ਜਸੁ ਕਰੁ। ਤਬ ਬਾਬਾ ਬੋਲਿਆ—[91]ਸ੍ਰੀ ਸਤਿਗੁਰ ਪ੍ਰਸਾਦਿ[91]—

ਗੋਸਟਿ **ਮਹਲਾ ੧**, ਸਿਧਾ ਨਾਲਿ ਹੋਈ। ਰਾਗੁ ਰਾਮਕਲੀ ਵਿਚਿ** ਸਿਧ ਗੋਸਟਿ **ਹੋਈ, ਮ.੧**—

*ਸਿਧ ਸਭਾ ਕਰਿ ਆਸਣਿ ਬੈਠੇ ਸੰਤ ਸਭਾ ਜੈਕਾਰੋ।*
*ਤਿਸੁ ਆਗੈ ਰਹਰਾਸਿ ਹਮਾਰੀ ਸਾਚਾ ਅਪਰ ਅਪਾਰੋ।*
*ਮਸਤਕੁ ਕਾਟਿ ਧਰੀ ਤਿਸੁ ਆਗੈ ਤਨੁ ਮਨੁ ਆਗੈ ਦੇਉ।*
*ਨਾਨਕ ਸੰਤੁ ਮਿਲੈ ਸਚੁ ਪਾਈਐ ਸਹਜ ਭਾਇ ਜਸੁ ਲੇਉ।੧।*
*ਕਿਆ ਭਵੀਐ ਸਚਿ ਸੂਚਾ ਹੋਇ।*
*ਸਾਚ ਸਬਦ ਬਿਨੁ ਮੁਕਤਿ ਨ ਕੋਇ।੧। ਰਹਾਉ।*[92] ...

**ਪਉੜੀ ੭੩।** ਤਬ ਸਿਧਾ ਪਿਆਲਾ ਦਿੱਤਾ ਪੰਜਾ ਸੇਰਾ ਦਾ। ਤਾ[0] ਬਾਬੇ ਧਰਤੀ ਵਿਚਿ ਪਾਇਆ। ਤਬਿ[0] ਸਿਧ[93] ਆਫਰਿ ਗਏ। ਤਬ ਸਿਧੀ ਆਖਿਆ— ਤੂ ਕੁਛੁ ਦੇਖੁ, ਕੈ ਦਿਖਾਲੁ। ਤਦਹੁ ਬਾਬੇ ਆਖਿਆ—ਭਲਾ ਹੋਵੈ ਜੀ, ਜੋ ਕੁਛੁ ਕਰਹੁਗੇ ਤਾ ਦੇਖਹਗੇ। ਤਬਿ ਸਿਧ[93] ਆਪਣਾ ਬਲੁ ਲਗੇ[94] ਦਿਖਾਵਣਿ। ਕਿਸੈ ਮਿਰਗਛਾਲਾ ਉਡਾਈ, ਕਿਸੈ ਸਿਲਾ ਚਲਾਈ, ਕਿਸੈ ਅਗਨਿ ਹਾਕੀ, ਕਿਸੈ ਕੰਧਿ ਦਉੜਾਈ। ਤਬਿ ਬਾਬਾ ਬਿਸਮਾਦੁ** ਸੁਮਾਰ ਵਿਚਿ ਆਇ ਗਇਆ। ਤਿਤੁ ਮਹਲ ਸਲੋਕੁ ਕੀਤਾ—

*ਪਹਿਰਾ ਅਗਨਿ ਹਿਵੈ ਘਰੁ ਬਾਧਾ ਭੋਜਨੁ ਸਾਰੁ ਕਰਾਈ।*
*ਸਗਲੇ ਦੂਖ ਪਾਣੀ ਕਰਿ ਪੀਵਾ ਧਰਤੀ ਹਾਕ ਚਲਾਈ।*
*ਧਰਿ ਤਾਰਾਜੀ ਅੰਬਰੁ ਤੋਲੀ ਪਿਛੈ ਟੰਕੁ ਚੜਾਈ।*
*ਏਵਡੁ ਵਧਾ ਮਾਵਾ ਨਾਹੀ ਸਭਸੈ ਨਥਿ ਚਲਾਈ।*

*ਏਤਾ ਤਾਣੁ ਹੋਵੈ ਮਨ ਅੰਦਰਿ ਕਰੀ ਭਿ ਆਖਿ ਕਰਾਈ।*
*ਜੇਵਡੁ ਸਾਹਿਬੁ ਤੇਵਡ ਦਾਤੀ ਦੇਦੇ ਕਰੇ ਰਜਾਈ।*
*ਨਾਨਕ ਨਦਰਿ ਕਰੇ ਜਿਸੁ ਊਪਰਿ ਸਚਿ ਨਾਮਿ ਵਡਿਆਈ।੧।*[95]
*ਨਾਨਕ ਕਰਾਮਾਤੀ ਮੁਹੁ ਕਾਲੇ ਸਚੁ ਨਾਮਿ ਵਡਿਆਈ।*

ਤਬਿ ਸਿਧਾ ਆਦੇਸੁ ਆਦੇਸੁ ਕੀਤਾ। **ਬਾਬਾ ਬੋਲਿਆ**—ਆਦਿ ਪੁਰਖ ਕਉ ਆਦੇਸੁ। ਤਿਤੁ ਮਹਲਿ ਸਬਦੁ ਹੋਆ ਰਾਗੁ ਗਉੜੀ ਵਿਚਿ, ਅਸਟਪਦੀ **ਮਹਲਾ ੧**[96]—

*ਪ੍ਰਥਮੇ ਗਰਭਾਸ ਤੇ ਟਰਿਆ। ਪੁਤ੍ਰ ਕਲਤ੍ਰ ਕੁਟੰਬ ਸੰਗਿ ਜੁਰਿਆ।*
*ਭੋਜਨੁ ਅਨਿਕ ਪ੍ਰਕਾਰ ਬਹੁ ਕਪਰੇ। ਸਰਪਰ ਗਵਨੁ ਕਰਹਿਗੇ ਬਪੁਰੇ।੧।*
*ਕਵਨੁ ਅਸਥਾਨੁ ਜੋ ਕਬਹੁ ਨ ਟਰੈ। ਕਵਨੁ ਸਬਦੁ ਜਿਤੁ ਦੁਰਮਤਿ ਹਰੈ।੧ ਰਹਾਉ।*
*ਇੰਦ੍ਰ ਪੁਰੀ ਮਹਿ ਸਰਪਰ ਮਰਣਾ। ਬ੍ਰਹਮਪੁਰੀ ਨਿਹਚਲੁ ਨਹੀ ਰਹਣਾ।*
*ਸਿਵਪੁਰੀ ਕਾ ਹੋਇਗਾ ਕਾਲਾ। ਤ੍ਰੈ ਗੁਣ ਮਾਇਆ ਬਿਨਸਿ ਬਿਤਾਲਾ।੨।*
*ਗਿਰਿ ਤਰ ਧਰਣਿ ਗਗਨ ਅਰੁ ਤਾਰੇ। ਰਵਿ ਸਸਿ ਪਵਣੁ ਪਾਵਕੁ ਨੀਰਾਰੇ।*
*ਦਿਨਸੁ ਰੈਣਿ ਬਰਤ ਅਰੁ ਭੇਦਾ। ਸਾਸਤ੍ਰ ਸਿੰਮ੍ਰਿਤਿ ਬਿਨਸਹਿਗੇ ਬੇਦਾ।੩।*
*ਤੀਰਥ ਦੇਵ ਦੇਹੁਰਾ ਪੋਥੀ। ਮਾਲਾ ਤਿਲਕੁ ਸੋਚ ਪਾਕ ਹੋਤੀ।*
*ਧੋਤੀ ਡੰਡਉਤਿ ਪਰਸਾਦਨ ਭੋਗਾ। ਗਵਨੁ ਕਰੈਗੋ ਸਗਲੋ ਲੋਗਾ।੪।*
*ਜਾਤਿ ਵਰਨ ਤੁਰਕ ਅਰੁ ਹਿੰਦੂ। ਪਸੁ ਪੰਖੀ ਅਨਿਕ ਜੋਨਿ ਜਿੰਦੂ।*
*ਸਗਲ ਪਾਸਾਰੁ ਦੀਸੈ ਪਾਸਾਰਾ। ਬਿਨਸਿ ਜਾਇਗੋ ਸਗਲ ਆਕਾਰਾ।੫।*
*ਸਹਜ ਸਿਫਤਿ ਭਗਤਿ ਤਤੁ ਗਿਆਨਾ। ਸਦਾ ਅਨੰਦੁ ਨਿਹਚਲੁ ਸਚੁ ਥਾਨਾ।*
*ਤਹਾ ਸੰਗਤਿ ਸਾਧ ਗੁਣ ਰਸੈ। ਅਨਭਉ ਨਗਰੁ ਤਹਾ ਸਦ ਵਸੈ।੬।*
*ਤਹ ਭਉ ਭਰਮਾ ਸੋਗੁ ਨ ਚਿੰਤਾ। ਆਵਣੁ ਜਾਵਣੁ ਮਿਰਤ ਨ ਹੋਤਾ।*
*ਤਹ ਸਦਾ ਅਨੰਦ ਅਨਹਤ ਆਖਾਰੇ। ਭਗਤ ਵਸਹਿ ਕੀਰਤਨ ਆਧਾਰੇ।੭।*
*ਪਾਰਬ੍ਰਹਮ ਕਾ ਅੰਤੁ ਨ ਪਾਰੁ। ਕਉਣੁ ਕਰੈ ਤਾਕਾ ਬੀਚਾਰੁ।*
*ਕਹੁ ਨਾਨਕ ਜਿਸੁ ਕਿਰਪਾ ਕਰੈ। ਨਿਹਚਲ ਥਾਨ ਸਾਧ ਸੰਗਿ ਤਰੈ।੮।*[96]

ਤਬਿ ਸਿਧੀ ਆਦੇਸੁ ਆਦੇਸੁ ਕੀਤਾ। ਤਬਿ ਬਾਬਾ ਬੋਲਿਆ—ਆਦਿ ਪੁਰਖ ਕਉ ਆਦੇਸੁ। ਤਬਿ ਗੁਰੂ ਬਾਬਾ ਘਰਿ ਆਇਆ।

## ਸਾਖੀ ਪ੩

### (ਸ੍ਰੀ ਲਹਿਣਾ ਪਰੀਖਿਆ, ਦਾਸੀ ਤੁਲਸਾਂ)

ਆਗਿਆ ਪਰਮੇਸਰ ਕੀ ਹੋਈ ਜੋ ਇਕੁ ਸਿਖੁ ਜਾਤਿ ਭਲਾ ਖਡੂਰ ਵਿਚਿ ਗੁਰੂ ਗੁਰੂ** ਜਪੈ ਅਤੇ ਹੋਰੁ ਸਾਰਾ ਖਡੂਰੁ ਦੁਰਗਾ ਨੂ ਮੰਨੈ। ਅਤੇ ਉਸੁ ਸਿਖਿ ਨਾਲਿ ਸਭ ਖੇਚਰੀ ਕਰਨਿ। ਓਹੁ[0] ਤਿਹਣਾ[1] ਦੈ ਮਹਲੈ ਰਹੈ। ਤਿਥੈ[0] ਤਿਨਾ[2] ਦਾ ਪੂਜਾਰੀ ਲਹਣਾ[3] ਰਹੈ। ਤਬਿ ਇਕ ਦਿਨਿ ਉਹੁ ਸਿਖੁ ਜਪੁ ਪੜਦਾ ਥਾ। ਤਬ ਗੁਰੂ ਅੰਗਦਿ ਜੀ ਸੁਣਿਆ।

ਸੁਣਿ ਕਰਿ ਪੁਛਿਆ—ਜੋ ਇਹੁ ਸਬਦੁ ਕਿਸ ਦਾ ਹੈ। ਤਬ ਉਹੁ ਸਿਖ ਬੋਲਿਆ, ਆਖਿਓਸੁ—ਜੀ, ਏਹੁ ਸਬਦੁ ਗੁਰੂ ਨਾਨਕ ਦਾ ਹੈ। ਤਦਹੁ ਗੁਰੂ ਅੰਗਦੁ ਜੀ ਉਸਿ ਸਿਖੁ ਦੇ ਨਾਲਿ ਰਲਿਆ[3], ਆਇ ਪੈਰੀ ਪਇਆ। ਦਰਸਨੁ ਦੇਖਣੇ ਨਾਲਿ ਹਥਹੁ ਪੈਰਹੁ ਘੁੰਘਰੂ ਤੋੜਿ ਸੁਟਿਆਸੁ। ਗੁਰੂ ਗੁਰੂ ਲਗਾ ਜਪਣਿ। ਟਹਲ ਕਰਣਿ ਆਵੈ, ਭਾਡੇ ਮਾਜੇ, ਪਖਾ ਫੇਰੈ।

ਤਬਿ ਇਕ ਦਿਨਿ ਗੁਰੂ ਅੰਗਦਿ ਜੀ ਪਿਛਲੀ ਰਾਤਿ ਗਏ**। ਦੇਖੈ ਤਾ ਸੂਹੇ ਬਸਤ੍ਰ ਪੈਧੇ[4] ਬੈਠੀ ਇਸਤ੍ਰੀ ਚਿਕਦੀ ਹੈ। ਤਬ ਗੁਰੂ ਅੰਗਦਿ ਬੇਨਤੀ ਕੀਤੀ—ਜੋ ਜੀ, ਏਹ ਕਉਣੁ ਥੀ ਪਾਤਿਸਾਹ। ਤਬ ਬਾਬੇ ਆਖਿਆ—ਏਹ ਦੁਰਗਾ ਥੀ। ਸੋ ਅਠਵੈ ਦਿਹਾੜੇ ਗੁਰੂ ਕੀ ਸੇਵਾ ਕਰਣਿ ਆਵਦੀ ਹੈ। ਤਬ ਗੁਰੂ ਅੰਗਦੁ ਪੈਰੀ ਪਇਆ। ਤਬਿ ਆਗਿਆ ਪਰਮੇਸਰ ਕੀ ਨਾਲਿ ਇਕ ਦਿਨਿ ਬਾਬੇ ਕਾ ਪੈਰ ਹਲਦਾ ਥਾ। ਤਬ ਗੁਰੂ ਅੰਗਦੁ ਦੇਖੈ ਤਾ ਕਈ[5] ਜੀਉ ਪੈਰਾ ਨਾਲਿ ਗੁਪਤੁ ਵਿਦਾ ਹੋਦੇ ਹੈਨਿ।

ਤਦਹੁ ਗੁਰੂ ਅੰਗਦੁ ਨੂ ਇਕ ਦਿਨਿ ਸਾਹਿਰਿਉ[6] ਕਪੜੇ ਆਏ। ਤਬਿ ਗੁਰੂ ਅੰਗਦਿ ਜੋੜਾ ਲਾਇਆ। ਤਬ ਗੁਰੂ ਬਾਬੇ ਕੀ ਆਗਿਆ ਹੋਈ—ਜਾਹਿ ਘਾਸੁ ਲੈ ਆਉ। ਤਬਿ ਗੁਰੂ ਅੰਗਦਿ ਜੀ ਘਾਸੁ ਲੈ ਆਇਆ ਧਾਈਆ ਵਿਚਹੁ। ਕਪੜੇ ਸਭੇ ਚਿਕੜਿ ਨਾਲ ਭਰੇ। ਤਾ ਮਾਤਾ ਡਿਠਾ। ਤਬ ਬਾਬੇ ਨੂੰ ਕਲਪਣਿ ਲਗੀ, ਆਖਿਓਸੁ—ਨਾਨਕ, ਤੈ ਇਹੁ ਭੀ ਗਵਾਇਆ ਸੰਸਾਰੁ ਦਿਅਹੁ ਕੰਮਹੁ ਪੁਤ੍ਰ ਪਰਾਇਆ, ਜੋ ਕਪੜਿਆ ਉਪਰਿ ਚਿਕੜ ਪਾਇਲੇ ਆਇਆ। ਤਬਿ ਬਾਬਾ ਹਸਿਆ, ਆਖਿਓਸੁ—ਮਾਤਾ, ਏਹੁ ਚਿਕੜੁ ਨਾਹੀ, ਇਹੁ ਚੰਦਨ ਹੈ ਦੀਨ ਦੁਨੀਆ ਕਾ। ਤਬਿ ਮਾਤਾ ਚੁਪ ਕਰਿ ਰਹੀ।

ਤਬਿ ਬਾਬਾ ਜਾਇ ਸੁਤਾ। ਜਬ ਰਸੋਈ ਕਾ ਵਖਤੁ ਹੋਇਆ ਤਬਿ ਬਾਂਦੀ ਲਗੀ ਜਗਾਵਣਿ। ਤਬਿ ਬਾਬੇ ਦੇ ਚਰਣ ਜੀਭ ਨਾਲਿ ਚਟਿਆਸੁ। ਚਟਣੇ ਨਾਲਿ ਜਬ ਦੇਖੈ ਤਾ ਬਾਬਾ ਸਮੁੰਦ੍ਰ ਵਿਚਿ ਖੜਾ ਹੈ। ਸਿਖ ਕਾ ਬੋਹਿਥਾ ਕਢਦਾ ਹੈ। ਤਬ ਮਾਤਾ ਭੀ ਆਇ ਗਈ, ਆਖਿਓਸੁ—ਨਾਨਕ, ਜਾਗਿਆ ਹੈ। ਤਬ ਬਾਂਦੀ ਆਖਿਆ—ਮਾਤਾ ਜੀ, ਨਾਨਕੁ ਏਥੈ ਨਾਹੀ, ਬਾਬਾ ਸਮੁੰਦ੍ਰ ਵਿਚਿ ਖੜਾ ਹੈ। ਤਾ[7] ਮਾਤਾ ਬਾਂਦੀ ਜੋਗੁ ਲਗੀ ਮਾਰਣਿ, ਆਖਿਓਸੁ—ਇਹ ਭੀ ਮਸਕਰੀਆ ਕਰਣਿ। ਤਬਿ ਬਾਬਾ ਜਾਗਿਆ, ਤਾ ਮਾਤਾ ਆਖਿਆ—ਬੇਟਾ**, ਇਹ ਭੀ ਗੋਲੀ ਲਗੀ ਮਸਕਰੀਆ ਕਰਣਿ, ਆਖੈ ਜੋ ਨਾਨਕੁ ਸਮੁੰਦ੍ਰ ਵਿਚਿ ਖੜਾ ਹੈ। ਤਬ ਬਾਬੈ ਆਖਿਆ—ਮਾਤਾ ਜੀ, ਕਮਲੀਆ ਛਲੀਆ[8] ਦੇ ਆਖੈ 'ਲਗਣਾ ਨਾਹੀ'[9]। ਤਬ ਬਾਂਦੀ ਕਮਲੀ ਹੋਇ ਗਈ। ਪਰੁ ਦਰਸਨੁ ਕਾ ਸਦਕਾ ਸੰਗਤਿ ਰਲੀ। ਤਬ ਲੋਕ ਬਹੁਤੁ ਨਾਉ ਧਰੀਕੁ ਹੋਏ।

### ਸਾਖੀ ੫੪
### (ਲਹਿਣੇ ਤੋਂ ਅੰਗਦ)

ਤਦਹੁ ਆਗਿਆ ਨਾਲਿ ਗੋਰਖ ਨਾਥੁ [10]ਆਇ ਗਇਆ[10] ਬਾਬੇ ਪਾਸਿ, ਆਖਿਓਸੁ—ਬਹੁਤੁ ਪਸਾਰਾ ਕੀਤੋਹੀ। ਤਬ ਬਾਬੇ ਆਖਿਆ—ਗੋਰਖ ਨਾਥ, ਅਸਾਡੇ

ਕੋਈ ਹੋਵੈਗਾ ਤਾ ਆਪੇ ਦੇਖਹੁਗੋ। ਤਬ ਬਾਬਾ ਬਾਹਰਿ ਚਲਿਆ। ਤਾਂ ਲੋਕ ਨਾਉ ਧਰੀਕੁ ਪਿਛੈ ਬਹੁਤੁ ਲਗਾ। ਤਬ ਆਗਿਆ ਨਾਲਿ ਧਰਤੀ ਪੈਸਿਆ[11] ਕੀ ਹੋਈ। ਤਾਂ ਬਹੁਤੁ ਲੋਕੁ ਪੈਸੇ ਲੇ ਕਰਿ ਉਠਿ ਆਏ। ਜੋ ਅਗੈ ਜਾਵਨਿ ਤਾ ਰੁਪੀਏ ਹੈਨਿ, ਤਾ ਬਹੁਤੁ ਲੋਕ ਰੁਪਏ ਲੈ ਕਰਿ ਉਠਿ ਆਏ। ਜਬ ਅਗੈ ਆਵਨਿ ਤਾ ਮੁਹਰਾ **ਕੀ ਧਰਤੀ ਹੈ ਜੋ ਕੋਈ ਰਹਿਆ ਥਾ, ਸੋ** ਮੁਹਰਾ ਲੈ ਕਰਿ ਉਠਿ ਆਇਆ[12]। ਤਦ ਦੁਇ ਸਿਖ ਨਾਲਿ ਰਹੇ।

ਤਬਿ ਅਗੈ[13] ਜਾਵਨਿ, ਤਾ ਇਕੁ ਚਿਖਾ ਹੈ, ਤਿਸੁ ਕੇ ਉਪਰਿ ਚਾਰਿ ਚਰਾਗਿ ਜਲਦੇ ਹੈਨਿ। ਅਤੇ ਚਾਦਰ ਤਾਣੀ ਮੁਰਦਾ ਸੁਤਾ ਪਇਆ ਹੈ ਪਰੁ ਦੁਰਗੰਧੁ ਬਾਸਨਾ ਆਵਦੀ ਹੈ। ਤਬ ਬਾਬੇ ਬਚਨੁ ਕੀਤਾ, ਆਖਿਉਸੁ—ਕੋਈ ਜੋ ਇਸ ਨੂ ਭਖੇ। ਤਬ ਦੂਸਰਾ ਸਿਖ ਜੋ ਥਾ, ਸੋਂ ਉਨਿ ਮੁਹੁ ਫੇਰਿ ਕਰਿ ਥੁਕ ਸੁਟੀ। ਥੁਕ ਸੁਟਿ ਕਰਿ ਚਲਦਾ ਰਹਿਆ। ਤਬਿ ਇਕੁ ਗੁਰੂ ਅੰਗਦੁ ਆਇ ਰਹਿਆ। ਤਬ ਬਚਨੁ ਲੈ ਕਰਿ ਚਿਖਾ ਉਪਰਿ ਜਾਇ ਖੜਾ ਰਹਿਆ। ਆਖਿਉਸੁ—ਜੀ, ਕਿਤੁ ਵਲਿ ਮੁਹਿ ਪਾਈ। ਤਬ ਬਚਨੁ ਹੋਇਆ—ਜੋ ਪੈਰਾ ਵਲਿ ਮੁਹੁ ਪਾਵਣਾ। ਤਬ ਗੁਰੂ ਅੰਗਦੁ ਚਾਦਰ ਉਠਾਵੈ ਤਾ ਗੁਰੂ ਨਾਨਕੁ ਸੁਤਾ ਪਇਆ ਹੈ। ਤਾ ਗੋਰਖ ਨਾਥ ਕਾ ਬਚਨੁ ਹੋਇਆ—ਜੋ ਨਾਨਕੁ ਤੇਰਾ ਗੁਰੂ ਸੋਈ ਜੋ ਤੇਰੇ ਅੰਗ ਤੇ ਪੈਦਾ ਹੋਵੈਗਾ**। ਤਬਿ ਲਹਣੇ ਤੇ ਗੁਰੂ ਅੰਗਦੁ ਨਾਉ ਰਖਿਆ। ਤਾ[14] ਗੋਰਖ ਨਾਥੁ ਵਿਦਾ ਹੋਇਆ। ਬਾਬਾ ਡੇਰੇ ਆਇਆ ਤਾ ਲੋਕੁ ਬਹੁਤੁ ਪਛੁਤਾਵਣਿ ਲਗੇ। ਜੋ ਪੈਸਿਆ[15] ਵਾਲੇ ਆਖਦੇ ਹੈਨਿ—ਜੋ ਅਗੈ ਜਾਂਦੇ ਤਾ ਰੁਪਏ ਲੈ ਆਵਦੇ। ਅਤੇ ਰੁਪਏ[16] ਵਾਲੇ ਆਖਦੇ ਹੈਨਿ—ਜੋ ਅਸੀ ਅਗੈ ਜਾਂਦੇ ਤਾ ਮੁਹਰਾ ਲੈ ਆਵਦੇ। ਤਬ ਬਾਬਾ ਬੋਲਿਆ ਸਬਦੁ ਰਾਗੁ** ਸ੍ਰੀ ਰਾਗੁ ਵਿਚਿ, **ਮ. ੧**—

*ਲੇਖੈ ਬੋਲਣੁ ਬੋਲਣਾ ਲੇਖੈ ਖਾਣਾ ਖਾਉ।*
*ਲੇਖੈ ਵਾਟ ਚਲਾਈਆ ਲੇਖੈ ਸੁਣਿ ਵੇਖਾਉ।*
*ਲੇਖੈ ਸਾਹ ਲਵਾਈਅਹਿ ਪੜੇ ਕਿ ਪੁਛਣ ਜਾਉ।੧।*
*ਬਾਬਾ ਮਾਇਆ ਰਚਨਾ ਧੋਹੁ।*
*ਅੰਧੈ ਨਾਮੁ ਵਿਸਾਰਿਆ ਨਾ ਤਿਸੁ ਏਹ ਨ ਓਹੁ।੧ ਰਹਾਉ।*
*ਜੀਵਣ ਮਰਣਾ ਜਾਇ ਕੈ ਏਥੈ ਖਾਜੈ ਕਾਲਿ।*
*ਜਿਥੈ ਬਹਿ ਸਮਝਾਈਐ ਤਿਥੈ ਕੋਇ ਨ ਚਲਿਓ ਨਾਲਿ।*
*ਰੋਵਣ ਵਾਲੇ ਜੇਤੜੇ ਸਭਿ ਬੰਨਹਿ ਪੰਡ ਪਰਾਲਿ।੨।*
*ਸਭੁ ਕੋ ਆਖੈ ਬਹੁਤੁ ਬਹੁਤੁ ਘਟਿ ਨ ਆਖੈ ਕੋਇ।*
*ਕੀਮਤਿ ਕਿਨੈ ਨ ਪਾਈਆ ਕਹਣਿ ਨ ਵਡਾ ਹੋਇ।*
*ਸਾਚਾ ਸਾਹਬੁ ਏਕੁ ਤੂ ਹੋਰਿ ਜੀਆ ਕੇਤੇ ਲੋਅ।੩।*
*ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ।*
*ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ।*
*ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ।੪।੩।*[17]

## ਸਾਖੀ ੫੫
## (ਮਖਦੂਮ ਬਹਾਵਲੀ ਦਾ ਚਲਾਣਾ)

ਤਬਿ ਇਕ ਦਿਨਿ ਪਰਮੇਸਰ ਕੀ ਆਗਿਆ ਹੋਈ, ਜੋ** ਮਖਦੂਮ[18] ਬਹਾਵਦੀ ਮੁਲਤਾਨ ਕਾ ਪੀਰ ਮਸੀਤ[19] ਕਉ ਆਇਆ ਥਾ ਈਦਗਾਹ ਕੈ ਦਿਨਿ। ਮੁਰੀਦ ਲੋਕ ਬਹੁਤੁ ਨਾਲਿ ਆਏ ਨਿਮਾਜ ਗੁਜਾਰਣਿ ਕਾਜੀ ਮੁਲਾ ਸਈਦ ਸੇਖਜਾਦੇ। ਤਦਹੁ ਮਖਦੂਮ[18] ਬਹਾਵਦੀ ਕੀ[20] ਆਖੀ ਭਰਿ ਆਈਆ ਅੰਝੂ, ਲਗਾ ਬੈਰਾਗੁ ਕਰਣਿ। ਤਬਿ ਮੁਰੀਦਾ ਪੁਛਿਆ—ਜੋ ਜੀਵੈ ਪੀਰ ਸਲਾਮਤਿ, ਤੁਸੀ ਜੋ ਰੋਏ, ਸੋ ਕਿਉ ਰੋਏ। ਤਦਹੁ ਮਖਦੂਮ[18] ਬਹਾਵਦੀ ਆਖਿਆ। ਏ ਬੰਦਿਉ[21] ਖੁਦਾਇ ਕਿਉ, ਇਹ ਬਾਤ ਕਹਣੈ ਕੀ ਨਾਹੀ। ਤਾ ਮੁਰੀਦਾ ਆਖਿਆ—ਜੀਵੈ[22] ਪੀਰ ਸਲਾਮਤਿ ਮਿਹਰ ਕਰਿ ਕੈ ਦਸਿ**, ਆਖੀਐ।

ਤਬ ਮਖਦੂਮ[18] ਬਹਾਵਦੀ ਆਖਿਆ—ਏ ਯਾਰੋ, ਆਖੇ ਤੇ ਈਮਾਨੁ ਕਿਸੇ ਠਉੜ ਰਹੈਗਾ ਨਾਹੀ, ਸਭ ਬੇਈਮਾਨੁ ਹੋਇ ਜਾਵਹਿਗੇ। ਤਬ ਮੁਰੀਦਾ ਕਹਿਆ—ਜੀਵੈ ਪੀਰ ਸਲਾਮਤਿ, ਮਿਹਰ ਕਰਿ ਕੈ ਦਸੀਐ। ਤਬ ਮਖਦੂਮ[18] ਬਹਾਵਦੀ ਆਖਿਆ—ਏ ਯਾਰੋ, ਇਕੁ ਹਿੰਦੂ ਜਬਿ** ਭਿਸਤ ਕਉ ਆਵੈਗਾ ਤਬਿ ਭਿਸਤ ਵਿਚਿ** ਉਜਾਲਾ[23] ਹੋਵੈਗਾ। ਤਬ ਜਿਤਨੇ ਸਿਆਣੇ ਥੇ ਤਿਤਨਿਆ ਕਾ ਈਮਾਨੁ ਠਉੜੁ ਨਾ ਰਹਿਆ, ਲਗੇ ਆਖਣੇ—**ਜੀਵੈ ਪੀਰ**, ਜੋ ਪੜੇ ਲੋਕ ਆਖਦੇ ਹੈਨਿ ਜੋ ਹਿੰਦੂ ਕਉ ਭਿਸਤੁ ਲਿਖਿਆ ਨਾਹੀ ਅਤੇ ਤੁਸਾ ਇਉ ਆਖਿਆ ਹੈ, ਸੋ ਕਿਉ ਕਰਿ ਜਾਣੀਐ। ਤਬ ਮਖਦੂਮ[18] ਬਹਾਵਦੀ ਆਖਿਆ—ਜੋ ਤੁਸਾ ਵਿਚਿ ਕੋਈ ਭਲਾ ਪੜਿਆ ਸਿਆਣਾ ਹੋਵੈ, ਸੋ* ਲੈ ਆਵਹੁ। ਤਬ ਉਨਾ ਇਕੁ ਇਲਮਵਾਨੁ ਹਾਜਰੁ ਕੀਤਾ। ਤਬ ਮਖਦੂਮ[18] ਬਹਾਵਦੀ ਇਕੁ ਸਲੋਕੁ ਲਿਖਾਇ** ਦਿਤਾ[24]—ਜੋ ਅਸਾ ਲਦਣੁ ਲਦਿਆ ਅਸਾਡੀ ਕਰਿ ਕਾਇ। ਅਤੇ ਮੁਹਹੁ ਆਖਿਉਸੁ[25]—ਜੋ** ਨਾਨਕ **ਨਾਉ ਹੈ** ਦਰਵੇਸੁ ਕਾ[26]। ਤਲਵੰਡੀ ਰਹਦਾ ਹੈ। ਜਬ [27]ਮੰਗੈ ਤਾ ਦੇਵਣਾ[27]।

ਤਦਹੁ ਉਹੁ ਆਦਮੀ ਤਲਵੰਡੀ ਆਇਆ। ਕੋਹਾ ਦੁਹੁ ਉਪਰਿ ਜਾਇ ਬੈਠਾ, ਆਖਿਉਸੁ—ਜੇ ਸਚੁ ਹੈ ਤਾ ਮੈ ਕਉ ਸਦਾਇ ਲੇਵੈਗਾ। ਤਬਿ ਬਾਬੇ ਭਸਮਾ[28] ਸਿਖੁ ਭੇਜਿਆ, ਆਖਿਉਸੁ—ਬਾਗੈ ਵਿਚਿ ਜੋ ਆਦਮੀ ਹੈ ਸੋ ਮੁਲਤਾਨ ਤੇ ਆਇਆ ਹੈ ਮਖਦੂਮ[18] ਬਹਾਵਦੀ ਕਾ, ਸੋ ਸਦਿ ਲੈ ਆਵਹੁ। ਤਬਿ ਉਹੁ ਗੁਰੂ ਪਾਸਿ ਲੈ° ਆਇਆ। ਆਇ ਪੈਰ ਚੁਮਿਆਸੁ। ਕਾਗਦੁ ਗੁਰੂ ਮੰਗਿ ਲਇਆ। ਮਖਦੂਮ[18] ਬਹਾਵਦੀ ਕਾ ਲਿਖਿਆ। ਪੜਿਆ, ਜੋ ਮਖਦੂਮ ਬਹਾਵਦੀ ਲਿਖਿਆ ਹੈ—ਅਸ ਲਦਣੁ ਲਦਿਆ ਅਸਾਡੀ ਕਰਿ ਕਾਇ। ਤਬ ਬਾਬੈ ਲਿਖਿਆ ਸਲੋਕੁ, ਉਸ ਕੇ ਸਲੋਕ ਉਪਰਿ ਕੀਤਾ—

*ਜੋ ਭਰਿਆ ਸੋ ਲਦਸੀ ਸਭਨਾ ਹੁਕਮੁ ਰਜਾਇ।*
*ਨਾਨਕ ਤੇ ਮੁਖ ਉਜਲੇ ਚਲੇ ਹੁਕਮੁ[29] ਕਮਾਇ।੧।[30]*

ਤਬਿ ਬਾਬੇ **ਮੁਕਤੁ ਮੁਕਤੁ** ਮਖਦੂਮ[18] ਬਹਾਵਦੀ ਕਉ ਲਿਖਿਆ—ਜੋ ਤੁਸੀ ਚਲਹੁ, ਅਸੀ ਭੀ ਆਵਹਗੇ। ਚਾਲੀਹ[31] ਦਿਨ ਪਿਛੈ। ਤਿਤੁ ਮਹਲਿ ਸਬਦੁ ਹੋਇਆ

ਰਾਗ** ਸ੍ਰੀ ਰਾਗੁ ਵਿਚਿ, **ਮਹਲਾ ੧**—

*ਧਨੁ ਜੋਬਨੁ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ।*
*ਪਬਣਿ ਕੇਰੇ ਪਤ ਜਿਉ ਢਲਿ ਢੁਲਿ ਜੁੰਮਣਹਾਰ।੧।*
*ਰੰਗੁ ਮਾਣਿ ਲੈ ਪਿਆਰਿਆ ਜਾ ਜੋਬਨੁ ਨਉ ਹੁਲਾ।*
*ਦਿਨ ਥੋੜੜੇ ਥਕੇ ਭਇਆ ਪੁਰਾਣਾ ਚੋਲਾ।੧ ਰਹਾਉ।*
*ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ।*
*ਹੰਭੀ ਵੰਞਾ ਡੁਮਣੀ ਰੋਵਾ ਝੀਣੀ ਬਾਣਿ।੨।*
*ਕੀ ਨ ਸੁਣੇਹੀ ਗੋਰੀਏ ਆਪਣ ਕੰਨੀ ਸੋਇ।*
*ਲਗੀ ਆਵਹਿ ਸਾਹੁਰੈ ਨਿਤ ਨ ਪੇਈਆ ਹੋਇ।੩।*
*ਨਾਨਕ ਸੁਤੀ ਪੇਈਐ ਜਾਣੁ ਵਿਰਤੀ ਸੰਨਿ।*
*ਗੁਣਾ ਗਵਾਈ ਗੰਠੜੀ ਅਵਗਣ ਚਲੀ ਬੰਨਿ।੪।੨੪।*[32]

ਤਬਿ ਉਹੁ ਆਦਮੀ ਮੁਲਤਾਨ ਗਇਆ। ਤਦਹੁ ਮਖਦੂਮ[18] ਬਹਾਵਦੀ ਆਪਣਿਆ ਮੁਰੀਦਾ ਨਾਲਿ ਬਾਹਰਿ ਆਇਆ। ਆਗਹੁ ਇਕੁ ਨਾਉ ਲੈ ਆਇਆ, ਦੇਖਿ ਕਰਿ ਲਗਾ ਬੈਰਾਗੁ ਕਰਣਿ। ਤਬ ਮੁਰੀਦਾ ਪੁਛਿਆ [33]ਜੀ, ਤੁਸੀ[33] ਕਿਉ ਰੋਏ। ਤਬ ਮਖਦੂਮ[18] ਬਹਾਵਦੀ ਆਖਿਆ—ਯਾਰੋ, ਅਸਾ ਲਿਖਿਆ ਜੋ ਤੁਸੀ ਚਲਹੁ ਤਾ ਨਾਲਿ ਚਲਹਿ ਇਕਠੇ, ਖੁਦਾਇ ਕੀ ਦਰਗਾਹ ਜਾਵਹਿ। ਤਾ ਉਨਾ ਅਗਿਅਹੁ ਲਿਖਿਆ ਜੋ ਤੁਸੀ ਚਲਹੁ ਅਸੀ ਭੀ ਆਵਹਗੇ ਚਾਲੀਹ ਦਿਨ ਪਿਛਹੁ। ਤਾ ਯਾਰੋ ਅਸਾ ਉਨਾ ਚਾਲੀਹ ਦਿਨਾ ਕਾ ਫਿਕਰੁ ਹੈ, ਜੋ ਚਾਲੀਹ ਦਿਨ ਅੰਨੇਰੇ ਰਹਣਾ ਹੋਵੈਗਾ। ਉਨਾ ਦਿਨਾ ਨੂ ਮੈ ਰੋਦਾ ਹਾਂ, ਜੋ ਕਿਉ ਕਰਿ ਗੁਦਰਾਨੁ ਹੋਵਨਿਗੇ। ਜੋ ਚਲਦੇ[34] ਤਾ ਸੁਖਾਲੇ [35]ਚਾਨਣੇ ਨਾਲਿ[35] ਜਾਦੇ। ਤਬ ਮਖਦੂਮ[18] ਬਹਾਵਦੀ ਕਾ ਚਲਾਣਾ ਹੋਇਆ। ਤਦਹੁ ਮੁਰੀਦਾ ਲੋਕਾ ਦੇ ਦਿਲਿ ਕਰਾਰੁ ਆਇਆ।

## ਸਾਖੀ ੫੬

## (ਸ੍ਰੀ ਗੁਰੂ ਅੰਗਦ ਜੀ ਨੂੰ ਗੁਰਿਆਈ)

ਤਬ ਬਾਬਾ ਜੀ ਰਾਵੀ ਦੇ ਕਿਨਾਰੇ ਆਇਆ। ਤਦਹੁ ਪੈਸੇ[36] ਪੰਜਿ ਬਾਬਾ[37] ਗੁਰੂ ਅੰਗਦੁ ਜੀ ਕੇ ਅਗੇ ਰਖਿ ਕੈ ਪੈਰੀ ਪਇਆ। ਤਦਹੁ ਪਰਵਾਰੁ ਵਿਚਿ ਖਬਰਿ ਹੋਈ, ਤਾ ਸਰਬਤਿ ਸੰਗਤਿ ਵਿਚਿ ਖਬਰਿ ਹੋਈ ਜੋ ਗੁਰੂ ਬਾਬਾ ਚਲਾਣੈ[38] ਦੈ ਘਰਿ ਹੈ। ਤਦਹੁ ਸੰਗਤੀ °ਦਰਸਨਿ ਨੋ° ਆਈਆ। ਹਿੰਦੂ ਮੁਸਲਮਾਨ ਸਭਿ° ਆਏ। ਤਦਹੁ ਗੁਰੂ ਅੰਗਦੁ ਹਥਿ ਜੋੜਿ ਖੜਾ ਹੋਆ। ਤਬਿ ਬਾਬੈ ਆਖਿਆ—ਕੁਛੁ ਮੰਗੁ। ਤਬ ਗੁਰੂ ਅੰਗਦੁ ਆਖਿਆ—**ਪਾਤਿਸਾਹ, ਤੂ ਭਾਵੈ ਤਾ ਏਹ** ਜੋ ਸੰਗਤਿ ਨਾਲਹੁ ਤੁਟਾ ਹੈ, ਸੋ [39]ਲੜ ਲਾਈਐ[39] ਜੀ। ਤਬ ਬਚਨ ਹੋਇਆ ਗੁਰੂ ਅੰਗਦੁ ਨੂ—ਜੋ ਤੇਰਾ ਸਦਕਾ ਬਖਸੀ। ਤਬ ਗੁਰੂ ਅੰਗਦੁ ਪੈਰੀ ਪਇਆ। ਤਿਉ ਮਹਲਿ ਸਬਦ ਹੋਇਆ ਰਾਗੁ** ਮਾਝ ਵਿਚ, **ਮਹਲਾ ੧[40]**—

ਓਤਿ ਪੋਤਿ ਸੇਵਕ ਸੰਗਿ ਰਾਤਾ । ਪ੍ਰਭ ਪ੍ਰਤਿਪਾਲੇ ਸੇਵਕ ਸੁਖਦਾਤਾ ।
ਪਾਨੀ ਪਖਾ ਪੀਸਉ ਸੇਵਕ ਕੈ ਠਾਕੁਰ ਹੀ ਕਾ ਆਹਰੁ ਜੀਉ ।੧ ।
ਕਾਟਿ ਸਿਲਕ ਪ੍ਰਭਿ ਸੇਵਾ ਲਾਇਆ । ਹੁਕਮੁ ਸਾਹਿਬ ਕਾ ਸੇਵਕ ਮਨਿ ਭਾਇਆ ।
ਸੋਈ ਕਮਾਵੈ ਜੋ ਸਾਹਿਬ ਭਾਵੈ ਸੇਵਕੁ ਅੰਤਰਿ ਬਾਹਰਿ ਮਾਹਰੁ ਜੀਉ ।੨ ।
ਤੂੰ ਦਾਨਾ ਠਾਕੁਰੁ ਸਭ ਬਿਧਿ ਜਾਨਹਿ । ਠਾਕੁਰ ਕੇ ਸੇਵਕ ਹਰਿ ਰੰਗ ਮਾਣਹਿ ।
ਜੋ ਕਿਛੁ ਠਾਕੁਰ ਕਾ ਸੋ ਸੇਵਕ ਕਾ । ਸੇਵਕੁ ਠਾਕੁਰ ਹੀ ਸੰਗਿ ਜਾਹਰੁ ਜੀਉ ।੩ ।
ਅਪੁਨੈ ਠਾਕੁਰਿ ਜੋ ਪਹਿਰਾਇਆ । ਬਹੁਰਿ ਨ ਲੇਖਾ ਪੁਛਿ ਬੁਲਾਇਆ ।
ਤਿਸੁ ਸੇਵਕ ਕੈ ਨਾਨਕ ਕੁਰਬਾਣੀ ।
ਸੋ ਗਹਿਰ ਗੰਭੀਰਾ ਗਉਹਰੁ ਜੀਉ ।੪ ।੧੯ ।੨੫ ।[40]

ਸਾਖੀ ੫੭

(ਜੋਤੀ ਜੋਤ ਸਮਾਉਣਾ)

ਤਦਹੁ ਗੁਰੂ ਬਾਬਾ ਸਰੀਹ[41] ਤਲੈ ਜਾਇ ਬੈਠਾ । ਸਰੀਹ ਸੁਕਾ ਖੜਾ** ਥਾ ਸੋ° ਹਰਿਆ ਹੋਇਆ । ਪਤ ਫੁਲ[42] ਪਏ । ਤਬ ਗੁਰੂ ਅੰਗਦੁ ਪੈਰੀ ਪਇਆ । ਤਬ ਮਾਤਾ ਬੈਰਾਗੁ ਲਗੀ ਕਰਣਿ । ਤਿਤੁ ਮਹਲਿ ਸਬਦੁ ਹੋਇਆ **ਭਾਈ ਬੰਧੁ ਪਰਵਾਰੁ ਸਭ ਲਗੇ ਰੋਵਣਿ । ਤਦਹੁ** ਰਾਗ ਵਡਹੰਸੁ ਵਿਚਿ **ਸਬਦੁ ਹੋਆ, ਮਹਲਾ ੧**—

ਧੰਨੁ ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ ।
ਮੁਹਲਤਿ ਪੁਨੀ ਪਾਈ ਭਰੀ ਜਾਨੀਅੜਾ ਘਤਿ ਚਲਾਇਆ ।
ਜਾਨੀ ਘਤਿ ਚਲਾਇਆ ਲਿਖਿਆ ਆਇਆ ਰੁੰਨੇ ਵੀਰ ਸਬਾਏ ।
ਕਾਂਇਆ ਹੰਸ ਥੀਆ ਵੇਛੋੜਾ ਜਾ ਦਿਨ ਪੁੰਨੇ ਮੇਰੀ ਮਾਏ ।
ਜੇਹਾ ਲਿਖਿਆ ਤੇਹਾ ਪਾਇਆ ਜੇਹਾ ਪੁਰਬਿ ਕਮਾਇਆ ।
ਧੰਨੁ ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ ।੧ ।
ਸਾਹਿਬੁ ਸਿਮਰਹੁ ਮੇਰੇ ਭਾਈਹੋ ਸਭਨਾ ਏਹੁ ਪਇਆਣਾ ।
ਏਥੈ ਧੰਧਾ ਕੂੜਾ ਚਾਰਿ ਦਿਹਾ ਆਗੈ ਸਰਪਰ ਜਾਣਾ ।
ਆਗੈ ਸਰਪਰ ਜਾਣਾ ਜਿਉ ਮਿਹਮਾਣਾ ਕਾਹੇ ਗਾਰਬੁ ਕੀਜੈ ।
ਜਿਤੁ ਸੇਵਿਐ ਦਰਗਹ ਸੁਖੁ ਪਾਈਐ ਨਾਮੁ ਤਿਸੈ ਕਾ ਲੀਜੈ ।
ਆਗੈ ਹੁਕਮੁ ਨ ਚਲੈ ਮੂਲੇ ਸਿਰਿ ਸਿਰਿ ਕਿਆ ਵਿਹਾਣਾ ।
ਸਾਹਿਬੁ ਸਿਮਰਿਹੁ ਮੇਰੇ ਭਾਈਹੋ ਸਭਨਾ ਏਹੁ ਪਇਆਣਾ ।੨ ।
ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ ਹੀਲੜਾ ਏਹੁ ਸੰਸਾਰੋ ।
ਜਲਿ ਥਲਿ ਮਹੀਅਲਿ ਰਵਿ ਰਹਿਆ ਸਾਚੜਾ ਸਿਰਜਣਹਾਰੋ ।
ਸਾਚਾ ਸਿਰਜਣਹਾਰੋ ਅਲਖ ਅਪਾਰੋ ਤਾ ਕਾ ਅੰਤੁ ਨ ਪਾਇਆ ।
ਆਇਆ ਤਿਨਕਾ ਸਫਲੁ ਭਇਆ ਹੈ ਇਕ ਮਨਿ ਜਿਨੀ ਧਿਆਇਆ ।
ਢਾਹੇ ਢਾਹਿ ਉਸਾਰੇ ਆਪੇ ਹੁਕਮਿ ਸਵਾਰਣ ਹਾਰੋ ।

*ਜੋ ਤਿਸੁ ਭਾਵੈ ਸੰਮ੍ਰਥ ਸ ਥੀਐ ਹੀਲੜਾ ਏਹੁ ਸੰਸਾਰੋ ।੩।*
*ਨਾਨਕ ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ ਪਿਆਰੋ ।*
*ਵਾਲੇਵੇ ਕਾਰਣਿ ਬਾਬਾ ਰੋਈਐ ਰੋਵਣੁ ਸਗਲ ਬਿਕਾਰੋ ।*
*ਰੋਵਣੁ ਸਗਲ ਬਿਕਾਰੋ ਗਾਫਲੁ ਸੰਸਾਰੋ ਮਾਇਆ ਕਾਰਣਿ ਰੋਵੈ ।*
*ਚੰਗਾ ਮੰਦਾ ਕਿਛੁ ਸੂਝੈ ਨਾਹੀ ਇਹੁ ਤਨੁ ਏਵੈ ਖੋਵੈ ।*
*ਐਥੈ ਆਇਆ ਸਭੁ ਕੋ ਜਾਸੀ ਕੂੜਿ ਕਰਹੁ ਅਹੰਕਾਰੋ ।*
*ਨਾਨਕ ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ ਪਿਆਰੋ ।੪।੧।*[43]

ਤਬਿ ਸੰਗਤਿ ਲਗੀ ਸਬਦੁ ਗਾਵਣਿ[44] ਅਲਾਹਣੀ। ਤਬ ਬਾਬਾ ਬਿਸਮਾਦੇ ਘਰਿ ਆਇਆ।

ਤਿਤੁ ਮਹਲਿ ਹੁਕਮੁ ਹੋਇਆ। ਰਾਗੁ ਤੁਖਾਰੀ ਕੀਤਾ। **ਬਾਬਾ ਬੋਲਿਆ** ਬਾਰਹਮਾਹਾ ਰਾਤਿ, ਅੰਮ੍ਰਿਤੁ** ਵੇਲਾ[45] ਹੋਆ, ਚਲਾਣੇ ਕੈ ਵਖਤਿ। ਰਾਗੁ ਤੁਖਾਰੀ [46]ਬਾਰਾਹਮਾਹਾ, ਮਹਲਾ ਪਹਿਲਾ ੧[46]—

*ਤੂ ਸੁਣਿ ਕਿਰਤ ਕਰੰਮਾ ਪੁਰਬਿ ਕਮਾਇਆ ।*
*ਸਿਰਿ ਸਿਰਿ ਸੁਖ ਸਹੰਮਾ ਦੇਹਿ ਸੁ ਤੂ ਭਲਾ ।*
*ਹਰਿ ਰਚਨਾ ਤੇਰੀ ਕਿਆ ਗਤਿ ਮੇਰੀ ਹਰਿ ਬਿਨੁ ਘੜੀ ਨ ਜੀਵਾ ।*
*ਪ੍ਰਿਅ ਬਾਝੁ ਦੁਹੇਲੀ ਕੋਇ ਨ ਬੇਲੀ ਗੁਰਮੁਖਿ ਅੰਮ੍ਰਿਤੁ ਪੀਵਾ ।*
*ਰਚਨਾ ਰਾਚਿ ਰਹੇ ਨਿਰੰਕਾਰੀ ਪ੍ਰਭ ਮਨਿ ਕਰਮ ਸੁਕਰਮਾ ।*
*ਨਾਨਕ ਪੰਥੁ ਨਿਹਾਲੇ ਸਾਧਨ ਤੂ ਸੁਣਿ ਆਤਮ ਰਾਮਾ ।੧।*[47] ...

ਤਿਤੁ ਮਹਲਿ ਜੋ ਸਬਦੁ ਹੋਆ, ਸੋ ਪੋਥੀ ਜੁਬਾਨਿ[48] ਗੁਰੂ ਅੰਗਦੁ ਜੋਗੁ ਮਿਲੀ। ਤਦਹੁ ਪੁਤ੍ਰਾ ਆਖਿਆ—ਜੀ, ਅਸਾਡਾ ਕਿਆ ਹਵਾਲੁ ਹੋਵੈਗਾ। ਤਬ ਗੁਰੂ ਬੋਲਿਆ, ਬਚਨੁ ਹੋਆ—ਜੋ ਬੇਟਾ, ਗੁਰੂ ਕਿਆ ਕੁਤਿਆ ਨੂ ਭੀ ਕਮੀ ਨਾਹੀ, ਰੋਟੀਆ ਕਪੜੇ ਬਹੁਤੁ ਹੋਵਨਿਗੇ ਅਤੇ ਗੁਰੂ ਗੁਰੂ* ਜਪਹੁਗੇ ਤਾ[49] ਜਨਮੁ ਸਵਰੇਗੇ। ਤਬ ਮੁਸਲਮਾਨ[50] ਨਾਉ ਧਰੀਕ ਲਗੇ ਆਖਣਿ—ਅਸੀ ਦਬਾਗੇ। ਅਤੇ ਹਿੰਦੂ ਲਗੇ ਆਖਣਿ—ਜੋ ਅਸੀ ਜਾਲਹਗੇ। ਤਬ ਬਾਬੈ ਆਖਿਆ—ਜੋ ਤੁਸੀ ਦੁਹੁ ਵਲੀ ਫੁਲ ਰਖਹੁ, ਜਿਸ ਦੇ[51] ਭਲਕ ਹਰੇ ਰਹਨਿਗੇ। ਜੇ ਹਿੰਦੂ ਕੇ ਰਹਨਿਗੇ ਤਾ ਜਾਲੈਗੇ[52], ਜੇ ਮੁਸਲਮਾਨ ਕੇ ਹਰੇ[0] ਰਹਨਿਗੇ ਤ ਦਬੈਗੇ। ਤਬ ਬਾਬੈ ਸੰਗਤਿ ਨੂ ਹੁਕਮੁ ਕੀਤਾ—[0]ਕੀਰਤਨ ਪੜਨਿ। **ਰਾਗੁ ਗਉੜੀ ਪੂਰਬੀ, ਮਹਲਾ ੧,

ਸਤਿਗੁਰ ਪ੍ਰਸਾਦਿ**

*ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ ।*
*ਤਿਤੁ ਘਰਿ ਗਾਵਹੁ ਸੋਹਿਲਾ ਸਿਵਰਿਹੁ ਸਿਰਜਣਹਾਰੋ ।੧।*
*ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ ।*
*ਹਉ ਵਾਰੀ ਜਿਤੁ ਸੋਹਿਲੈ ਸਦਾ ਸੁਖ ਹੋਇ ।੧ ਰਹਾਉ ।*

*ਨਿਤ ਨਿਤ ਜੀਅੜੇ ਸਮਾਲੀਅਨਿ ਦੇਖੈਗਾ ਦੇਵਣਹਾਰੁ।*
*ਤੇਰੇ ਦਾਨੈ ਕੀਮਤਿ ਨਾ ਪਵੈ ਤਿਸੁ ਦਾਤੇ ਕਵਣੁ ਸੁਮਾਰਿ।*
*ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ।*
*ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ।੩।*
*ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ।*
*ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ।੪।੧।*[53]

**ਰਾਗੁ ਆਸਾ, ਮਹਲਾ ੧**—

*ਛਿਅ ਘਰ ਛਿਅ ਗੁਰ ਛਿਅ ਉਪਦੇਸ। ਗੁਰੁ ਗੁਰੁ ਏਕੋ ਵੇਸ ਅਨੇਕ।੧।*
*ਬਾਬਾ ਜੈ ਘਰਿ ਕਰਤੇ ਕੀਰਤਿ ਹੋਇ। ਸੋ ਘਰੁ ਰਾਖੁ ਵਡਾਈ ਤੋਇ।੧ ਰਹਾਉ।*
*ਵਿਸੁਏ ਚਸਿਆ ਘੜੀਆ ਪਹਰਾ ਥਿਤੀ ਵਾਰੀ ਮਾਹੁ ਹੋਆ।*
*ਸੂਰਜੁ ਏਕੋ ਰੁਤਿ ਅਨੇਕ। ਨਾਨਕ ਕਰਤੇ ਕੇ ਕੇਤੇ ਵੇਸ।੨।੨।*[53]

**ਤਾ ਧਨਾਸਰੀ ਰਾਗ ਹੋਆ, ਮਹਲਾ ੧। ਆਰਤੀ ਗਾਵੀ।** ਤਿਤੁ ਮਹਲਿ ਕੀਰਤਿ ਹੋਈ ਸਬਦੁ ਦੁਇ**।

ਤਬ ਸਲੋਕੁ ਪੜਿਆ—

*ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ।*
*ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ।*
*ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ।*
*ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ।*
*ਜਿਨਿ ਨਾਮੁ ਧਿਆਇਆ ਗਏ ਮੁਸਕਤਿ ਘਾਲਿ।*
*ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ।੧।*[54]

ਜਬਿ ਸਲੋਕੁ ਪੜਿਆ, ਤਬਿ ਬਾਬਾ ਚਾਦਰ ਉਪਰਿ ਲੈ ਕਰਿ ਸੁਤਾ। ਸੰਗਤਿ ਮਥਾ ਟੇਕਿਆ। ਜਬ ਚਾਦਰ ਉਠਾਵਨਿ ਤਾ ਕੁਛ ਨਾਹੀ। ਤਦਿ ਫੁਲ ਦੁਹਾ ਕੇ ਹਰੇ ਰਹੇ। ਹਿੰਦੂ ਆਪਣੇ ਲੈ ਗਏ। ਮੁਸਲਮਾਨੁ ਆਪਣੇ ਲੈ ਗਏ। ਸਰਬਤਿ ਸੰਗਤਿ ਪੈਰੀ ਪਈ। ਬੋਲਹੁ ਵਾਹੁਗੁਰੂ।

ਸੰਮਤੁ ੧੫੯੫[55], ਮਿਤੀ ਅਸੂ ਸੁਦੀ ੧੦ ਦਸਮੀ, ਸ੍ਰੀ ਬਾਬਾ ਨਾਨਕ ਜੀ ਸਮਾਣੇ ਕਰਤਾਰਪੁਰਿ। ਬੋਲਣਾ ਹੋਆ—ਵਾਹੁਗੁਰੂ ਵਾਹੁਗੁਰੂ ਵਾਹੁਗੁਰੂ ਵਾਹੁਗੁਰੂ ਵਾਹੁਗੁਰੂ ਵਾਹੁਗੁਰੂ ਵਾਹੁਗੁਰੂ, ਧੰਨਿ ਗੁਰੂ। ਸਾਖੀ ਸੰਪੂਰਣ[56] ਹੋਈ ਜੀ**। [57]ਭੁਲੇ ਚੁਕੇ ਬਖਸਿ ਲੈਣੇ[57]। ਅਭੁਲ ਗੁਰੂ [58]ਬਾਬਾ ਜੀ[59] ਹੈ।

[59]ਸਾਖੀ ਆਦਿ ਅੰਤਿ ਕੀ ਪੂਰੀ ਹੋਈ ਬੁਰਹਾਨਿਪੁਰ ਤਪਤੀ ਨਦੀ ਦੇ ਕੰਢੇ ਸੰਮਤਿ ੧੬੯੭ ਵੈਸਾਖੁ ਸੁਦਿ ੯। ਸੰਗਤਿ ਕਾ ਸਦਿਕਾ ਜੋ ਪੜੇ ਤਿਸੁ ਕਾ ਉਧਾਰਿ ਹੋਵੈ। ਬੋਲਹੁ ਵਾਹੁਗੁਰੂ।

## ਪਦ-ਟਿੱਪਣੀਆਂ

### ਸਾਖੀ ੧--੮ (ਨੰ. 1 ਤੋਂ 104)

1. ਪਾਠਾਂਤਰ— 'ਸਾਖੀ ਸ੍ਰੀ ਬਾਬੇ ਨਾਨਕ ਕੀ ਬਾਣੀ' (ਕ ਪੋਥੀ—7/ੳ), ਸ੍ਰੀ ਗੁਰੂ ਬਾਬੇ ਜੀ ਕੀ ਸਾਖੀ ਆਦਿ ਅੰਤ ਕੀ ਮਹਲਾ ੧। ਸ੍ਰੀ ਬਾਬੇ ਨਾਨਕ ਕੀ ਬਾਣੀ (ਖ ਪੋਥੀ—3/ੳ)
2. ਅਨਹਾਦ (ਕ ਪੋਥੀ—7/ੳ)
3. ਖ ਪੋਥੀ (3/ੳ) ਵਿਚ ਇਨ੍ਹਾਂ ਸ਼ਬਦਾਂ ਤੋਂ ਬਾਦ 'ਨਮਸਕਾਰੁ ਕੀਆ' ਪਾਠ ਅਧਿਕ ਹੈ।
4. ਕੀਜੈ (ਖ ਪੋਥੀ—3/ਅ)
5. ਬਾਲਿਕਿਆ (ਖ ਪੋਥੀ—3/ਅ)
6. ਕ ਪੋਥੀ (7/ੳ) ਵਿਚ ਇਹ ਸ਼ਬਦ 'ਦ੍ਰਿਸਟਿ' ਤੋਂ ਪਹਿਲਾਂ ਲਿਖਿਆ ਹੈ।
7. ਖ ਪੋਥੀ (3/ਅ) ਵਿਚ ਇਸ ਤੋਂ ਪਹਿਲਾਂ 'ਅਤੇ' ਪਾਠ ਅਧਿਕ ਹੈ।
8. ਕੈ ਕਰੇ (ਖ ਪੋਥੀ—3/ਅ)
9. ਦਾ ਸਾਦਕ (ਕ ਪੋਥੀ-7/ੳ), ਕਾ ਵਲੀ (ਖ ਪੋਥੀ-3/ਅ)
10. ਤਬ (ਕ ਪੋਥੀ-7/ਅ, ਖ ਪੋਥੀ—3/ਅ)
11. ਰਾਗੁ ਆਸਾ ਪਟੀ। ਮ. ੧। ਤਬ ਗੁਰੂ ਨਾਨਕ ਲਗਾ ਪੜਣ (ਕ ਪੋਥੀ—7/ਅ), ਲਿਖਿ ਦਿਤੀ। ਰਾਗੁ ਆਸਾ ਪਟੀਆ। ਸਲੋਕੁ। ਤਬ ਗੁਰੂ ਨਾਨਕ ਲਗਾ ਪੜਣ (ਖ ਪੋਥੀ—4/ੳ)
12. ਇਥੇ ਤਿੰਨਾਂ ਪੋਥੀਆਂ ਵਿਚ 'ਪਟੀ' ਨਾਂ ਦੀ ਬਾਣੀ ਦੇ ਪੂਰੇ 35 ਪਦੇ ਲਿਖੇ ਹਨ—ਆਦਿ ਗ੍ਰੰਥ (ਆਸਾ ਪਟੀ, ਮ. ੧), ਪੰਨਾ 432-34। ਅਸੀਂ ਨਮੂਨੇ ਵਜੋਂ ਇਥੇ ਕੇਵਲ ਪਹਿਲਾ ਪਦਾ ਦਿੱਤਾ ਹੈ।
13. ਪਾਧੇ (ਖ ਪੋਥੀ—8/ੳ)
14. ਕਿਛੁ (ਖ ਪੋਥੀ—8/ੳ)
15. ਇਹ ਦੋ ਵਾਕ ਕ ਪੋਥੀ (9/ਅ) ਵਿਚ ਦੋ ਵਾਰ ਲਿਖੇ ਹਨ।
16. ਅੰਤਰਿ ਸ੍ਰੀ ਅੰਤ ਕਾ ਉਠਾਇਆ (ਕ ਪੋਥੀ—9/ਅ), ਅੰਤਰਿ ਉਠਾਇਆ (ਖ ਪੋਥੀ—8/ੳ)
17. ਆਦਿ ਗ੍ਰੰਥ (ਸਿਰੀ ਰਾਗ ਮ. ੧), ਪੰਨਾ 16.

18. ਹੋਰੁ ਪੜਣਾ ਸਭੁ (ਕ ਪੋਥੀ—9/ਅ), ਬਿਨਾ ਹੋਰੁ ਪੜਣਾ ਸਭੁ (ਖ ਪੋਥੀ—8/ਅ)
19. ਪੜਨਾ ਸੰਸਾਰ ਕਾ (ਖ ਪੋਥੀ—8/ਅ)
20. ਹੋਆ (ਖ ਪੋਥੀ—8/ਅ)
21. ਹੋਨਿ (ਖ ਪੋਥੀ—9/ੳ)
22. ਇਸ ਪਿਛੋਂ ਕ ਪੋਥੀ (10/ੳ) ਵਿਚ 'ਕਿਆ' ਪਾਠ ਅਧਿਕ ਹੈ।
23. ਲਿਖਿਐ (ਖ ਪੋਥੀ—9/ੳ)
24. ਏਹੁ ਪੜਣਾ ਤੇਰੈ ਹਥਿ (ਖ ਪੋਥੀ—9/ਅ)
25. ਪਾਈ (ਖ ਪੋਥੀ—9/ਅ)
26. ਆਦਿ ਗ੍ਰੰਥ, (ਸਿਰੀ ਰਾਗ ਮ. ੧), ਪੰਨਾ 16
27. ਕੈ ਤਾਈ (ਖ ਪੋਥੀ—10/ੳ)
28. ਆਦਿ ਗ੍ਰੰਥ, (ਸਿਰੀ ਰਾਗ ਮ. ੧), ਪੰਨਾ 16
29. ਉਨ (ਕ ਪੋਥੀ—10/ਅ)
30. ਇਸ ਪਿਛੋਂ ਕ ਪੋਥੀ (10/ਅ) ਵਿਚ 'ਊਹਾ' ਪਾਠ ਅਧਿਕ ਹੈ।
31. ਕੁੰਡੀ ਲੇ ਸੁਟੀਅਹਿਗੇ (ਖ ਪੋਥੀ—11/ੳ)
32. ਗਲਾ (ਖ ਪੋਥੀ—11/ੳ)
33. ਤੇਰੀ (ਖ ਪੋਥੀ—11/ਅ)
34. ਆਦਿ ਗ੍ਰੰਥ (ਸਿਰੀ ਰਾਗ ਮ. ੧), ਪੰਨਾ 16
35. ਜਿਸ ਕਉ ਆਪਿ ਰਾਮੁ ਰਖੈ ਸੋਈ ਰਹੈ (ਖ ਪੋਥੀ—11/ਅ)
36. ਭੀ (ਖ ਪਥੀ—11/ਅ)
37. ਕਰੈ ਨਾਹੀ (ਖ ਪੋਥੀ—12/ੳ)
38 ਖ ਪੋਥੀ (12/ੳ) ਵਿਚ ਇਸ ਤੋਂ ਪਹਿਲਾਂ 'ਅਤੇ' ਪਾਠ ਅਧਿਕ ਹੈ।
39. ਸਤਾ (ਖ ਪੋਥੀ—12/ਅ)
40. ਜੋਗੁ ਦੇਵੈ (ਕ ਪੋਥੀ—11/ਅ)
41. ਕੀਤੀਆਸੁ (ਖ ਪੋਥੀ—12/ਅ)
42. ਕਾਰ (ਕ ਪੋਥੀ—11/ਅ), ਖ ਪੋਥੀ ਵਿਚ ਇਥੇ ਕੁਝ ਵੀ ਨਹੀਂ ਹੈ।
43. ਵਾਲਾ (ਕ ਪੋਥੀ—11/ਅ, ਖ ਪੋਥੀ—13/ੳ)
44. ਆਇਆ (ਖ ਪੋਥੀ—13/ਅ)
45. ਜੀ ਇਸ ਦਾ (ਕ ਪੋਥੀ—12/ੳ)
46. ਤੁਸੀ (ਖ ਪੋਥੀ—14/ੳ)
47. ਦੇ (ਕ ਪੋਥੀ—12/ੳ)
48. ਕ ਪੋਥੀ (12/ੳ) ਵਿਚ ਇਸ ਪਿਛੋਂ 'ਆਪਣੇ' ਪਾਠ ਅਧਿਕ ਹੈ।

